# ਗੁਰਮਤਿ ਸੰਗੀਤ 'ਤੇ ਭਗਤੀ ਕੀਰਤਨ ਪਰੰਪਰਾ

ੴ

ਸੰਪਾਦਕ:
ਭਾਗ ਸਿੰਘ ਅਣਖੀ
ਦਿਲਜੀਤ ਸਿੰਘ ਬੇਦੀ

ਧਰਮ ਪ੍ਰਚਾਰ ਕਮੇਟੀ
ਸੈਂਟਰਲ ਖ਼ਾਲਸਾ ਯਤੀਮਖ਼ਾਨਾ
ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ

# Gurmat Sangeet te Bhagti Kirtan Parampara

***Edited by :***
***Bhag Singh Ankhi***
**Diljit Singh Bedi**

Price : Rs.250-00/-
First Edition, March 2011
Copies - 1000

***Publisher :***
*Bhag Singh Ankhi* *Member Incharge*
*Joginder Singh Kohli* *Member Incharge*
***Dharam Parchar Committee***
*Central Khalsa Orphanage*
*Chief Khalsa Diwan*
*Amritsar Sahib*

**Printwell**
146, Industrial Focal Point, Amritsar
Ph : 2583382, 2587036

# ਤਤਕਰਾ

# ਪ੍ਰਕਾਸ਼ਕ ਵਲੋਂ

ਸੰਗੀਤ ਵਾਹਿਗੁਰੂ ਦੀ ਅਗੰਮੀ ਅਤੇ ਅਦੁੱਤੀ ਦਾਤ ਹੈ। ਵਾਹਿਗੁਰੂ ਸੰਗੀਤ ਵਿੱਚ ਸਮਾਹਤ-ਵਿਲੀਨ ਹੈ। ਸੁਰ ਵਿੱਚ ਇਕਾਗਰ ਹਿਰਦਾ ਵਾਹਿਗੁਰੂ ਲਈ ਆਦੇਸ਼ ਹੈ। ਇਸ ਆਦੇਸ਼ ਸਦਕਾ ਵਾਹਿਗੁਰੂ ਗਾਇਨ ਕਰਤਾ ਤੇ ਰਹਿਮੋ-ਕਰਮ ਕਰਦਾ ਸੁਰ ਅਤੇ ਕੰਠ ਵਿੱਚ ਪ੍ਰਕਾਸ਼ ਦਾ ਸੰਚਾਰ ਕਰਦਾ ਹੈ। ਸੁਰੀਲੀ ਆਵਾਜ਼ ਰੱਬ ਦੀ ਬੰਦਗੀ ਹੈ। ਇਹ ਕਿਸੇ ਸੁਭਾਗੇ ਜੀਵ ਦਾ ਵਿਰਲਾ, ਟਾਵਾਂ-ਟਾਵਾਂ ਹਿੱਸਾ ਅਤੇ ਕਮਾਈ ਹੁੰਦੀ ਹੈ।

ਸਭਨਾਂ ਲਲਿਤ ਕਲਾਵਾਂ ਵਿੱਚੋਂ ਸੰਗੀਤ ਪ੍ਰਥਮ ਸ਼ਿਰੋਮਣੀ ਅਤੇ ਸ੍ਰੇਸ਼ਠ ਹੈ। ਸੰਗੀਤ ਜਿਥੇ ਆਤਮਕ ਤਸਕੀਨ ਪ੍ਰਦਾਨ ਕਰਦਾ ਹੈ ਉਥੇ ਮਨ ਅਤੇ ਸਰੀਰ ਵਿੱਚ ਊਰਜਾ ਵੀ ਪ੍ਰਵਲਤ ਕਰਦਾ ਹੈ। ਸੰਗੀਤ ਸੁਣਦਿਆਂ ਹੀ ਹਿਰਦਾ ਨਿਰਮਲ ਅਤੇ ਕੋਮਲ, ਸੂਖਸ਼ਮ ਹੋ ਜਾਂਦਾ ਹੈ। ਸੰਗੀਤ ਇਕਾਗਰਚਿੱਤ ਅਤੇ ਵਿਸਮਾਦ ਨਾਦ ਕਰਦਾ ਆਤਮਾ ਨੂੰ ਉਚੇਰੇ ਮੰਡਲਾਂ 'ਤੇ ਵਿਚਰਣ ਵਿੱਚ ਸਹਾਈ ਹੁੰਦਾ ਹੈ। ਅਗਮ ਤੋਂ ਨਿਗਮ ਤਕ ਸੰਗੀਤ ਰਮਿਆ ਹੋਇਆ ਹੈ। ਦਿਸਦੇ ਅਤੇ ਅਣਦਿਸਦੇ ਪਸਾਰੇ ਵਿੱਚ ਸੰਗੀਤ ਦੀ ਹੋਂਦ ਦਾ ਸਾਕਾਰ ਸਰੂਪ ਅਨੁਭਵ ਹੁੰਦਾ ਹੈ। ਸੰਗੀਤ ਕਠੋਰ ਨੂੰ ਕੋਮਲ ਕਰ ਦਿੰਦਾ ਹੈ।

ਸੰਗੀਤ ਬਿਨਾਂ ਆਤਮਾ ਅਤੇ ਸਰੀਰ ਇੰਝ ਹੈ ਜਿਵੇਂ ਸਵਾਸ ਨਾ ਹੋਣ। ਸੰਗੀਤ ਰੂਹ ਨੂੰ ਊਰਜਾ ਨਾਲ ਲਬਰੇਜ਼ ਕਰਦਾ ਅੰਤਰ ਦੀ ਮੈਲ ਨੂੰ ਉਜਵਲ ਕਰਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨਾ ਜੀ ਦੇ ਸੁਰੀਲੇ ਸਾਥ ਵਿੱਚ ਹਨੇਰੇ ਵਿੱਚ ਭਟਕਦੀ ਲੋਕਾਈ ਨੂੰ ਰਬਾਬ ਅਤੇ ਇਲਾਹੀ ਬਾਣੀ ਨਾਲ ਕੁਰਾਹ ਅਤੇ ਕੁਚੱਜ ਤੋਂ ਸ਼ੁਧ ਰਾਹਾਂ 'ਤੇ ਚੱਲਣ ਲਈ ਉਪਦੇਸ਼ ਭਰੀ ਆਤਮਕ ਘਾਲਣਾ ਘਾਲੀ। ਸੁੰਨ ਬੀਆਬਾਨਾਂ ਅਤੇ ਬਿਖ਼ਮ ਪੰਧ ਤੇ ਚਲਦਿਆਂ ਜੰਗਲਾਂ ਵਿੱਚ ਨਿਵਾਸ ਕਰਕੇ, ਪਿੰਡ-ਪਿੰਡ ਸ਼ਹਿਰ-ਸ਼ਹਿਰ ਜਾ ਕੇ ਧੁਰ ਕੀ ਬਾਣੀ ਦਾ ਪ੍ਰਸਾਦਿ ਵੰਡਿਆ।

ਭਾਈ ਮਰਦਾਨਾ ਰਬਾਬ ਦੇ ਸੰਗ ਸਾਥ ਤੇ ਅੰਗ-ਸੰਗ ਰਿਹਾ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਗ-ਸੰਗ ਕਾਰਨ ਦੋਵੇਂ ਰਬਾਬ ਅਤੇ ਕੀਰਤਨ ਵਾਹਿਗੁਰੂ ਦੇ ਚਰਨਾਂ ਵਿੱਚ ਸੁੰਨ ਸਮਾਧੀ ਦੀ ਅਵਸਥਾ ਤੱਕ ਪਹੁੰਚ ਜਾਂਦੇ। ਭਾਰਤੀ ਸੰਗੀਤ ਆਚਾਰੀਆਂ ਨੇ ਸੰਗੀਤ ਦੀ ਆਦਿਕਾਲੀ ਕਲਾ ਬਾਰੇ 'ਸੰਗੀਤ ਗ੍ਰੰਥ' ਵਿੱਚ ਨਿਰਧਾਰਤ ਰਾਗਾਂ ਦੀ ਵਸੀਹ ਜਾਣਕਾਰੀ ਦੇਂਦੇ ਹਨ।

ਸਾਮਵੇਦ ਵਿੱਚ ਲਲਿਤ ਕਲਾਵਾਂ ਦੇ ਨਾਲ-ਨਾਲ ਸੰਗੀਤ ਸਬੰਧੀ ਵੀ ਨਾਯਾਬ ਜਾਣਕਾਰੀ ਪ੍ਰਾਪਤ ਹੁੰਦੀ ਹੈ। ਸੰਗੀਤ ਸ਼ਾਸਤਰੀਆਂ ਦੇ ਗਾਇਨ ਤੋਂ ਇਹ ਵੀ ਅਨੁਭਵ ਹੁੰਦਾ ਹੈ ਕਿ ਉਹਨਾਂ ਦੀ ਘਾਲਣਾ, ਬੰਦਗੀ ਅਤੇ ਆਚਰਨ, ਕਿਰਦਾਰ ਕਿੰਨਾਂ ਸੰਜਮੀ ਅਤੇ ਪਾਕ ਪਵਿੱਤਰ ਸੀ। ਮੀਆਂ ਤਾਨਸੈਨ, ਅਧਿਆਤਮ ਦੇ ਉਚੇਰੇ ਮੰਡਲਾਂ ਵੱਲ ਸਫਰ ਕਰਦੇ ਇਕ ਜਯੋਤ ਵਿੱਚ ਗੰਭੀਰ ਤੌਰ 'ਤੇ ਨਿਰਮਲ-ਨਿਹਤ ਸਨ।

ਪੰਡਿਤ ਵਿਅੰਕਟ ਮੁੱਖੀ ਆਪਣੇ ਗ੍ਰੰਥ 'ਚਤੁਰ ਡੰਡ' ਵਿੱਚ ਲਿਖਦਾ ਹੈ ਕਿ ਰਾਗ ਦੀ ਪ੍ਰੀਭਾਸ਼ਾ ਇਸ ਤਰ੍ਹਾਂ ਹੈ:-

*"ਧੁਨਿ ਵਿਸੇਖ ਸੂਰ ਵਰਣ ਸੋ ਹੋਇ ਵਿਭੂਖਤ ਦੇਹ*
*ਜਨ ਮਨ ਕੋ ਮੋਹਨ ਕਰੇ ਵਹੈ ਰਾਗ ਰਸ ਗ੍ਰੇਹ।"*

ਗਲੇ ਦੀਆਂ ਧੁਨੀਆਂ ਅਤੇ ਸੁਰਾਂ ਦੇ ਸੁਮੇਲ ਨੂੰ ਹੀ ਸੰਗੀਤ ਆਖਦੇ ਹਨ। ਰਾਗ ਦੇ ਮੂਲ ਸੜਜ਼, ਰਿਸ਼ਭ, ਗੰਧਾਰ, ਮਧਿਯਮ, ਪੰਚਮ, ਧੈਵਤ ਅਤੇ ਨਿਸ਼ਾਦ ਸੁਰ ਹਨ। ਇਹ ਪੰਛੀਆਂ ਦੀਆਂ ਆਵਾਜ਼ਾਂ 'ਤੇ ਅਧਾਰਤ ਹਨ। ਮਸਲਨ-ਮੋਰ ਦੀ ਆਵਾਜ਼ ਤੋਂ ਸੜਜ਼, ਪਪੀਹੇ ਦੀ ਧੁਨੀ ਤੋਂ ਰਿਸ਼ਭ, ਬੱਕਰੀ ਅਤੇ ਭੇਡ ਦੀ ਆਵਾਜ਼ ਤੋਂ ਗੰਧਾਰ, ਕੂੰਜ ਦੀ ਧੁਨੀ ਤੋਂ ਮੱਧਯਮ, ਕੋਇਲ ਦੀ ਕੂਕ ਤੋਂ ਪੰਚਮ, ਘੋੜੇ ਦੀ ਧੁਨੀ ਤੋਂ ਧੈਵਤ ਅਤੇ ਹਾਥੀ ਦੀ ਚਿੰਗਾੜ ਤੋਂ ਨਿਸ਼ਾਦ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, "ਮਤਭੇਦ ਅਤੇ ਦੇਸ਼ ਭੇਦ ਕਰਕੇ ਮਨਾਂ ਦੇ ਅਨੰਤ ਭੇਦ ਅਤੇ ਰੂਪ ਹਨ। ਇਕ ਮਤ ਵਿੱਚ ਜੋ ਰਾਗ ਹੈ। ਦੂਜੇ ਮਤ ਵਿੱਚ ਓਹੀ ਰਾਗਣੀ ਹੈ। ਕਈਆਂ ਨੇ ਭੈਰਵ, ਕੋਸ਼ਿਕ, ਹਿੰਡੋਲ, ਦੀਪਕ, ਸ੍ਰੀ ਰਾਗ ਅਤੇ ਮੇਘ ਰਾਗ ਮੰਨੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ 31 ਰਾਗ ਅਤੇ ਰਾਗ ਪ੍ਰਕਾਰਾਂ ਸ਼ਾਮਲ ਹਨ ਜਿਨ੍ਹਾਂ ਨੂੰ ਕ੍ਰਮਵਾਰ ਸਮੇਂ ਅਨੁਸਾਰ ਕਾਨੀਬੱਧ ਕੀਤਾ ਗਿਆ ਹੈ। ਇਹ ਅਤਿ ਬਿਖ਼ਮ ਕਾਰਜ ਸੀ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸਰੰਦੇ 'ਤੇ ਖੁਦ ਧੁਰ ਕੀ ਬਾਣੀ ਦਾ ਕੀਰਤਨ ਕਰਿਆ ਕਰਦੇ ਸਨ। ਸ੍ਰੀ ਹਰਿਮੰਦਰ ਸਾਹਿਬ ਵਿਖੇ ਨਾਨਕ ਕਾਲ ਤੋਂ ਸੰਗੀਤ ਦੀ ਅੰਮ੍ਰਿਤ ਵਰਖਾ ਪ੍ਰਤੀ ਦਿਨ ਕ੍ਰਿਆਸ਼ੀਲ ਹੈ। ਤਾਊਸ ਸਾਜ਼ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਈਜ਼ਾਦ ਹੈ। ਦੋਨੋਂ ਤੰਤੀ ਸਾਜ਼ ਹਨ। ਇਨ੍ਹਾਂ ਦੀਆਂ (ਸਾਜ਼ਾਂ) ਤਰਬਾਂ ਦੀ ਸੁਰੀਲੀ ਅਤੇ ਪ੍ਰਭਾਵੀ ਤਰੰਗਤਾ ਸਮੁੰਦਰੀ ਲਹਿਰਾਂ ਵਾਂਗ ਆਤਮਾ ਅਤੇ ਮਨ ਨੂੰ ਆਤਮਕ ਆਨੰਦ ਪ੍ਰਦਾਨ ਕਰਦੀ ਸਮਾਜ ਵਿੱਚ ਨਰੋਈਆਂ ਸੇਧਾਂ 'ਤੇ ਤੋਰਨ ਦਾ ਉਤਸ਼ਾਹ ਭਰਦੀ ਹੈ।

ਧੁਰ ਕੀ ਬਾਣੀ ਅਕਾਲ ਹੁਕਮ ਹੈ ਜੋ ਅਟੱਲ ਹੈ। ੧ਓਂ ਦੀ ਧਵਨੀ (Sound) ਅਨਹਦ ਨਾਦ ਹੈ ਜਿਸ ਤੋਂ ਇਹ ਸਭ ਆਕਾਸ਼, ਪਾਤਾਲ, ਬ੍ਰਹਿਮੰਡ, ਪ੍ਰਕਿਰਤੀ, ਜੀਵਨ (ਮਨੁੱਖੀ) ਜੀਵ ਸਭ ਹੋਂਦ ਵਿੱਚ ਹਨ। ਸੰਗੀਤ ਸਭ 'ਤੇ ਅਸਰਦਾਰ ਹੁੰਦਾ ਹੈ। ਸੰਗੀਤ ਬਿਨ ਜੀਵਨ ਅਧੂਰਾ ਹੀ ਨਹੀਂ ਅਪੰਗ ਹੈ। ਸੰਗੀਤ ਦੀ ਖੁਮਾਰੀ ਰੋਗ ਪ੍ਰਤੀ ਦੁਖ ਨਿਵਾਰਨ ਹੈ। ਗੁਰਬਾਣੀ ਦਾ ਮਹਾਵਾਕ:

*"ਕੀਰਤਨ ਨਿਰਮੋਲਕ ਹੀਰਾ"*

ਕਲਯੁੱਗ ਵਿੱਚ ਸੰਗੀਤ ਦੀ ਪ੍ਰਧਾਨਤਾ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਇਹ ਅਟੱਲ ਸੱਚ ਹੈ ਕਿ ਕੀਰਤਨ ਨੇ ਮਾਨਵਤਾ ਦਾ ਸਰਵਪੱਖੀ ਕਲਿਆਣ ਕੀਤਾ ਹੈ।

ਕੰਠ ਵਿੱਚੋਂ ਨਿਕਲਣ ਵਾਲੀਆਂ ਆਵਾਜ਼ਾਂ ਨੂੰ 22 ਸ਼ਰੁਤੀਆਂ ਦਾ ਨਾਮ ਦਿੱਤਾ ਗਿਆ ਹੈ। ਅੱਗੋਂ ਹੋਰ ਸ਼ਰੁਤੀ ਵਿੱਚੋਂ ਸੂਖਸ਼ਮ ਸ਼ਰੁਤੀਆਂ ਹੁੰਦੀਆਂ ਹਨ। ਇਨ੍ਹਾਂ ਸ਼ਰੁਤੀਆਂ ਦੇ ਮੇਲ ਤੋਂ ਸੂਰ ਬਣਦੇ ਹਨ। ਇਨ੍ਹਾਂ ਸੂਰਾਂ ਦੀ ਖਾਸ ਤਰਤੀਬ ਨੂੰ ਹੀ 'ਰਾਗ' ਕਹਿੰਦੇ ਹਨ।

ਸੰਗੀਤ ਆਚਾਰੀਆਂ ਨੇ ਰਾਗਾਂ ਦੀ ਵੰਡ ਤਿੰਨ ਸ਼੍ਰੇਣੀਆਂ ਵਿੱਚ ਕੀਤੀ ਹੈ :-

1. ਔੜਵ—ਜਿਸ ਰਾਗ ਵਿੱਚ ਪੰਜ ਸੁਰ ਲੱਗਣ

2. ਛਾੜਵ—ਜਿਸ ਰਾਗ ਵਿੱਚ ਛੇ ਸੁਰ ਲੱਗਣ

3. ਸੰਪੂਰਨ—ਸਤ ਸੁਰਾਂ ਦਾ ਰਾਗ

ਦੇਸੀ ਰਾਗਾਂ ਦੇ ਪ੍ਰਯੋਗ ਦੁਆਰਾ ਰਾਗਾਂ ਦੇ ਸ਼ੁੱਧ, ਛਾਇਆਲਗ ਅਤੇ ਸੰਕੀਕਰਣ ਤਿੰਨ ਛੇਦ ਹਨ—1. ਸ਼ੁਧ—ਜਿਨ੍ਹਾਂ ਰਾਗਾਂ ਵਿੱਚ ਸ਼ੁੱਧ ਸੁਰ ਲੱਗਦੇ ਹਨ। ਜਿਨ੍ਹਾਂ ਰਾਗਾਂ ਵਿੱਚ ਹੋਰਨਾਂ ਰਾਗਾਂ ਦੀ ਝਲਕ ਨਹੀਂ ਪੈਂਦੀ ਉਹ ਸ਼ੁੱਧ ਰਾਗ ਹਨ। 2. ਛਾਇਆਲਗ—ਜਿਨ੍ਹਾਂ ਰਾਗਾਂ ਵਿੱਚ ਦੂਸਰੇ ਰਾਗਾਂ ਦੀ ਝਲਕ ਪ੍ਰਤੀਤ ਹੁੰਦੀ ਹੈ। 3. ਸੰਕੀਕਰਣ—ਜਿਨ੍ਹਾਂ ਰਾਗਾਂ ਤਹਿਤ ਪ੍ਰਧਾਨ ਰਾਗ ਦੇ ਅੰਤਰਗਤ ਦੋ ਜਾਂ ਦੋ ਤੋਂ ਵੱਧ ਰਾਗਾਂ ਦੇ ਮਿਸ਼ਰਣ ਤੋਂ ਜੋ ਸਰੂਪ ਬਣਦਾ ਹੈ।

ਲਲਿਤ ਕਲਾਵਾਂ ਵਿੱਚ ਸੰਗੀਤ ਅਤੇ ਰਾਗ ਨੂੰ ਸਰਵੋਤਮ ਅਤੇ ਸ਼੍ਰੋਮਣੀ ਸਥਾਨ ਪ੍ਰਾਪਤ ਹੈ। ਰਾਗ ਸਰੀਰ ਅਤੇ ਮਨ ਦੀਆਂ ਸੁੱਤੀਆਂ ਬਿਰਤੀਆਂ ਨੂੰ ਜਗਾਉਣ ਦੀ ਸਮਰੱਥਾ ਰੱਖਦਾ ਹੈ।

ਕੀਰਤਨ ਗੁਰੂ ਨਾਨਕ ਦੇ ਘਰ ਦਾ ਅਨਿੱਖੜਵਾਂ ਅਤੇ ਅਟੁੱਟ ਅੰਗ ਹੈ। ਕੀਰਤਨ ਮੂਲ ਰੂਪ 'ਚ ਕੀਰਤੀ ਹੈ ਭਾਵ ਵਾਹਿਗੁਰੂ ਦੀ ਮਹਿਮਾ ਅਤੇ ਜਸ ਗਾਇਨ ਕਰਨਾ। ਗਾਇਨ ਕਰਤਾ ਅਤੇ ਸ੍ਰਵਣ ਕਰਤਾ ਦੋਨੋਂ ਵਾਹਿਗੁਰੂ ਦੀ ਮਿਹਰ ਅਧੀਨ ਹੁੰਦੇ ਹਨ। ਕਈ ਕੁੱਲਾਂ ਕੀਰਤਨ ਸ੍ਰਵਣ ਕਰਨ ਨਾਲ ਹੀ ਤਰ ਜਾਂਦੀਆਂ ਹਨ।

'ਨਾਰਦ ਪੰਚ ਰਾਤ੍ਰੀ' ਸੰਗੀਤ ਗ੍ਰੰਥ ਵਿੱਚ ਮੂਰਤੀ ਪੂਜਾ ਅਤੇ ਸਤੁਤੀ ਦੇ ਗੁਣ ਗਾਣ ਹਨ। ਇਸ ਵਿੱਚ ਨਿਰਤਕਾਰੀ ਕਰਨ ਦੀ ਮਰਯਾਦਾ ਵੀ ਦਰਸਾਈ ਗਈ ਹੈ।

ਦੱਖਣੀ ਭਾਰਤ ਦੇ ਅਧਿਆਤਮਕ ਅਸਥਾਨਾਂ 'ਤੇ ਸੰਗੀਤ ਦੇ ਨਾਲ ਨਿਰਤਕਾਰੀ ਵੀ ਹੁੰਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਜਿੰਨੇ ਭਗਤਾਂ ਦੀ ਬਾਣੀ ਸ਼ਾਮਲ ਹੈ ਸਾਰੇ ਸੰਗੀਤ ਤੇ ਰਾਗਾਂ ਦੇ ਰਸੀਏ ਸਨ। ਨਿਰਤ ਗੁਰਮਤਿ ਵਿੱਚ ਵਰਜਿਤ ਹੈ।

ਜਗਨਨਾਥ ਪੁਰੀ ਅਤੇ ਹਰਿਦੁਆਰ ਵਿਖੇ ਆਰਤੀ ਅਤੇ ਕੀਰਤਨ ਕੀਤਾ ਜਾਂਦਾ ਹੈ। ਵੈਸ਼ਨਵ ਮੰਦਰਾਂ ਵਿੱਚ ਕੀਰਤਨ ਦੀ ਪ੍ਰੰਪਰਾ ਹੈ।

ਮਹਾਂਰਾਸ਼ਟਰੀ ਭਗਤਾਂ ਨੇ ਨਵਧਾ ਭਗਤੀ ਨੂੰ ਅਪਨਾਇਆ। ਡਾ. ਰਤਨ ਸਿੰਘ ਜੱਗੀ ਨੇ ਵਿਸ਼ਵਕੋਸ਼ ਵਿਚ ਅੰਕਿਤ ਕੀਤਾ ਹੈ ਕਿ, 'ਭਾਗਵਤ-ਪੁਰਾਣ' ਵਿੱਚ ਵਰਣਿਤ ਭਗਤੀ ਦੇ ਇਹ ਨੌਂ ਅੰਗ ਇਸ ਤਰ੍ਹਾਂ ਹਨ-(1) ਸ਼੍ਰਵਣ, (2) ਕੀਰਤਨ, (3) ਸ੍ਮਰਣ, (4) ਪਾਦ-ਸੇਵਨ, (5) ਪੂਜਾ-ਅਰਚਾ, (6) ਵੰਦਨੰ, (7) ਦਾਸ੍ਯ, (8) ਸਖ੍ਯ ਅਤੇ (9) ਆਤਮ-ਨਿਵੇਦਨ। ਇਨ੍ਹਾਂ ਨੌਂ ਅੰਗਾਂ ਦੀ ਵਿਆਖਿਆ ਕਰਦਿਆਂ ਰੂਪ-ਗੋਸੁਆਮੀ ਨੇ 'ਹਰਿਭਕ੍ਰਤਿ ਰਸਾਮ੍ਰਿਤ ਸਿੰਧੁ' ਗ੍ਰੰਥ ਵਿੱਚ ਦੱਸਿਆ ਹੈ ਕਿ ਭਗਵਾਨ ਦੇ ਨਾਮ, ਚਰਿਤ੍ਰ ਅਤੇ ਗੁਣਾਂ ਨੂੰ ਸੁਣਨਾ 'ਸ਼੍ਰਵਣ ਭਗਤੀ' ਹੈ ਅਤੇ ਉਨ੍ਹਾਂ ਦੇ ਨਾਮ, ਲੀਲਾ ਅਤੇ ਗੁਣਾਂ ਨੂੰ ਉਚੇ ਸੁਰ ਵਿੱਚ

ਕਥਨ-ਕਰਨਾ 'ਕੀਰਤਨ ਭਗਤੀ' ਹੈ। ਭਗਵਾਨ ਦਾ ਮਨ ਨਾਲ ਜਿਵੇਂ-ਕਿਵੇਂ ਵੀ ਸੰਬੰਧ ਸਥਾਪਿਤ ਕਰਨਾ 'ਸ੍ਮਰਣ ਭਗਤੀ' ਹੈ। ਭਗਵਾਨ ਦੇ ਸਰੀਰ (ਅਵਤਾਰੀ ਜਾਂ ਮੂਰਤੀ) ਦੀ ਚਰਣ ਸੇਵਾ 'ਪਾਦ-ਸੇਵਨ ਭਗਤੀ' ਅਤੇ ਪੂਜਾ ਕਰਨਾ 'ਅਰਚਨ ਭਗਤੀ' ਹੈ। ਭਗਵਾਨ ਦੇ ਸਰੀਰ (ਅਵਤਾਰੀ ਜਾਂ ਮੂਰਤੀ) ਦੀ ਚਰਣ ਸੇਵਾ 'ਪਾਦ-ਸੇਵਨ ਭਗਤੀ' ਅਤੇ ਪੂਜਾ ਕਰਨਾ 'ਅਰਚਨ ਭਗਤੀ' ਹੈ। ਸਤੋਤ੍ਰ ਦੁਆਰਾ ਭਗਵਾਨ ਦੀ ਉਸਤਤ ਕਰਨਾ 'ਵੰਦਨ ਭਗਤੀ' ਹੈ। ਭਗਵਾਨ ਵਿੱਚ ਸਭ ਤਰ੍ਹਾਂ ਦੇ ਕਰਮਾਂ ਨੂੰ ਅਰਪਿਤ ਕਰਣਾ 'ਦਾਸ੍ਯ ਭਗਤੀ' ਹੈ। ਭਗਵਾਨ ਵਿੱਚ ਅਟੱਲ ਵਿਸ਼ਵਾਸ਼ ਹੋਣਾ ਅਤੇ ਉਸ ਪ੍ਰਤਿ ਮਿੱਤਰਤਾ ਦਾ ਭਾਵ ਸਥਾਪਿਤ ਕਰਨਾ 'ਸਖ੍ਯ ਭਗਤੀ' ਹੈ। ਭਗਵਾਨ ਦੀ ਸੇਵਾ ਵਿੱਚ ਆਪਣੀ ਆਤਮਾ (ਦੇਹ ਅਤੇ ਦੇਹੀ) ਨੂੰ ਅਰਪਿਤ ਕਰ ਦੇਣਾ 'ਆਤਮ-ਨਿਵੇਦਨ ਭਗਤੀ' ਹੈ।

'ਬ੍ਰਹਮਵੈਵਰਤ-ਪੁਰਾਣ' ਪ੍ਰਕ੍ਰਿਤੀ-ਖੰਡ ਵਿੱਚ ਵੀ ਇਕ ਨਵਧਾ-ਭਗਤੀ ਦਾ ਵਰਣਨ ਹੋਇਆ ਹੈ। ਇਸ ਨਵਧਾ-ਭਗਤੀ ਦੀ ਉਪਰੋਕਤ ਨਵਧਾ-ਭਗਤੀ ਨਾਲ ਤੁਲਨਾ ਕੀਤਿਆ ਪਤਾ ਲੱਗਦਾ ਹੈ ਕਿ 'ਭਾਗਵਤ-ਪੁਰਾਣ' ਦੇ ਦਾਸ੍ਯ ਅਤੇ ਸਖ੍ਯ ਅੰਗਾਂ ਦੀ ਥਾਂ 'ਤੇ 'ਬ੍ਰਹਮਵੈਵਰਤ-ਪੁਰਾਣ' ਵਿੱਚ 'ਭਾਵ' ਅਤੇ 'ਧਿਆਨ' ਨਾਂ ਦੇ ਅੰਗਾਂ ਨੂੰ ਸ਼ਾਮਲ ਕੀਤਾ ਗਿਆ ਹੈ। ਬਾਕੀ ਦੇ ਸੱਤ ਅੰਗ ਦੋਹਾਂ ਪੁਰਾਣਾਂ ਵਿੱਚ ਸਮਾਨ ਹਨ।

'ਅਧਿਆਤਮ-ਰਾਮਾਇਣ' ਵਿੱਚ ਇਕ ਹੋਰ ਤਰ੍ਹਾਂ ਦੀ ਨਵਧਾ-ਭਗਤੀ ਦਾ ਵਰਣਨ ਹੈ, ਜਿਸ ਦੇ ਨੌਂ ਅੰਗ ਇਸ ਪ੍ਰਕਾਰ ਹਨ-(1) ਸਤਿਸੰਗ, (2) ਰਾਮਕਥਾ ਦਾ ਕੀਰਤਨ, (3) ਰਾਮ-ਗੁਣਾਂ ਦੀ ਚਰਚਾ, (4) ਰਾਮ-ਵਾਕਾਂ ਦੀ ਵਿਆਖਿਆ, (5) ਗੁਰੂ-ਸੇਵਾ, (6) ਰਾਮ ਦੀ ਪੂਜਾ ਵਿੱਚ ਪ੍ਰੇਮ ਦਾ ਹੋਣਾ, (7) ਰਾਮ-ਮੰਤ੍ਰਾਂ ਦੀ ਉਪਾਸਨਾ, (8) ਰਾਮ ਨਾਲੋਂ ਰਾਮ-ਭਗਤ ਪ੍ਰਤਿ ਅਧਿਕ ਅਤੇ ਵਿਸ਼ੇਸ਼ ਆਦਰ, ਅਤੇ (9) ਰਾਮ-ਤੱਤ੍ਵ ਦਾ ਵਿਚਾਰ ਅਤੇ ਅਨੁਭਵ। ਅਜਿਹੀ ਭਗਤੀ ਪ੍ਰੇਮ-ਲਕਸ਼ਣਾ ਭਗਤੀ ਨੂੰ ਜਨਮ ਦਿੰਦੀ ਹੈ।

'ਭਾਗਵਤ-ਪੁਰਾਣ' ਅਤੇ 'ਅਧਿਆਤਮ-ਰਾਮਾਇਣ' ਦੀਆਂ ਨਵਧਾ-ਭਗਤੀਆਂ ਦੀ ਤੁਲਨਾ ਕੀਤਿਆਂ ਪਤਾ ਚਲਦਾ ਹੈ ਕਿ ਭਾਗਵਤਕਾਰ ਨੇ ਸਾਧਕ ਦੀਆਂ ਸਾਰੀਆਂ ਕ੍ਰਿਆਵਾਂ ਦਾ ਸੰਬੰਧ ਭਗਵਾਨ ਨਾਲ ਜੋੜਿਆ ਹੈ ਜਦ ਕਿ 'ਅਧਿਆਤਮ-ਰਾਮਾਇਣ' ਦੇ ਕਰਤਾ ਨੇ ਸਾਧਕ ਦੀਆਂ ਚਿੱਤ-ਵ੍ਰਿੱਤੀਆਂ ਦੀ ਨਿਰਮਲਤਾ ਵੱਲ ਵੀ ਧਿਆਨ ਦਿੱਤਾ ਹੈ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਨੇ ਵੀ ਆਪਣੀ ਬਾਣੀ ਵਿੱਚ ਨੌਂ ਪ੍ਰਕਾਰੀ ਭਗਤੀ ਦਾ ਉਲੇਖ ਕੀਤਾ ਹੈ।

ਭਗਤਿ ਨਵ ਪਰਕਾਰਾ। ਪੰਡਿਤੁ ਵੇਦੁ ਪੁਕਾਰਾ। (ਗੁ.ਗ੍ਰੰ. 71)

ਬੇਮਸਾਲੀ ਕੀਰਤਨ ਭਾਵੁਕ ਪ੍ਰਗਟਾ ਦੀ ਸਿਖ਼ਰ ਹੁੰਦਾ ਹੈ। ਕਿਹਾ ਜਾ ਸਕਦਾ ਹੈ ਕਿ ਗੁਰਮਤਿ ਸ਼ੈਲੀ ਅਤੇ ਗੁਰਮਤਿ ਸੰਗੀਤ ਆਪਣੀ ਇਕੋਲਿਤਰੀ ਗਾਇਨ ਸ਼ੈਲੀ ਅਤੇ ਵਿਧੀ ਵਿਧਾਨ ਤੋਂ ਕਤਈ ਵੱਖਰਾ ਅਤੇ ਸੰਗ੍ਰਹਿ ਧਰਮਾਂ ਤੋਂ ਸਰਵੋਤਮ ਅਤੇ ਵਿਲੱਖਣ ਹੈ। **'ਗੁਰਮਤਿ ਸੰਗੀਤ ਅਤੇ ਭਗਤੀ ਕੀਰਤਨ ਪ੍ਰੰਪਰਾ'** ਪੋਥੀ ਸੰਗੀਤ ਪ੍ਰੇਮੀਆਂ, ਸੰਗੀਤ ਦੇ

ਵਿਦਿਆਰਥੀਆਂ, ਰਾਗੀਆਂ ਅਤੇ ਸੰਗੀਤ ਆਚਾਰੀਯਾਂ ਲਈ ਸਹਾਈ ਤੇ ਸਹਿਯੋਗੀ ਹੋਵੇਗੀ। ਇਹ ਪੁਸਤਕ ਪਹਿਲਾਂ ਸੋਵੀਨਰ ਰੂਪ ਵਿੱਚ ਪ੍ਰਕਾਸ਼ਿਤ ਕੀਤੀ ਗਈ ਸੀ ਪਰ ਉਸ ਵਿੱਚ ਬਹੁਤ ਜ਼ਿਆਦਾ ਇਸ਼ਤਿਹਾਰ ਹੋਣ ਕਾਰਣ ਆਮ ਪਾਠਕਾਂ ਲਈ ਸੰਭਾਲਣੀ ਔਖੀ ਸੀ। ਪਾਠਕਾਂ ਦੀ ਮੰਗ ਤੇ ਸਹੂਲਤ ਨੂੰ ਮੁੱਖ ਰੱਖਦਿਆਂ **ਸ. ਦਿਲਜੀਤ ਸਿੰਘ ਬੇਦੀ** ਨੇ ਮੇਹਨਤ ਤੇ ਲਗਨ ਨਾਲ ਕੰਮ ਕਰਕੇ ਪੁਸਤਕ ਰੂਪ ਦਿੱਤਾ ਹੈ। ਮੈਂ **ਡਾ. ਬਲਬੀਰ ਸਿੰਘ ਸੈਣੀ ਸੁਪ੍ਰਿੰਟੈਂਡੈਂਟ** ਤੇ **ਪ੍ਰਿੰਸੀਪਲ ਡਾ. ਜਸਵਿੰਦਰ ਕੌਰ ਮਾਹਲ** ਦਾ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਕਾਰਜ ਨੂੰ ਮੁਕੰਮਲ ਕਰਨ ਲਈ ਭਰਪੂਰ ਸਹਿਯੋਗ ਦਿੱਤਾ। ਆਸ ਕਰਦਾ ਹਾਂ ਕਿ ਵਿਦਵਾਨ ਲੋਕ ਸਾਨੂੰ ਹੋਈਆਂ ਭੁੱਲਾਂ ਤੋਂ ਜਾਣੂ ਕਰਵਾਉਣਗੇ।

***(ਭਾਗ ਸਿੰਘ ਅਣਖੀ)***
ਆਨਰੇਰੀ ਸਕੱਤਰ, ਚੀਫ਼ ਖ਼ਾਲਸਾ ਦੀਵਾਨ
ਮੈਂਬਰ ਇੰਚਾਰਜ
ਸੈਂਟਰਲ ਖ਼ਾਲਸਾ ਯਤੀਮਖ਼ਾਨਾ ਅੰਮ੍ਰਿਤਸਰ

# ਦੋ ਸ਼ਬਦ

ਭਾਰਤੀ ਸੰਸਕ੍ਰਿਤੀ ਦੇ ਵਿਕਾਸ ਦੇ ਨਾਲ-ਨਾਲ ਹੀ ਸੰਗੀਤ ਦਾ ਵਿਕਾਸ ਹੋਇਆ। ਸੰਗੀਤ ਦੇ ਸੰਬੰਧ ਵਿੱਚ ਮਿਲੇ ਸਾਰੇ ਵਿਚਾਰ ਧਰਮ ਨਾਲ ਸੰਬੰਧਤ ਹਨ ਜਿਨ੍ਹਾਂ ਵਿੱਚ ਬ੍ਰਹਮਾ ਨੂੰ ਸੰਗੀਤ ਕਲਾ ਦਾ ਜਨਮਦਾਤਾ ਮੰਨਿਆ ਗਿਆ ਹੈ। ਬ੍ਰਹਮਾ ਨੇ ਇਹ ਵਿੱਦਿਆ ਸ਼ਿਵ ਜੀ ਨੂੰ ਦਿੱਤੀ। ਸ਼ਿਵ ਜੀ ਨੇ ਸਰਸਵਤੀ ਨੂੰ। ਤਾਂ ਹੀ ਸਰਸਵੱਤੀ ਨੂੰ ਸੰਗੀਤ ਦੀ ਦੇਵੀ ਮੰਨਿਆ ਜਾਂਦਾ ਹੈ। ਨਾਰਦ ਰਾਹੀ ਇਹ ਵਿੱਦਿਆ ਗੰਧਰਵ, ਕਿੰਨਰ ਅਤੇ ਅਪਸਰਾਵਾਂ ਨੂੰ ਮਿਲੀ। ਇਹ ਸਾਰੀਆਂ ਦੇਵ ਜਾਤੀਆਂ ਸੰਗੀਤ ਦੀ ਸਾਧਨਾ ਕਰਨ ਵਾਲੀਆਂ ਸਨ। ਇੱਕ ਹੋਰ ਮੱਤ ਅਨੁਸਾਰ ਓਮ ਸ਼ਬਦ ਤੋਂ ਸੰਗੀਤ ਦਾ ਜਨਮ ਹੋਇਆ ਅਤੇ ਦੇਵਤਾ ਲੋਕਾਂ ਨੇ ਇਸ ਦੀ ਵਰਤੋਂ ਮੁਕਤੀ ਪਾਉਣ ਲਈ ਕੀਤੀ। ਨਾਰਦ ਜੀ ਨੇ ਕਈ ਸਾਲ ਯੋਗ ਦੀ ਸਾਧਨਾ ਕੀਤੀ ਤੇ ਸ਼ਿਵ ਜੀ ਨੇ ਪ੍ਰਸੰਨ ਹੋ ਕੇ ਨਾਰਦ ਨੂੰ ਸੰਗੀਤ ਕਲਾ ਦਾ ਵਰਦਾਨ ਦਿੱਤਾ ਅਤੇ ਪਾਰਵਤੀ ਜੀ ਦੀ ਨਿੰਦਰਾ ਮੁਦਰਾ ਨੂੰ ਦੇਖ ਕੇ ਸ਼ਿਵ ਜੀ ਨੂੰ ਅੰਗ ਪ੍ਰਤਿਅੰਗਾਂ ਦੇ ਅਧਾਰ 'ਤੇ ਰੁਦਰ ਵੀਨਾ ਬਣਾਈ ਅਤੇ ਆਪਣੇ ਪੰਜ ਮੁੱਖਾਂ ਤੋਂ ਪ੍ਰੰਜ ਰਾਗਾਂ ਦੀ ਉਤਪਤੀ ਕੀਤੀ। ਛੇਵਾਂ ਰਾਗ ਪਾਰਵਤੀ ਜੀ ਦੇ ਮੁਖਾਰਬਿੰਦ ਤੋਂ ਉਤਪੰਨ ਹੋਇਆ। ਸਾਰੇ ਦੇਵੀ ਦੇਵਤੇ ਸੰਗੀਤ ਪ੍ਰੇਮੀ ਸਨ।

ਸੰਗੀਤ ਦੇ ਪ੍ਰਸਿੱਧ ਵਿਦਵਾਨ ਸ੍ਰੀ ਦਮੋਦਰ ਪੰਡਿਤ ਨੇ ਸੰਗੀਤ ਦਾ ਜਨਮ ਪੰਛੀਆਂ ਦੇ ਵੱਖ-ਵੱਖ ਸੁਰਾਂ ਤੋਂ ਹੋਇਆ ਮੰਨਿਆ ਹੈ। ਜਿਵੇਂ ਮੋਰ ਤੋਂ ਸ਼ਾਡਜ, ਚਾਤ੍ਰਿਕ ਤੋਂ ਰਿਸ਼ਭ, ਬੱਕਰੇ ਤੋਂ ਗੰਧਾਰ, ਕਾਂ ਤੋਂ ਮੱਧਮ, ਕੋਇਲ ਤੋਂ ਪੰਚਮ, ਡੱਡੂ ਤੋਂ ਧੈਵਤ, ਅਤੇ ਹਾਥੀ ਤੋਂ ਨਿਸ਼ਾਦ ਸੁਰ ਦੀ ਉਤਪਤੀ ਹੋਈ।

ਮਨੁੱਖ ਅੰਦਰ ਸੰਗੀਤ ਦੀਆਂ ਮਿਠੀਆਂ ਸੁਰਾਂ ਕੁਦਰਤ ਦੀ ਸੁੰਦਰਤਾ ਤੋਂ ਪੈਦਾ ਹੋਈਆਂ। ਕੁਦਰਤੀ ਸੁੰਦਰਤਾ ਤੋਂ ਚਾਹੇ ਪਰਮਾਤਮਾ ਦੀ ਭਗਤੀ ਕਰਕੇ ਸੰਗੀਤ ਦਾ ਜਨਮ ਹੋਇਆ ਚਾਹੇ ਭਾਵਾਂ ਦੀ ਅਭਿਵਿਅਕਤੀ ਵਾਸਤੇ, ਸੰਗੀਤ ਤੋਂ ਮਨੁੱਖੀ ਜੀਵਾਂ ਵਿੱਚ ਸਹਿਜਤਾ ਦਾ ਸਾਧਨ ਬਣਿਆ। ਵੈਦਿਕ ਯੁੱਗ ਵਿੱਚ ਨਿਰਤ ਤੇ ਸੰਗੀਤ ਦਾ ਪ੍ਰਕਾਸ਼ ਸੀ। ਰਮਾਇਣ ਕਾਲ ਵਿੱਚ ਸੰਗੀਤ ਸੀ, ਬਾਲਮੀਕ ਨੇ ਵਾਦਨ ਨਾਚ ਨਾਲ ਸੰਬੰਧਤ ਪਰਿਭਾਸਾਵਾਂ ਦੀ ਵੀ ਚਰਚਾ ਕੀਤੀ ਹੈ। ਰਾਜਾ ਦਸ਼ਰਥ ਦੇ ਸ਼ਾਸਨ ਕਾਲ ਵਿੱਚ ਅਯੁੱਧਿਆ ਵਿੱਚ ਸੰਗੀਤ ਦੀ ਵਰਤੋਂ ਦਾ ਵਰਣਨ ਮਿਲਦਾ ਹੈ। ਕਹਿੰਦੇ ਹਨ ਕਿ ਰਾਮ, ਲਛਮਣ, ਭਰਤ ਅਤੇ ਸ਼ਤਰੂਘਣ ਦੇ ਜਨਮ ਵੇਲੇ ਗੰਧਰਵਾਂ ਨੇ ਗੀਤ ਗਾਏ। ਦੇਵਤਿਆਂ ਨੇ ਦੁਦੰਭੀ ਵਾਦਨ ਕੀਤਾ। ਰਾਵਣ ਮਹਾਨ ਸੰਗੀਤਕਾਰ ਸੀ। ਉਸ ਦਾ ਮਹਿਲ ਭੇਰੀ, ਮਰਦੰਗ, ਸੰਖ, ਮੁਰਜ, ਪਣਵ ਦੀ ਆਵਾਜ਼ ਨਾਲ ਗੂੰਜਦਾ ਸੀ। ਉਸਦੀਆਂ ਸਾਰੀਆਂ ਰਾਣੀਆਂ ਵਾਦ ਵਜਾਉਣ ਵਿੱਚ ਨਿਪੁੰਨ ਸਨ। ਉਹ ਆਪ ਰੋਜਾਨਾ ਸੰਗੀਤ ਦਾ ਅਭਿਆਸ ਕਰਦਾ ਸੀ। ਹਨੂੰਮਾਨ ਇੱਕ ਵਧੀਆ ਗਾਇਕ ਤੇ ਸੰਗੀਤਕਾਰ ਸੀ। ਮਹਾਭਾਰਤ ਕਾਲ ਵਿੱਚ ਸੰਗੀਤ ਦਾ ਬਹੁਤ ਵਿਕਾਸ ਹੋਇਆ। ਮਹਾਭਾਰਤ ਗ੍ਰੰਥ ਦੀ ਰਚਨਾ ਵੇਦਵਿਆਸ ਜੀ ਨੇ ਕੀਤੀ।

ਸ੍ਰੀ ਕ੍ਰਿਸ਼ਨ ਸੰਗੀਤ ਦੇ ਵੱਡੇ ਵਿਦਵਾਨ ਸਨ। ਰਾਧਾ ਕੁਸ਼ਲ ਨਰਤਕੀ ਸੀ। ਅਰਜੁਨ ਮਹਾਨ ਸੰਗੀਤਕਾਰ ਸੀ। ਰਾਜਿਆਂ-ਮਹਾਰਾਜਿਆਂ ਦੇ ਮਹਿਲਾਂ ਵਿੱਚ ਵੀ ਸੰਗੀਤ ਗੂੰਜਦਾ ਰਿਹਾ ਤੇ ਇਸ ਦੇ ਵਿਕਾਸ ਦੀਆਂ ਕਈ ਪਰਤਾਂ ਬਣਦੀਆਂ ਗਈਆਂ। ਸਮੇਂ-ਸਮੇਂ ਸੰਗੀਤ ਦੇ ਰੂਪ ਵਿੱਚ ਸੁਧਾਰ ਹੁੰਦਾ ਰਿਹਾ। ਸਿੱਖ ਗੁਰੂ ਸਾਹਿਬਾਨ ਨੇ ਵੀ ਸੰਗੀਤ ਵਿੱਚ ਮਹੱਤਵਪੂਰਨ ਯੋਗਦਾਨ ਪਾਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 31 ਰਾਗ ਹਨ। ਜਿਨ੍ਹਾਂ ਦਾ ਹਰਿਮੰਦਰ ਸਾਹਿਬ ਵਿਖੇ ਨਿਰੰਤਰ ਕੀਰਤਨ ਹੁੰਦਾ ਹੈ। ਉਸ ਪਵਿੱਤਰ ਅਸਥਾਨ ਤੇ ਸ਼ੁੱਧ ਸਵਰ ਲਹਿਰੀਆ ਦੀਆਂ ਤਰੰਗਾਂ ਸੰਗਤਾਂ ਨੂੰ ਮੋਹਿਤ ਅਤੇ ਆਤਮਕ ਖੁਸ਼ੀ ਪ੍ਰਦਾਨ ਕਰਦੀਆਂ ਹਨ। ਸੰਗੀਤ ਦੀ ਸੋਝੀ ਵਾਲਿਆਂ ਨੂੰ ਰਾਗ ਸਮੂਰਤ ਦ੍ਰਿਸ਼ਟ ਹੁੰਦੇ ਹਨ।

ਸੰਗੀਤ ਰੱਬੀ ਦੇਣ ਹੈ। ਵਾਹਿਗੁਰੂ ਆਪ ਕਿਰਪਾ ਕਰਕੇ ਕੰਠ ਵਿੱਚ ਮਿਠਾਸ ਭਰਦਾ ਹੈ। ਸੰਗੀਤ ਸ਼ਬਦ ਦੀ ਉਤਪਤੀ ਅਤੇ ਨਾਦ ਬਾਣੀ ਹੈ। ਅਨਹਦ ਨਾਦ ਲੋਕਿਕ ਅਤੇ ਪਰਾਲੌਕਿਕ ਵਿੱਚ ਨਿਰੰਤਰ ਗੂੰਜ ਰਿਹਾ ਹੈ। ਬਹੁਤ ਸ਼ੁੱਧ ਬਿਰਤੀ ਵਾਲੇ ਪ੍ਰਾਣੀ ਨੂੰ ਸੁਣਾਈ ਦੇਂਦਾ ਹੈ। ਇਹ ਗੂੰਗੇ ਦੇ ਗੁੜ ਖਾਣ ਵਾਂਗ ਬਿਆਨ ਨਹੀਂ ਕੀਤਾ ਜਾ ਸਕਦਾ। ਸੰਗੀਤ ਕਲਾ ਅਥਾਹ ਸਾਗਰਾਂ ਤੋਂ ਵੀ ਗਹਿਰੀ ਹੈ।

ਮਾਨਵੀ ਭਾਵਨਾਤਮਕਤਾ, ਪ੍ਰਕਿਰਤੀ, ਸ੍ਰਿਸ਼ਟੀ, ਜੀਵ ਅਤੇ ਵਣ, ਤ੍ਰਿਣ ਸਭ ਸੰਗੀਤ ਦਾ ਪ੍ਰਭਾਵ ਕਬੂਲ ਕਰਦੇ ਹਨ। ਇਥੋਂ ਤੱਕ ਕਿ ਪੱਥਰ ਵਰਗੇ ਜਟਲ ਅਤੇ ਸਥੂਲ ਪਦਾਰਥ ਵੀ ਸੰਗੀਤ ਤੋਂ ਮੁਤਾਸਿਰ ਹੋ ਕੇ ਪਾਣੀ ਵਾਂਗ ਤਰਲ ਹੋ ਜਾਂਦੇ ਹਨ।

ਪੁਰਾਤਨ ਸੰਗੀਤ ਅਤੇ ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਸੰਗੀਤ ਨਾਲ ਪਤਝੜੀ ਰੁੱਖ ਹਰਿਆਵਲੇ ਹੋ ਜਾਂਦੇ ਹਨ ਅਤੇ ਦੀਰਘ ਰੋਗਾਂ ਦਾ ਇਲਾਜ ਹੋ ਜਾਂਦਾ ਹੈ, ਬਸ਼ਰਤੇ ਕਿ ਗਾਇਨ ਕਰਤਾ ਅਤੇ ਸ੍ਰਵਣਕਰਤਾ ਨਿਰਮਲਤਾ ਦੇ ਉਚੇਰੇ ਅਧਿਆਤਮਕ ਗਹਿਰਾਈਆਂ ਦੀ ਪਹੁੰਚ ਰੱਖਦਾ ਹੋਣੇ।

ਭਾਰਤੀ ਰਾਗ ਅਤੇ ਸੰਗੀਤ ਸ਼ਾਸਤਰਾਂ ਤੋਂ ਇਨ੍ਹਾਂ ਦੇ ਦੀਰਘ ਅਤੇ ਮਹਾਂ ਦੀਰਘ ਭੇਦਾਂ ਦਾ ਪਤਾ ਚਲਦਾ ਹੈ। ਸੰਗੀਤ ਆਚਾਰੀਆ ਘਾਲ ਕਮਾਈ ਕਰਕੇ ਰਿਆਜ਼ ਨਾਲ ਕੰਠ ਨੂੰ ਸੁਰ ਕਰਦੇ ਹਨ।

ਤੰਤੀ ਸਾਜ਼ਾਂ ਦੀ ਮਧੁਰਤਾ ਅਤੇ ਸੁਰੀਲਾਪਣ ਆਤਮਾ ਨੂੰ ਪਰਵਾਜ਼ ਭਰਨ ਦੀ ਸ਼ਕਤੀ ਪ੍ਰਦਾਨ ਕਰਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਤੀ 'ਤੇ ਅਗਿਆਨਤਾ ਦੇ ਹਨੇਰੇ ਵਿੱਚ ਭੁੱਲੀ ਭਟਕੀ ਮਾਨਵਤਾ ਨੂੰ ਸੋਧਣ ਅਤੇ ਸੇਧ ਦੇਣ ਲਈ ਕੀਰਤਨ (ਜਸ ਗਾਇਨ, ਸਭਿਆ ਕੀਰਤੀ) ਨੂੰ ਜ਼ਰੀਆ ਬਣਾਇਆ ਅਤੇ ਉਹ ਆਪਣੇ ਗੁਰਮਤਿ ਪ੍ਰਚਾਰ ਵਿੱਚ ਸਫਲ ਵੀ ਹੋਏ। ਜਨਤਾ ਦਾ ਉਧਾਰ ਕੀਤਾ।

ਸਿੱਖ ਇਤਿਹਾਸ ਦੀ ਉਮਰ ਬਹੁਤ ਛੋਟੀ ਹੈ। ਹੋਰਨਾਂ ਧਰਮਾਂ ਦੇ ਮੁਕਾਬਲੇ ਇਹ ਧਰਮ ਛੋਟਾ ਲਗਦਾ ਹੋਵੇਗਾ ਪਰ ਇਸ ਧਰਮ ਦਾ ਗਹਿਰਾ ਨਿਰੀਖਣ ਕਰਦਿਆਂ ਅਤੇ ਚਿੰਤਨ ਕਰਦਿਆਂ ਅਨੁਭਵ ਹੁੰਦਾ ਹੈ ਕਿ ਇਹ ਸਾਰੇ ਧਰਮਾਂ ਤੋਂ ਸ੍ਰੇਸ਼ਠ ਤੇ ਅਤੀ ਸਰਵੋਤਮ ਹੈ।

ਗੁਰਮਤਿ ਵਿਚਾਰਧਾਰਾ ਅਤੇ ਗੁਰਮਤਿ ਸੰਗੀਤ, ਭਾਰਤੀ ਸੰਗੀਤ ਸ਼ਾਸਤਰਾਂ ਤੋਂ ਕਈ ਪੱਖਾਂ ਤੋਂ ਅਨੋਖਾ, ਅਨੂਠਾ ਅਤੇ ਵਿਭਿੰਨ ਹੈ। ਗੁਰਮਤਿ ਗਾਇਨ ਸ਼ੈਲੀ ਅਤੇ ਸੰਗੀਤ ਵਿਧਾਨ ਵਿੱਚ ਵੀ ਬਾਕੀ ਸੰਗੀਤ ਗ੍ਰੰਥਾਂ ਤੋਂ ਵੱਖਰਤਾ ਹੈ। ਇਹ ਗੁਰਮਤਿ ਦੀ ਸ੍ਰੇਸ਼ਠ ਪਹਿਚਾਣ ਹੈ।

ਸੰਗੀਤ ਦਾ ਨਿਰਮਲ ਜਾਦੂ ਹੈ ਕਿ ਲੱਖਾਂ ਭੁੱਲੇ ਭਟਕੇ ਅਤੇ ਅਗਿਆਨੀ ਲੋਕ ਗੁਰਬਾਣੀ ਕੀਰਤਨ ਨੂੰ ਸੁਣ ਕੇ ਕੁਰਹਿਤ ਤੱਜ ਕੇ ਰਹਿਤ ਵਿੱਚ ਆ ਗਏ ਅਤੇ ਅੰਮ੍ਰਿਤਪਾਨ ਕਰ ਕੇ ਜੀਵਨ ਸਫਲਾ ਕੀਤਾ।

**ਸ੍ਰ. ਭਾਗ ਸਿੰਘ ਅਣਖੀ** ਜੀ ਨੇ ਪੁਸਤਕ 'ਗੁਰਮਤਿ ਸੰਗੀਤ ਅਤੇ ਭਗਤੀ ਕੀਰਤਨ ਪਰੰਪਰਾਂ' ਦੀ ਤਿਆਰੀ ਹਿੱਤ **ਸ. ਦਿਲਜੀਤ ਸਿੰਘ ਬੇਦੀ** ਦੀਆਂ ਸੇਵਾਵਾਂ ਲੈ ਕੇ ਬਹੁਤ ਉੱਤਮ ਤੇ ਸ਼ਲਾਘਾਯੋਗ ਕਾਰਜ ਕੀਤਾ ਹੈ। ਮੇਰੀ ਵਾਹਿਗੁਰੂ ਅੱਗੇ ਅਰਦਾਸ ਹੈ ਕਿ ਅਣਖੀ ਜੀ ਇਸ ਉਤਸ਼ਾਹ ਲਈ ਸਦੈਵ ਕਾਰਜਸ਼ੀਲ ਅਤੇ ਸਿਹਤਵਾਨ ਰਹਿਣ। ਮੈਂ ਇਸ ਸਮੁੱਚੇ ਕਾਰਜ ਨੂੰ ਸਹਿਯੋਗ ਕਰਨ ਵਾਲੇ ਉਤਸ਼ਾਹੀ **ਡਾ. ਬਲਬੀਰ ਸਿੰਘ ਸੈਣੀ ਸੁਪ੍ਰਿੰਟੈਂਡੈਂਟ** ਤੇ **ਪ੍ਰਿੰ. ਡਾ. ਜਸਵਿੰਦਰ ਕੌਰ ਮਾਹਲ** ਦਾ ਧੰਨਵਾਦੀ ਹਾਂ। ਗੁਰੂ ਮੇਹਰ ਕਰੇ ਕਾਫਲਾ ਚਲਦਾ ਰਹੇ।

***(ਜੋਗਿੰਦਰ ਸਿੰਘ ਕੋਹਲੀ)***<br>
ਮੈਂਬਰ ਇੰਚਾਰਜ<br>
ਸੈਂਟਰਲ ਖ਼ਾਲਸਾ ਯਤੀਮਖ਼ਾਨਾ ਅੰਮ੍ਰਿਤਸਰ

# ਆਰਸੀ

ਅਰਬਦ ਨਰਬਦ ਤੋਂ ਪਹਿਲਾਂ ਵੀ ਸੰਗੀਤ ਸੁਜੀਵ ਹੋਂਦ ਵਿੱਚ ਕ੍ਰਿਆਸ਼ੀਲ ਸੀ। ਪਰਾਲੌਕਿਕ ਵਿੱਚ ਸੰਗੀਤ ਵਿਆਪਕ ਹੈ। ਲੌਕਿਕ ਪਸਾਰਾ ਵੀ ਲੈਆਤਮਕ ਹੈ। ਸੰਗੀਤ ਦਾ ਸ੍ਰਵਣ ਸੂਖਸ਼ਮ ਤੌਰ 'ਤੇ ਮਨੁੱਖੀ ਹਿਰਦੇ ਵਿੱਚ ਕੋਮਲਤਾ, ਨਿਰਮਲਤਾ, ਅਨੁਰਾਗ ਅਤੇ ਵੈਰਾਗ ਪੈਦਾ ਕਰਨ ਵਿੱਚ ਵਿਸ਼ੇਸ਼ ਤੌਰ 'ਤੇ ਸ਼ੁੱਧ ਉੱਚਤਮ ਹੈ।

ਭਗਤੀ (ਭਕ੍ਤਿ) ਸ਼ਬਦ ਸੰਸਕ੍ਰਿਤ ਦੀ 'ਭਜ੍' ਧਾਤੂ ਤੋਂ ਬਣਿਆ ਹੈ ਅਤੇ ਇਸ ਦਾ ਅਰਥ ਹੈ ਭਜਨ ਕਰਨਾ। ਆਰਾਧਨਾ, ਸੇਵਾ, ਉਪਾਸਨਾਂ, ਇਸ਼ਟ-ਦੇਵ ਪ੍ਰਤਿ ਅਤਿ ਅਨੁਰਾਗ (ਪ੍ਰੇਮ), ਸ਼ਰਧਾ ਆਦਿ।

ਵੱਖ-ਵੱਖ ਵਿਦਵਾਨਾਂ, ਆਚਾਰਯਾ ਅਤੇ ਸਾਧਕਾਂ ਨੇ 'ਭਗਤੀ' ਦੀਆਂ ਭਿੰਨ ਭਿੰਨ ਪਰਿਭਾਸ਼ਾਵਾਂ ਪੇਸ਼ ਕੀਤੀਆਂ ਹਨ। ਸਿੱਖ ਪੰਥ ਵਿਸ਼ਵ ਕੋਸ਼ ਦੇ ਕਰਤਾ ਡਾ. ਰਤਨ ਸਿੰਘ ਜੱਗੀ ਭਗਤੀ ਸਰੂਪ ਸੰਬੰਧੀ ਲਿਖਦੇ ਹਨ ਕਿ 'ਨਾਰਦ ਭਕ੍ਤਿ ਸੂਤ੍ਰ' ਵਿੱਚ ਹੀ ਕੁਮਾਰ, ਵੇਦ-ਵਿਆਸ, ਸ਼ਾਂਡਿਲਸ, ਗਰਗ, ਵਿਸ਼ਨੂ, ਉਧੱਵ, ਬਲਿ ਆਦਿ ਸਾਧਕਾਂ ਦੇ ਭਗਤੀ-ਸਿਧਾਤਾਂ ਦਾ ਸਾਰ ਸੰਕਲਿਤ ਕੀਤਾ ਗਿਆ ਹੈ। ਇਸ ਵਿੱਚ ਦਰਜ ਵੇਦ-ਵਿਆਸ ਦੀ ਪਰਿਭਾਸ਼ਾ ਅਨੁਸਾਰ ਪੂਜਾ ਆਦਿ ਵਿੱਚ ਡੂੰਘਾ ਪ੍ਰੇਮ ਹੋਣਾ 'ਭਗਤੀ' ਹੈ ਗਰਗ ਨਾਂ ਦੇ ਆਚਾਰਯ ਦੇ ਮਤ ਵਿੱਚ ਭਗਵਾਨ ਦੀ ਕਥਾ ਵਿੱਚ ਪ੍ਰੀਤੀ ਹੀ 'ਭਗਤੀ' ਹੈ। ਆਚਾਰਯ ਸ਼ਾਂਡਿਲ੍ਯ ਦਾ ਵਿਚਾਰ ਹੈ ਕਿ ਆਤਮ-ਰਤਿ ਦੇ ਅਨੁਕੂਲ ਵਿਸ਼ਿਆਂ ਵਿੱਚ ਅਨੁਰਾਗ ਹੀ 'ਭਗਤੀ' ਹੈ। ਉਪਲਬਧ 'ਸ਼ਾਂਡਿਲ੍ਯ ਭਕ੍ਤਿ ਸੂਤ੍ਰ' ਵਿੱਚ ਈਸ਼ਵਰ ਪ੍ਰਤੀ ਕੀਤੀ ਗਈ ਪਰਮ ਅਨੁਰਕ੍ਤੀ ਨੂੰ 'ਭਗਤੀ' ਕਿਹਾ ਜਾਂਦਾ ਹੈ। ਨਾਰਦ ਦੇ ਮਤ ਅਨੁਸਾਰ ਇਸ਼ਟ-ਦੇਵ ਵਿੱਚ ਸਾਧਕ ਦਾ ਅਦੁੱਤੀ ਅਤੇ ਨਿਘਾ ਪ੍ਰੇਮ ਹੀ 'ਭਗਤੀ' ਹੈ, ਜੋ ਅੰਮ੍ਰਿਤ-ਰੂਪਾ ਹੈ ਅਤੇ ਜਿਸ ਨੂੰ ਪ੍ਰਾਪਤ ਕਰਕੇ ਮਨੁੱਖ ਸਿੱਧ, ਅਮਰ, ਤ੍ਰਿਪਤ ਅਤੇ ਸੰਤੁਸ਼ਟ ਹੋ ਜਾਂਦਾ ਹੈ।

'ਭਾਗਵਤ-ਪੁਰਾਣ' ਅਨੁਸਾਰ ਭਗਵਾਨ ਵਿੱਚ ਨਿਸ਼ਕਾਮ ਭਾਵ ਨਾਲ ਨਿੱਘ ਸਹਿਤ ਸਾਤਵਿਕ ਪ੍ਰੇਮ ਦੀ ਪ੍ਰਵਿੱਤ੍ਰੀ 'ਭਗਤੀ' ਹੈ। 'ਵਿਸ਼ਨੂ-ਪੁਰਾਣ' ਵਿੱਚ ਲਿਖਿਆ ਹੈ ਕਿ ਅਵਿਵੇਕੀ ਪੁਰਸ਼ਾਂ ਦੀ ਵਿਸ਼ਿਆਂ ਵਿੱਚ ਸਥਿਰ ਪ੍ਰੀਤ ਵਾਂਗ ਭਗਵਾਨ ਪ੍ਰਤੀਪ੍ਰੇਮ ਹੀ 'ਭਗਤੀ' ਹੈ। 'ਪਾਂਚਰਾਤ੍ਰ ਆਗਮ' ਵਿੱਚ ਵਿਸ਼ਨੂ ਪ੍ਰਤੀ ਸਥਾਈ ਪ੍ਰੇਮ ਨੂੰ 'ਭਗਤੀ' ਕਿਹਾ ਗਿਆ ਹੈ। 'ਨਾਰਦ ਪਾਂਚਰਾਤ੍ਰ' ਵਿੱਚ ਸਾਰੀਆਂ ਉਪਾਧੀਆਂ (ਛਲ, ਕਪਟ, ਪ੍ਰਪੰਚ) ਤੋਂ ਮੁਕਤ ਹੋ ਕੇ ਭਗਵਾਨ ਰਿਸ਼ੀਕੇਸ਼ ਦੀ ਸੇਵਾ ਨੂੰ 'ਭਗਤੀ' ਦਾ ਨਾਂ ਦਿੱਤਾ ਗਿਆ ਹੈ।

ਸ਼ੰਕਰਾਚਾਰਯ ਦੀ ਗਿਆਨ-ਸਾਧਨਾ ਦੇ ਵਿਰੋਧ ਵਿੱਚ ਰਲੀਆਂ ਸੰਪ੍ਰਦਾਵਾਂ ਦੇ ਸੰਸਥਾਪਕਾਂ ਅਤੇ ਧਰਮ-ਸਾਧਕਾਂ ਨੇ ਵੀ ਭਗਤੀ ਸੰਬੰਧੀ ਕੁਝ ਵਿਚਾਰ ਪ੍ਰਗਟਾਏ ਹਨ। ਸ੍ਰੀ ਸੰਪ੍ਰਦਾਇ ਦੇ ਮੋਢੀ ਰਾਮਾਨੁਜਾਚਾਰਯ ਨੇ 'ਭਗਵਦ-ਗੀਤਾ' ਉਪਰ ਕੀਤੇ ਆਪਣੇ ਭਾਸ਼ਣ ਵਿੱਚ ਦਸਿਆ ਹੈ ਕਿ ਭਗਵਾਨ ਪ੍ਰਤੀ ਕੀਤਾ ਸਨੇਹ ਪੂਰਵਕ ਲਗਾਤਾਰ ਧਿਆਨ

ਹੀ ਭਗਤੀ ਹੈ। ਧਿਆਨ ਤੇਲ ਦੀ ਧਾਰ ਵਾਂਗ ਨਿਰੰਤਰ ਹੋਣਾ ਚਾਹੀਦਾ ਹੈ। ਮਧਵਾਚਾਰਯ ਨੇ ਭਗਵਾਨ ਦੇ ਮਹਾਤਮ ਗਿਆਨ ਤੋਂ ਪੈਦਾ ਹੋਈ ਪਰਮ-ਪ੍ਰੀਤ ਨੂੰ 'ਭਗਤੀ' ਦਾ ਨਾਂ ਦਿੱਤਾ ਹੈ। ਵਲਭਾਚਾਰਯ, ਰੂਪ-ਗੋਸੂਾਮੀ, ਮਧੁਸੂਦਨ ਸਰਸ੍ਵਤੀ ਆਦਿ ਕਈ ਹੋਰ ਸਾਧਕਾਂ ਨੇ ਵੀ ਆਪਣੇ ਆਪਣੇ ਢੰਗ ਨਾਲ ਵਿਚਾਰ ਪ੍ਰਗਟਾਏ ਹਨ।

ਇਨ੍ਹਾਂ ਸਾਰੀਆਂ ਪਰਿਭਾਸ਼ਿਕ ਸਥਾਪਨਾਵਾਂ ਤੋਂ ਇੱਕ ਗੱਲ ਸਪੱਸ਼ਟ ਰੂਪ ਵਿੱਚ ਉਘੜਦੀ ਹੈ ਕਿ ਪ੍ਰੇਮ 'ਭਗਤੀ' ਦਾ ਮੁਢਲਾ ਅੰਸ਼ ਹੈ। ਵੈਸ਼ਣਵ-ਭਗਤੀ ਕਿਉਂਕਿ ਅਵਤਾਰਵਾਦ ਉਤੇ ਅਧਾਰਤ ਹੈ, ਇਸ ਲਈ ਇਸ ਨੂੰ 'ਸਗੁਣ-ਭਗਤੀ' ਕਿਹਾ ਜਾਵੇਗਾ ਅਤੇ ਨਿਰਾਕਾਰ ਪ੍ਰਤਿ ਭਗਤੀ ਨੂੰ 'ਨਿਰਗੁਣ-ਭਗਤੀ' ਮੰਨਿਆ ਗਿਆ ਹੈ।

ਭਗਤੀ ਦੇ ਸਰਗੁਣ ਅਤੇ ਨਿਰਗੁਣ ਪ੍ਰਕਾਰਾਂ ਤੋਂ ਇਲਾਵਾ ਵਿਦਵਾਨਾਂ ਨੇ ਇਸ ਦੇ ਕਈ ਹੋਰ ਭੇਦਾਂ ਦੀ ਸਥਾਪਨਾ ਵੀ ਕੀਤੀ ਹੈ, ਜਿਵੇਂ ਗੁਣਾਂ ਦੇ ਆਧਾਰ 'ਤੇ ਤਿੰਨ ਭੇਦ ਹਨ-ਸਾਤਵਿਕੀ, ਰਾਜਸੀ ਅਤੇ ਤਾਮਸੀ। ਹੋਰ ਪ੍ਰਕਾਰ ਹਨ-ਪਰਾ ਅਤੇ ਗੌਣੀ, ਸੂਖਮਾ ਅਤੇ ਸਥੂਲਾ, ਰਾਗਾਤਮਿਕਾ ਅਤੇ ਗੌਣੀ, ਮਾਨਸੀ ਅਤੇ ਸਰੀਰੀ, ਨਿਸ਼ਕਾਮ ਅਤੇ ਸਕਾਮ, ਸਾਧ੍ਯ-ਰੂਪਾ ਅਤੇ ਸਾਧਨ-ਰੂਪਾ। ਨਵਧਾ ਭਗਤੀ ਵੀ ਬਹੁਤ ਚਰਚਿਤ ਹੈ। ਇਸ ਭਗਤੀ ਦੇ 'ਭਾਗਵਤ ਪੁਰਾਣ' ਅਨੁਸਾਰ ਨੌਂ ਸਾਧਨ ਹਨ-ਸ਼੍ਰਵਣ, ਕੀਰਤਨ, ਸਮਰਣ, ਪਾਦ-ਸੇਵਨ, ਪੂਜਾ-ਅਰਚਾ, ਵੰਦਨ, ਦਾਸ੍ਯ, ਸਖ੍ਯ ਅਤੇ ਆਤਮ-ਨਿਵੇਦਨ। 'ਨਾਰਦ ਭਕ੍ਤਿ ਸੂਤ੍ਰ' ਵਿੱਚ ਭਗਤੀ ਦੀਆਂ 11 ਆਸਕ੍ਤੀਆਂ ਦਾ ਜ਼ਿਕਰ ਹੋਇਆ ਹੈ- ਗੁਣ ਮਹਾਤਮ, ਰੂਪ, ਪੂਜਾ, ਸ੍ਮਰਣ, ਦਾਸ੍ਯ, ਸਖ੍ਯ, ਕਾਤਾ, ਵਾਤਸਲ੍ਯ, ਆਤਮ ਨਿਵੇਦਨ, ਤਨਮਯਤਾ ਅਤੇ ਪਰਮ-ਵਿਰਹ। ਇਸੇ ਤਰ੍ਹਾਂ ਦੇ ਹੋਰ ਵੀ ਕਈ ਭੇਦ ਆਚਰਯਾਂ ਨੇ ਕੀਤੇ ਹਨ। ਪਰ ਮੁੱਖ ਭੇਦ ਦੋ ਹੀ ਹਨ-ਸਰਗੁਣ ਅਤੇ ਨਿਰਗੁਣ।

ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਨੇ ਭਗਤੀ ਦੇ ਜਿਸ ਸਰੂਪ ਨੂੰ ਅਪਣਾਇਆ ਹੈ, ਉਹੀ ਸਿੱਖ ਭਗਤੀ ਦੀ ਨੁਹਾਰ ਨੂੰ ਨਿਸ਼ਚਿਤ ਕਰਦੇ ਹਨ। ਇਸ ਭਗਤੀ ਦਾ ਵਿਸ਼ਲੇਸ਼ਣ ਕਰੀਏ ਤਾਂ ਪਤਾ ਚੱਲਦਾ ਹੈ ਕਿ ਮੱਧ-ਯੁੱਗ ਵਿੱਚ ਧਰਮ-ਸਾਧਨਾ ਦੇ ਮੁੱਖ ਰੂਪ ਵਿੱਚ ਚਾਰ ਮਾਰਗ ਮੰਨੇ ਗਏ ਹਨ-ਕਰਮ, ਗਿਆਨ, ਯੋਗ ਅਤੇ ਭਗਤੀ। ਗੁਰਮਤਿ ਵਿੱਚ ਕਰਮ-ਕਾਂਡਾਂ ਨੂੰ ਸਵੀਕਾਰ ਨਹੀਂ ਕੀਤਾ ਗਿਆ। ਪਰ ਗੁਰਮਤਿ ਸ਼ੁਭ ਕਰਮਾਂ ਅਥਵਾ ਅਧਿਆਤਮ ਕਰਮਾਂ ਪ੍ਰਤਿ ਉਦਾਸੀਨ ਨਹੀਂ ਹੈ। ਗੁਰਬਾਣੀ ਵਾਚਿਕ ਜਾਂ ਸ਼ਾਸਤ੍ਰੀ ਗਿਆਨ ਨੂੰ ਸਵੀਕਾਰ ਨਹੀਂ ਕਰਦੀ। ਹਾ, 'ਸਹਿਜ-ਗਿਆਨ' ਪ੍ਰਤਿ ਗੁਰਬਾਣੀ ਵਿੱਚ ਘੌਲ ਨਹੀਂ ਹੈ। 'ਸਹਿਜ-ਗਿਆਨ' ਦਾ ਪ੍ਰਮੁੱਖ ਕਰਤੱਵ ਮਨ ਅਤੇ ਬੁੱਧੀ ਨੂੰ ਵਾਸਨਾਤਮਕ ਸ਼ੰਸਕਾਰਾਂ ਦੀ ਮੈਲ ਤੋਂ ਮੁਕਤ ਕਰਨਾ ਹੈ।

ਭਗਤੀ-ਮਾਰਗ ਦੀ ਗੱਲ ਗੁਰੂ ਗ੍ਰੰਥ ਸਾਹਿਬ ਵਿੱਚ ਵਿਸਤਾਰ ਸਹਿਤ ਕੀਤੀ ਗਈ ਹੈ। ਗੁਰੂ ਨਾਨਕ ਦੇਵ ਜੀ ਨੇ ਸਦਾ ਉਨ੍ਹਾਂ ਮਹਾਂਪੁਰਸ਼ਾਂ ਦੇ ਚਰਣ ਛੋਹਣ ਦੀ ਇੱਛਾ ਪ੍ਰਗਟ ਕੀਤੀ ਹੈ, ਜੋ ਦਿਨ ਰਾਤ ਭਗਤੀ ਵਿੱਚ ਲੀਨ ਰਹਿੰਦੇ ਹਨ-

*ਅਹਿਨਿਸਿ ਭਗਤਿ ਕਰੇ ਲਿਵ ਲਾਇ।*
*ਨਾਨਕੁ ਤਿਨ ਕੈ ਲਾਗੈ ਪਾਇ।* (ਗੁ. ਗ੍ਰੰ. ੩੫੨)

ਪਰ ਗੁਰਬਾਣੀ ਵਿੱਚ ਪਰੰਪਰਾਗਤ ਭਗਤੀ ਜਾਂ ਨਵਧਾ-ਭਗਤੀ ਦੇ ਸ਼ਾਸਤ੍ਰੀ ਵਿਧਾਨ ਨੂੰ ਸਵੀਕਾਰ ਨਹੀਂ ਕੀਤਾ ਗਿਆ। ਸਗੋਂ ਇਥੇ ਤਾਂ ਕੇਵਲ 'ਭਾਉ-ਭਗਤੀ' ਪ੍ਰਵਾਨ ਹੈ—

*ਭਾਉ ਭਗਤਿ ਕਰਿ ਨੀਚੁ ਸਦਾਏ। ਤਉ ਨਾਨਕ ਮੋਖੰਤਰੁ ਪਾਏ।*

ਸਿੱਖ ਧਰਮ ਸਾਧਨਾ ਵਿੱਚ 'ਭਗਤੀ-ਮਾਰਗ' ਪ੍ਰਤਿ ਇਤਨੀ ਨਿਸ਼ਠਾ ਕਿਉਂ ਪ੍ਰਗਟਾਈ ਗਈ, ਇਸ ਦੇ ਵੀ ਕੁਝ ਕਾਰਣ ਹਨ, ਜਿਵੇਂ ਇਸ ਵਿੱਚ ਪ੍ਰਮਾਤਮਾ ਨੂੰ ਜਲਦੀ ਤੋਂ ਜਲਦੀ ਦ੍ਰਵਿਤ ਕਰਨ ਦੀ ਸ਼ਕਤੀ ਹੁੰਦੀ ਹੈ। ਇਸ ਵਿੱਚ ਉੱਚੇ ਨੀਵੇਂ ਦਾ ਫ਼ਰਕ ਨਹੀਂ ਹੁੰਦਾ, ਸਭ ਜਿਗਿਆਸੂ ਭਗਤੀ ਦਾ ਸਮਾਨ ਰੂਪ ਵਿੱਚ ਫਲ ਪ੍ਰਾਪਤ ਕਰ ਸਕਦੇ ਹਨ। ਇਸ ਵਿੱਚ ਗ੍ਰਿਹਸਥ ਧਰਮ ਵਿੱਚ ਰਹਿੰਦੇ ਹੋਇਆਂ ਅਧਿਆਤਮਿਕਤਾ ਕਮਾਈ ਜਾ ਸਕਦੀ ਹੈ ਅਤੇ ਯੁਗੀਨ ਪਰਿਸਥਿਤੀਆਂ ਵੀ ਇਸ ਦੇ ਅਨੁਕੂਲ ਸਨ।

ਵੈਧੀ-ਭਗਤੀ ਨੂੰ ਅਸਵੀਕਾਰਨ ਦੇ ਨਾਲ ਨਾਲ ਉਸ ਦੇ ਕਈ ਪਰਿਭਾਸ਼ਿਕ ਸ਼ਬਦਾਂ ਅਥਵਾ ਤੱਤ੍ਾਂ ਨੂੰ ਭਾਵੀਕ੍ਰਿਤ ਰੂਪ ਵਿੱਚ ਸਵੀਕਾਰ ਵੀ ਕਰ ਲਿਆ ਗਿਆ ਹੈ, ਜਿਵੇਂ ਸਤਿ ਬ੍ਰਤ ਹੈ, ਸੰਤੋਖ ਤੀਰਥ ਹੈ, ਗਿਆਨ-ਧਿਆਨ ਇਸ਼ਨਾਨ ਹੈ, ਦਇਆ ਦੇਵਤਾ ਹੈ, ਖਿਮਾ ਜਪਮਾਲਾ ਹੈ, ਯੁਕਤੀ ਧੋਤੀ ਹੈ, ਸੁਰਤਿ ਚੌਕਾ ਹੈ, ਸ਼ੁਭ ਕਰਨੀ ਤਿਲਕ ਹੈ ਅਤੇ ਭਾਉ ਭੋਜਨ ਹੈ। ਅਜਿਹੀ ਭਗਤੀ ਸਰਲ ਨਹੀਂ, ਇਸ ਨੂੰ ਕੋਈ ਵਿਰਲਾ ਸਾਧਕ ਹੀ ਕਰ ਸਕਦਾ ਹੈ-

*ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ।*
*ਦਇਆ ਦੇਵਤਾ ਖਿਮਾ ਜਪਤਾਲੀ ਤੇ ਮਾਣਸ ਪਰਧਾਨ।*
*ਜੁਗਤਿ ਧੋਤੀ ਸੁਰਤਿ ਚਉਕਾ।*
*ਤਿਲਕੁ ਕਰਣੀ ਹੋਇ। ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ।*

(ਅੰਗ ੧੨੪੫)

ਇਸ ਵਿੱਚ ਪਰੰਪਰਾਗਤ ਭਗਤੀ ਦੀਆਂ ਕੁਝ ਜੁਗਤਾਂ ਦਾ ਜੇ ਉੱਲੇਖ ਹੋ ਗਿਆ ਹੋਵੇ, ਤਾਂ ਇਹ ਭਾਸ਼ਾਈ ਲੋੜ ਹੈ, ਪਰ ਗੁਰਮਤਿ-ਭਗਤੀ ਸੁਤੰਤਰ ਅਨੁਭਵ ਦਾ ਰਹੱਸਮਈ ਪ੍ਰਗਟਾਵਾ ਹੈ ਅਤੇ ਇਸ ਦੀਆਂ ਆਪਣੀਆਂ ਹੀ ਮਾਨਤਾਵਾਂ ਹਨ। ਉਨ੍ਹਾਂ ਮਾਨਤਾਵਾਂ ਦੇ ਆਧਾਰ 'ਤੇ ਇਸ ਨੂੰ 'ਭਾਉ-ਭਗਤੀ' ਜਾਂ 'ਪ੍ਰੇਮ-ਭਗਤੀ' ਦਾ ਨਾਂ ਦਿੱਤਾ ਗਿਆ ਹੈ। ਇਸ ਦੇ ਪ੍ਰਮੁੱਖ ਤੱਤ੍ਰ ਹੇਠਾਂ ਲਿਖੇ ਅਨੁਸਾਰ ਹਨ :

'ਭਾਉ-ਭਗਤੀ' ਦੀ ਪਹਿਲੀ ਆਧਾਰਭੂਤ ਮਾਨਤਾ ਹੈ ਮਾਨਵ ਜਨਮ ਕਿਉਂਕਿ ਇਸ ਤੋਂ ਬਿਨਾ 'ਭਗਤੀ' ਦੀ ਗੱਲ ਤੁਰਦੀ ਹੀ ਨਹੀਂ, ਸਭ ਕੁਝ ਨਿਰਾਧਾਰ ਹੋ ਜਾਂਦਾ ਹੈ। ਇਸ ਲਈ ਗੁਰੂ ਅਰਜਨ ਦੇਵ ਜੀ ਨੇ ਤਾਕੀਦ ਕੀਤੀ ਹੈ ਕਿ ਇਸ ਦੁਰਲੱਭ ਜਨਮ ਵਿੱਚ ਅਧਿਆਤਮਿਕਤਾ ਦਾ ਪੂਰਾ ਲਾਭ ਉਠਾਣੋ ਕਦੇ ਦੇਰੀ ਨਹੀਂ ਕਰਨੀ ਚਾਹੀਦੀ-

*ਭਈ ਪਰਾਪਤਿ ਮਾਨੁਖ ਦੇਹੁਰੀਆ।*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।* (ਅੰਗ ੩੭੮)

ਮਾਨਵ ਸਰੀਰ ਪ੍ਰਾਪਤ ਹੋਣ ਤੋਂ ਬਾਅਦ ਸਾਧਕ ਦੇ ਮਨ ਵਿੱਚ ਆਸਤਿਕਤਾ ਦਾ

ਹੋਣਾ ਬੜਾ ਜ਼ਰੂਰੀ ਹੈ। ਪ੍ਰਮਾਤਮਾ ਵਿੱਚ ਆਸਥਾ ਨ ਰੱਖਣ ਵਾਲਾ ਸਾਧਕ ਭਗਤੀ ਵੱਲ ਰੁਚਿਤ ਹੀ ਕਿਵੇਂ ਹੋ ਸਕਦਾ ਹੈ? ਇਸ ਲਈ ਮਨੁੱਖ ਦੇ ਮਨ ਵਿੱਚ ਈਸ਼ਵਰੀ ਹੋਂਦ ਵਿੱਚ ਵਿਸ਼ਵਾਸ ਅਤੇ ਵਿਸ਼ਵਾਸ ਤੋਂ ਬਾਅਦ ਉਸ ਨਾਲ ਅਦ੍ਵੈਤ ਸੰਬੰਧ ਸਥਾਪਿਤ ਕਰਨ ਦੀ ਲਾਲਸਾ ਦਾ ਹੋਣਾ ਬੜਾ ਜ਼ਰੂਰੀ ਹੈ, ਇਸ ਤੋਂ ਬਿਨਾ ਭਗਤੀ ਦਾ ਫੁਲ ਖਿੜ ਸਕਣਾ ਸੰਭਵ ਨਹੀਂ ਹੋ ਸਕਦਾ।

ਸਿਖਪੰਥ ਵਿਸ਼ਵਕੋਸ਼ ਅਨੁਸਾਰ ਆਸਤਕਿਤਾ ਤੋਂ ਬਾਅਦ ਭਗਤੀ ਦੀ ਪ੍ਰਕ੍ਰਿਆ ਦਾ ਆਰੰਭ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚਲੀ ਭਗਤੀ ਦੀ ਪ੍ਰਮੁੱਖ ਜਾਂ ਪ੍ਰਧਾਨ ਭਾਵਨਾ 'ਪ੍ਰੇਮ' ਹੈ। ਕਿਸੇ ਰਹੱਸਵਾਦੀ ਲਈ 'ਪ੍ਰੇਮ' ਪਹਿਲੀ ਆਵੱਸ਼ਕਤਾ ਹੈ। ਇਸ ਦੀ ਸਵੱਛ ਧਾਰਾ ਸਾਰੀ ਸਾਧਨਾ ਦੇ ਆਦਿ ਤੋਂ ਅੰਤ ਤੱਕ ਅਰੁਕ ਰੂਪ ਵਿੱਚ ਵਗਣੀ ਚਾਹੀਦੀ ਹੈ। ਗੁਰਮਤਿ ਅਨੁਸਾਰ ਪ੍ਰੇਮ ਦਾ ਮਤਲਬ ਹਿਰਦੇ ਦੀ ਸਾਧਾਰਣ ਜਿਹੀ ਭਾਵੁਕ ਸਥਿਤੀ ਨਹੀਂ, ਇਹ ਤਾਂ ਅੰਦਰਲੀ ਇਕ ਅਜਿਹੀ ਪ੍ਰਵ੍ਰਿੱਤੀ ਹੈ ਜੋ ਸਾਧਕ ਦੀ ਭਾਵਨਾ ਨੂੰ ਤਰਕ-ਵਿਤਰਕ ਤੋਂ ਮੁਕਤ ਕਰਕੇ ਅਦ੍ਵੈਤਾਵਸਥਾ ਵਿੱਚ ਪਹੁੰਚਾ ਦਿੰਦੀ ਹੈ। ਨ ਸਮਝੇ ਜਾ ਸਕਣ ਵਾਲੇ ਗੁਝੇ ਭੇਦਾਂ ਨੂੰ ਇਕਦਮ ਸਮਝਣ-ਯੋਗ ਕਰ ਦਿੰਦੀ ਹੈ। ਪ੍ਰੇਮ ਦਾ ਅਨੁਭਵ ਕਿਸੇ ਕਿਸੇ ਨੂੰ ਹੀ ਹੁੰਦਾ ਹੈ। ਇਸ ਅਧਿਆਤਮਿਕ ਪ੍ਰੇਮ ਨੂੰ ਸੰਸਾਰਿਕਤਾ ਤੋਂ ਮੁਕਤ ਸਮਝਣਾ ਚਾਹੀਦਾ ਹੈ।

'ਕੀਰਤਨ' ਤੋਂ ਭਾਵ ਹੈ ਭਗਵਾਨ ਦੇ ਗੁਣਾਂ ਦੇ ਮਹਾਤਮ ਜਾਂ ਯਸ਼ ਦਾ ਗਾਇਨ ਕਰਨਾ। ਗੁਰਮਤਿ-ਭਗਤੀ ਵਿੱਚ ਗੁਰੁ ਨਾਨਕ ਦੇਵ ਜੀ ਤੋਂ ਹੀ ਇਸ ਦੀ ਹਰਿ-ਭਗਤੀ ਵਿੱਚ ਲੋੜ ਦੀ ਘੋਸ਼ਣਾ ਕੀਤੀ ਗਈ ਹੈ, ਕਿਉਂਕਿ

*ਹਰਿ ਦਿਨੁ ਰੈਨਿ ਕੀਰਤਨੁ ਗਾਈਐ ॥*
*ਬਹੁੜਿ ਨ ਜੋਨੀ ਪਾਈਐ ॥* (ਅੰਗ ੬੨੪)

'ਜਪੁਜੀ' ਵਿੱਚ ਕੀਰਤਨ ਨੂੰ ਸ੍ਰਵਣ ਅਤੇ ਮਨਨ ਤੋਂ ਕ੍ਰਮ ਵਿੱਚ ਪਹਿਲਾ ਸਥਾਨ ਦਿੱਤਾ ਗਿਆ ਹੈ। ਸੱਚ ਤਾਂ ਇਹ ਹੈ ਕਿ ਗੁਰੁ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਨੇ ਕੀਰਤਨ ਦੇ ਮਹੱਤਵ ਨੂੰ ਕੇਵਲ ਸਵੀਕਾਰ ਹੀ ਨਹੀਂ ਕੀਤਾ, ਸਗੋਂ ਅਮਲੀ ਤੌਰ 'ਤੇ ਕੀਰਤਨ ਨੂੰ ਜੀਵਿਆ ਹੈ। ਉਨ੍ਹਾਂ ਦੀ ਸਾਰੀ ਬਾਨੀ ਰਾਗ-ਬੱਧ ਹੈ। ਇਸ ਤਰ੍ਹਾਂ ਗੁਰਮਤਿ-ਭਗਤੀ ਵਿੱਚ ਕੀਰਤਨ ਦਾ ਸਥਾਨ ਬੁਨਿਆਦੀ ਹੈ। ਇਹ ਕੀਰਤਨ ਨਿਰਮੋਲਕ ਹੀਰਾ ਅਤੇ ਆਨੰਦ ਗੁਣੀ ਗਹੀਰਾ ਹੈ। ਡਾ. ਰਤਨ ਸਿੰਘ ਜੱਗੀ ਗੁਰੂ ਗ੍ਰੰਥ ਵਿਸ਼ਵਕੋਸ਼ ਵਿੱਚ ਸ੍ਰਵਣ, ਮੰਨਣ ਅਤੇ ਨਾਮ ਸਿਮਰਨ ਦੇ ਅਰਥ ਕ੍ਰਮਵਾਰ ਕਰਦੇ ਲਿਖਦੇ ਹਨ ਕਿ 'ਕੀਰਤਨ' ਤੋਂ ਬਾਅਦ 'ਸ੍ਰਵਣ' ਦੀ ਸਥਿਤੀ ਹੈ। 'ਸ੍ਰਵਣ' ਦਾ ਅਰਥ ਹੈ ਸੁਣਨਾ। ਇਸ ਪ੍ਰਕਰਣ ਵਿੱਚ 'ਸ੍ਰਵਣ' ਤੋਂ 'ਹਰਿ ਜਸ ਸੁਣਨਾ'। 'ਜਪੁਜੀ' ਵਿੱਚ ਇਸ ਦੇ ਮਹੱਤਵ ਨੂੰ ਸਪੱਸ਼ਟ ਕਰਨ ਲਈ ਚਾਰ ਪਉੜੀਆਂ ਦੀ ਰਚਨਾ ਹੋਈ ਹੈ। ਸੁਣਿਆ ਮਨਿਆ ਮਨ ਕੀਤਾ ਭਾਉ। ਕਥਨ ਦੁਆਰਾ ਗੁਰਮਤਿ ਪ੍ਰੇਮ-ਭਗਤੀ ਵਿੱਚ ਸ੍ਰਵਣ ਅਤੇ ਮਨਨ ਦੀ ਬਹੁਤ ਲੋੜ ਦਰਸਾਈ ਗਈ ਹੈ। ਗੁਰੂ ਅਰਜਨ ਦੇਵ ਉਨ੍ਹਾਂ ਸਾਧਕਾਂ ਤੋਂ ਬਲਿਹਾਰੇ ਜਾਂਦੇ ਹਨ ਜਿਨ੍ਹਾਂ ਨੇ ਪ੍ਰਭੂ ਦਾ ਯਸ਼ ਆਪਣੇ ਕੰਨਾਂ ਨਾਲ ਸ੍ਰਵਣ ਕੀਤਾ ਹੈ—

*ਤਿਨ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ ॥* (ਅੰਗ ੫੫੭)

'ਸ਼੍ਰਵਣ' ਤੋਂ ਬਾਅਦ 'ਮਨਨ' ਉੱਤੇ ਬਲ ਦਿੱਤਾ ਗਿਆ ਹੈ। 'ਮਨਨ' ਤੋਂ ਭਾਵ ਹੈ ਚਿੰਤਨ। ਪ੍ਰਮਾਤਮਾ ਦੇ ਯਸ਼ ਨੂੰ ਨਿਰਾ ਸੁਣਨਾ ਹੀ ਨਹੀਂ, ਉਸ ਨੂੰ ਵਿਚਾਰਨਾ ਵੀ ਹੈ। ਵਿਚਾਰਨ ਜਾਂ ਚਿੰਤਨ ਕਰਨ ਤੋਂ ਭਾਵ 'ਮਨਨ' ਹੀ ਹੈ। ਗੁਰੂ ਨਾਨਕ ਦੇਵ ਜੀ ਨੇ ਮਨਨ ਦੀ ਮਹੱਤਵ-ਸਥਾਪਨਾ ਲਈ 'ਜਪੁਜੀ' ਵਿੱਚ ਚਾਰ ਪਉੜੀਆਂ ਰਚੀਆਂ ਹਨ। ਮਨਨ ਕਰਨ ਵਾਲੇ ਦੀ ਅਵਸਥਾ ਵਰਣਨ ਤੋਂ ਪਰੇ ਹੈ ਅਤੇ ਜੋ ਕੋਈ ਹਠ-ਪੂਰਵਕ ਉਸ ਅਵਸਥਾ ਦਾ ਵਰਣਨ ਕਰਦਾ ਹੈ, ਉਹ ਆਪਣੀ ਅਸਮਰਥਾ ਕਾਰਣ ਬਾਅਦ ਵਿੱਚ ਪਛਤਾਉਂਦਾ ਹੈ। ਸ੍ਰਵਣ ਅਤੇ ਮਨਨ ਦਾ ਪਰਸਪਰ ਸੰਬੰਧ ਕ੍ਰਮਕ ਹੈ। ਗੁਰੂ ਅਮਰਦਾਸ ਜੀ ਨੇ ਸ੍ਰਵਣ ਤੋਂ ਬਾਅਦ ਮਨਨ ਕਰਨ ਵਾਲੇ ਸਾਧਕ ਦਾ ਨਿਵਾਸ ਸੱਚੀ ਦਰਗਾਹ ਵਿੱਚ ਹੋਣਾ ਦਸਿਆ ਹੈ-

*ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ ।* (ਅੰਗ ੨੭)

ਕੀਰਤਨ, ਸ੍ਰਵਣ ਅਤੇ ਮਨਨ ਦੀ ਤ੍ਰੈਵੇਣੀ ਪਾਰ ਕਰਨ ਉਪਰੰਤ ਨਾਮ-ਸਿਮਰਨ ਦੇ ਅਭਿਆਸ ਦਾ ਸਥਾਨ ਹੈ। 'ਨਾਮ' ਤੋਂ ਭਾਵ ਹੈ ਕਿਸੇ ਵਸਤੂ, ਸਥਾਨ ਜਾਂ ਵਿਅਕਤੀ ਦੀ ਜਾਣਕਾਰੀ ਲਈ ਵਰਤਿਆ ਗਿਆ ਸ਼ਬਦ-ਚਿੰਨ੍ਹ। ਇਸ ਸ਼ਾਬਦਿਕ ਚਿੰਨ੍ਹ-ਪਰੰਪਰਾ ਵਿੱਚ ਪ੍ਰਮਾਤਮਾ ਦੇ ਵੀ ਕਈ ਨਾਮ ਕਲਪੇ ਗਏ ਹਨ। ਮੱਧ-ਯੁਗ, ਦੇ ਸੰਤਾਂ, ਭਗਤਾਂ ਨੇ 'ਨਾਮ' ਨੂੰ 'ਨਾਮੀ' ਦਾ ਵਾਚਕ ਮੰਨਿਆ ਗਿਆ ਹੈ। ਇਸ ਤਰ੍ਹਾਂ ਨਾਮ ਨਾਮੀ ਦਾ ਸ਼ਬਦ-ਪ੍ਰਤੀਕ ਬਣ ਗਿਆ ਹੈ। ਗੁਰਬਾਣੀ ਵਿੱਚ ਨਾਮੀ (ਪ੍ਰਮਾਤਮਾ

ਦੀਆਂ ਸਾਰੀਆਂ ਸ਼ਕਤੀਆ, ਸਮਰੱਥਤਾਵਾਂ ਅਤੇ ਗੁਣਾਂ ਦਾ ਆਰੋਪਣ ਨਾਮ ਉਪਰ ਕਰ ਦਿੱਤਾ ਗਿਆ ਹੈ। ਅਸਲ ਵਿਚ, ਨਾਮ ਪਰਮ-ਤੱਤ੍ਵ ਦੀਆਂ ਸੰਪੂਰਣ ਸਮਰੱਥਤਾਵਾਂ ਦਾ ਘਣੀਭੂਤ ਰੂਪ ਹੈ। ਨਾਮ ਦੀ ਉਤਪੱਤੀ ਵੀ ਨਾਮੀ ਦੁਆਰਾ ਮੰਨੀ ਗਈ ਹੈ-**ਆਪੀਨ੍ਹੈ ਆਪੁ ਸਾਜਿਉ ਆਪੀਨ੍ਹੈ ਰਚਿਓ ਨਾਉ**। ਇਹ ਨਾਮ ਅਦ੍ਰਿਸ਼ਟ, ਅਗੋਚਰ, ਅਪਾਰ ਅਤੇ ਅਤਿ ਮਧੁਰ ਹੈ-

*ਅਦਿਸਟ ਅਗੋਚਰੁ ਨਾਮੁ ਅਪਾਰਾ ॥*
*ਅਤਿ ਰਸੁ ਮੀਠਾ ਨਾਮੁ ਪਿਆਰਾ ॥* (ਅੰਗ ੧੦੪੧-੪੨)

ਗੁਰਬਾਣੀ ਵਿੱਚ ਨਾਮ-ਸਾਧਨਾ ਦੀ ਪ੍ਰਕ੍ਰਿਆ ਨੂੰ 'ਸਿਮਰਨ' ਕਿਹਾ ਗਿਆ ਹੈ। ਨਾਮ-ਸਾਧਨਾ ਰਾਹੀਂ ਮਨੋਵ੍ਰਿੱਤੀਆਂ ਨੂੰ ਈਸ਼ਵਰ ਵੱਲ ਮੋੜਿਆ ਜਾਂਦਾ ਹੈ। ਇਸ ਨਾਲ ਅੰਦਰ ਦੀ ਮੈਲ ਕੱਟਦੀ ਹੈ, ਹੰਕਾਰ ਦਾ ਵਿਨਾਸ਼ ਹੁੰਦਾ ਹੈ। ਇਸ ਦੀ ਮਹਿਮਾ ਦੀ ਸਥਾਪਨਾ ਸਾਰੀ ਗੁਰਬਾਣੀ ਵਿੱਚ ਹੋਈ ਹੈ ਕਿਉਂਕਿ ਇਸ ਸਾਧਨਾ ਦਾ ਇਕ ਕਿਣਕਾ ਵੀ ਅਸੰਖ ਪਾਪਾਂ ਨੂੰ ਨਸ਼ਟ ਕਰ ਦਿੰਦਾ ਹੈ—**ਕਟੇ ਪਾਪਾ ਅਸੰਖ ਨਾਵੈ ਇਕ ਕਣੀ**। ਇਸ ਦਾ ਭੇਦ ਨਹੀਂ ਪਾਇਆ ਜਾ ਸਕਦਾ। ਕਲਿਯੁਗ ਵਿੱਚ ਇਹ ਸਰਬ ਸ੍ਰੇਸ਼ਠ ਸਾਧਨਾ-ਵਿਧੀ ਹੈ। ਇਸ ਰਾਹੀਂ ਹੀ ਭਵਸਾਗਰ ਤਰਿਆ ਜਾ ਸਕਦਾ ਹੈ।

ਅੰਤਹਕਰਣ ਸੰਗੀਤ ਨਾਲ ਉਜ੍ਵਲ ਅਤੇ ਅਤਿ ਸ਼ਫਾਫ ਹੋ ਜਾਂਦਾ ਹੈ। ਸੰਗੀਤ ਵਿਸਮਾਦ ਨਾਦ ਨਾਲ ਆਤਮਿਕ ਸਹਿਜ ਅਤੇ ਬੁੱਧ ਵਿਵੇਕ ਹੋਣ ਵਿੱਚ ਸਹਾਈ ਹੁੰਦਾ ਹੈ। ਆਤਮ-ਰਸ ਪ੍ਰਦਾਨ ਕਰਦਾ ਅਨੰਦ ਵਿਭੋਰ ਕਰ ਦਿੰਦਾ ਹੈ। ਅਨੁਭਵੀਆਂ ਨੂੰ ਸਮਾਧੀ

ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਰਾਗ ਰੂਹ ਦੀ ਆਵਾਜ ਹੈ ਜੋ ਵਾਹਿਗੁਰੂ ਦੀ ਦਰਗਾਹ 'ਤੇ ਸਿੱਧੀ ਪਹੁੰਚਦੀ ਹੈ।

ਸੰਗੀਤ ਵਿੱਚ ਮੁਅਤਸਬ ਨਹੀਂ ਹੈ। ਸੰਗੀਤ ਸਰਵ ਸ਼੍ਰੋਮਣੀ ਅਤੇ ਦੀਰਘ ਹਿਰਦੇਮਈ ਸੰਵੇਦਨਾ ਹੈ। ਧਰਤੀ 'ਤੇ ਕੋਈ ਐਸੀ ਚੀਜ਼ ਨਹੀਂ ਜਿਸ ਵਿੱਚ ਸੰਗੀਤ ਨਾ ਹੋਵੇ। ਲੈਅ ਦੇ ਟੁੱਟਣ ਨਾਲ ਹੀ ਇਕਸਾਰਤਾ ਅਤੇ ਇਕਸੁਰਤਾ ਭੰਗ ਹੋ ਜਾਂਦੀ ਹੈ ਅਤੇ ਅਸ਼ਾਂਤੀ ਦਾ ਕਾਰਨ ਬਣਦੀ ਹੈ। ਸੰਗੀਤ ਰੱਬੀ ਦਾਤ ਹੈ। ਸੰਪੂਰਨ ਬਨਸਪਤੀ ਅਤੇ ਜੀਵ-ਜੰਤੂ ਸੰਗੀਤ ਦਾ ਪ੍ਰਭਾਵ ਕਬੂਲਦੇ ਹਨ। ਖ਼ੂੰਖਾਰ ਜੀਵਾਂ ਉੱਤੇ ਵੀ ਇਸਦਾ ਅਸਰ ਵੇਖਣ ਨੂੰ ਮਿਲਦਾ ਹੈ। ਸੰਗੀਤ ਆਤਮਾ ਨੂੰ ਜੋੜਦਾ ਹੈ।

ਸੰਗੀਤ ਅਤਿ ਸੂਖਸ਼ਮ ਅਤੇ ਕੋਮਲ ਕਲਾ ਹੈ। ਸੰਗੀਤ ਸਦੈਵ ਆਲੌਕਿਕ ਅਤੇ ਵਿਸ਼ੇਸ਼ਗਤ ਅਨੂਠਾ ਹੁੰਦਾ ਹੈ। ਜਿੰਨੀ ਸੀਤਲਤਾ ਅਤੇ ਮਿਠਾਸ ਸੰਗੀਤ ਵਿੱਚ ਅਨੁਭਵ ਹੁੰਦੀ ਹੈ ਉਹ ਕਿਸੇ ਹੋਰ ਕਲਾ ਵਿੱਚ ਨਹੀਂ। ਸੰਗੀਤ ਬੁਨਿਆਦੀ ਤੌਰ 'ਤੇ ਆਤਮਕ ਖ਼ੁਰਾਕ ਹੈ। ਸੰਗੀਤ ਦਾ ਨਿਰੰਤਰ ਸ੍ਰਵਣ ਪਾਕ-ਪਵਿੱਤਰ ਕਰ ਦਿੰਦਾ ਹੈ। ਸਵਰ ਲਹਿਰੀਆਂ ਦਾ ਆਪਣਾ ਆਤਮਕ ਸਰਸ਼ਾਰੀ ਹਿਲੋਰ ਹੈ। ਜੋ ਅੰਤ੍ਰੀਵ ਤਰੰਗਤਾ ਨੂੰ ਸਹਿਜ ਉਤੇਜਕ ਕਰਦਾ ਝੂਮਣ ਲਾ ਦਿੰਦਾ ਹੈ। ਇਥੋਂ ਤਕ ਸੰਗੀਤ ਸੁੰਨ ਸਮਾਧੀ ਤਕ ਲੈ ਜਾਂਦਾ ਹੈ।

ਸੰਗੀਤ ਦੀ ਸੋਝੀ ਅਤੇ ਗੋਹਜ਼ ਰਮਜ਼ਾਂ ਮਨ ਅਤੇ ਤਨ ਤੋਂ ਵਿਭਿੰਨ ਤਰ੍ਹਾਂ ਅਸਰ-ਅੰਦਾਜ਼ ਹੁੰਦੀਆਂ ਹਨ। ਇਹ ਮਾਨਸਿਕ ਅਵਸਥਾ ਤੇ ਆਤਮਕਤਾ ਦੇ ਧਰਾਤਲ 'ਤੇ ਸੰਗੀਤ ਦਾ ਸੋਹਜਮਈ ਹੋਣਾ ਵੀ ਇੱਕ ਵਚਿੱਤਰ ਪਰ ਲੁੱਕਵਾਂ ਪ੍ਰਤੀਕਰਮ ਹੈ।

ਤਨ ਅਤੇ ਮਨ ਦੇ ਪੁਰਾਤਨ ਅਤੇ ਦੀਰਘ ਰੋਗ ਸੰਗੀਤ ਨਾਲ ਖ਼ਤਮ ਹੋ ਕੇ ਮਨੁੱਖਾ ਦੇਹੀ ਨੂੰ ਸੰਪੂਰਨ ਤੰਦਰੁਸਤੀ ਪ੍ਰਦਾਨ ਹੁੰਦੀ ਹੈ। ਸੁੱਤਾ ਮਾਨਵ ਸੰਗੀਤ ਨਾਲ ਜਾਗ੍ਰਿਤ ਹੋ ਜਾਂਦਾ ਹੈ।

ਸੰਗੀਤ ਵਿੱਚ ਵਾਹਿਗੁਰੂ ਆਪ ਹਾਜਰ ਨਾਜਰ ਹੁੰਦਾ ਹੈ ਅਤੇ ਇਸ ਅਗੰਮੀ-ਖੇਲੇ ਵਿੱਚ ਜ਼ੁਬਾਨ ਤੋਂ ਬਿਆਨ ਨਾਮੁਮਕਨ ਹੈ। ਸੰਗੀਤ ਨੂੰ ਵਿਆਪਿਆ ਹੀ ਨਹੀਂ ਜਾ ਸਕਦਾ ਹੈ ਇਹ ਮਹਾਂਸਾਗਰਾਂ ਦਾ ਅਨੰਤੀ ਸਾਗਰ ਹੈ। ਸੰਗੀਤ ਸਾਰੀਆਂ ਲਲਿਤ ਕਲਾਵਾਂ ਦਾ ਮਹਾਂ-ਸੂਖਮ ਹੈ।

ਸੰਗੀਤ ਕਲਾ ਨਾਲ ਪੱਥਰ ਤਾਂ ਕੀ ਪਹਾੜ ਪਾਣੀ ਵਾਂਗ ਤਰਲ ਹੋ ਕੇ ਮੋਮ ਬਣ ਜਾਂਦੇ ਹਨ। ਸੰਗੀਤ ਸ਼ੁੱਧ ਸੁਚੇਤ ਅਤੇ ਭਾਵਨਾਤਮਕ ਗਹਿਰਾਈ ਦਾ ਲਾਸਾਨੀ ਸੁਮੇਲ ਹੈ।

ਸੰਗੀਤ ਦੀ ਸਮਝ ਅਤੇ ਅਹਿਸਾਸ ਦੀ ਪਹੁੰਚ ਵੱਖਰੇ-ਵੱਖਰੇ ਢੰਗ ਨਾਲ ਰੂਪਾਂਤਰ ਹੁੰਦੀ ਹੈ। ਸੰਗੀਤ ਅਤੁੱਲ, ਅਭੁੱਲ ਅਤੇ ਅਗਾਧ ਪਰਵਦਗਾਰੀ ਹੈ।

ਸ਼ਾਇਦ ਗਾਇਨ ਕਲਾਵਾਂ ਵਿੱਚ ਭਾਰਤੀ ਸ਼ਾਸਤਰੀ ਸੰਗੀਤ ਬੇਹੱਦ ਕਠਨ, ਅਤੀ ਕੋਮਲ ਅਤੇ ਬਾਰੀਕ, ਪ੍ਰਾਥਮਿਕ ਤੌਰ 'ਤੇ ਸਿਰਮੌਰ ਹੈ ਜੋ ਭਲੀਪੂਰਨ ਵਾਹਿਗੁਰੂ ਦੇ ਦਰ 'ਤੇ ਲੈ ਜਾ ਸਕਣ ਦੀ ਅਥਾਹ ਸ਼ਕਤੀ ਰੱਖਦਾ ਹੈ। ਸੰਗੀਤ ਸੁਭਾਗੇ ਜੀਵ ਸ੍ਰਵਣ ਕਰਦੇ ਹਨ।

ਸੰਗੀਤ ਸਰੀਰਕ ਟਿਕਾਉ ਦੇ ਨਾਲ-ਨਾਲ ਮਨ ਦਾ ਵੀ ਟਿਕਾਉ ਹੈ। ਕਈ ਸ਼ਾਸਤਰੀ

ਗਾਇਨ ਕਰਤਾਵਾਂ ਨੇ ਸੰਗੀਤ ਨੂੰ ਖੰਡ ਕਰਕੇ ਕਈ ਹਿੱਸਿਆਂ ਵਿੱਚ ਵੰਡ ਲਿਆ ਹੈ—ਕਲਾਸੀਕਲ ਸੰਗੀਤ ਯਾਨੀ ਸ਼ਾਸਤਰੀ ਗਾਇਨ, ਲਾਈਟ ਕਲਾਸੀਕਲ, ਫੋਕ, ਲੋਕਗੀਤ, ਪੌਪ ਅਤੇ ਰੌਕ ਇਤਿਆਦ।

ਸੰਗੀਤ ਦੇ ਬਾਰੇ ਮੁੱਢਲੇ/ ਪੁਰਾਤਨ ਅਤੇ ਪੱਕੇ ਸਬੂਤ ਦਰਸਾਉਣੇ ਅਤਿ ਕਠਨ ਹੀ ਨਹੀਂ ਅਸੰਭਵ ਵੀ ਹਨ। ਬੇਸ਼ੱਕ ਇਹ ਗਾਇਨ ਕਲਾ ਦਾ ਜਾਂ ਵਾਦਨ ਕਲਾ ਦਾ ਪ੍ਰਸੰਗ/ ਸੰਦਰਭ ਹੋਵੇ।

ਹੁੰਮਾਨਾ ਨਿਰੰਜਨ ਨਿਰੰਕਾਰ ਰੂਪ ਗੁਰੂ ਨਾਨਕ ਜੀ ਦਾ ਪਰਿਵੇਸ਼ ਨਿਰੰਕਾਰ ਸਰੂਪ ਹੈ ਜਿਸ ਦਾ ਬਿਆਨ ਅਕਥਨੀਯ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਅਤੇ ਸ਼ੁਭ ਆਗਮਨ ਸਰਵਸਾਂਝੀਵਾਲਤਾ, ਹੱਕ, ਸੱਚ, ਨਿਆਂ ਅਤੇ ਜਬਰ/ਜ਼ੁਲਮ ਦੇ ਵਿਰੋਧ ਵਿੱਚ ਇਕ ਮਹਾਂ-ਕ੍ਰਾਂਤੀਕਾਰੀ ਦੇ ਸਵਰੂਪ ਹੋਇਆ। ਆਪ ਵਿਆਪਕ ਮਨੁੱਖਤਾ, ਜੀਵਾਂ ਦਾ ਉਧਾਰ ਕਰਨ ਲਈ ਮਸੀਹਾ ਬਣ ਕੇ ਉਦੈ ਹੋਏ।

ਨਾਨਕ ਜੀ ਦਾ ਮਰਦਾਨੇ ਨਾਲ ਮੇਲ ਅਦੁੱਤੀ ਸੰਗੀਤਕ ਸੰਗਮ ਬਣ ਗਿਆ। ਮਰਦਾਨਾ ਜੀ ਵੀ ਗੁਰੂ ਜੀ ਪ੍ਰਤੀ ਇੱਕ ਨੂਰੀ ਅਤੇ ਅਪਹੁੰਚ ਅਗੰਮੀ ਸਮਰਪਣ ਸੀ। ਇਹੋ ਕਾਰਨ ਹੈ ਕਿ ਇਹ ਅਧਿਆਤਮਕ-ਸੰਯੋਗ ਲੋਕਾਈ ਨੂੰ ਸੰਗੀਤ ਨਾਲ ਅਨੂਠੇ ਢੰਗ ਦੇ ਆਧਾਰ ਤੇ ਹੱਕ ਸੱਚ ਦੇ ਮਾਰਗ ਵੱਲ ਪ੍ਰੇਰਿਤ ਅਤੇ ਉਤਸ਼ਾਹਤ ਕਰਨ ਲਈ ਪਾਰਸ ਕਾਰਗਰ ਹੋਇਆ।

ਭਾਰਤੀ ਚਿੰਤਨ ਦੀ ਪਰੰਪਰਾ ਬਹੁਤ ਪੁਰਾਣੀ ਹੈ।

ਭਾਰਤੀ ਸਭਿਅਤਾ ਵਿੱਚ ਧਰਮ ਅਤੇ ਕਲਾ ਦੀ ਸਾਂਝੇਦਾਰੀ ਸਾਡੀ ਸੂਝ ਦੀ ਚੜ੍ਹਤ ਦੇ ਆਦਿ ਕਾਲ ਤੋਂ ਹੀ ਬਣੀ ਚਲੀ ਆ ਰਹੀ ਹੈ।

ਚਾਰਵੇਦ ਸਾਡੀ ਕਲਾਤਮਕ-ਚੇਤਵੰਤਾ ਦਾ ਮੂੰਹੋਂ ਬੋਲਦਾ ਪ੍ਰਮਾਣ ਕਹੇ ਜਾ ਸਕਦੇ ਹਨ। ਕਾਵਿਕਲਾ, ਸੰਗੀਤ ਕਲਾ, ਭਵਨ-ਕਲਾ, ਮੂਰਤੀ-ਕਲਾ, ਚਿੱਤਰ-ਕਲਾ, ਨਾਟ-ਕਲਾ ਆਦਿ ਸਾਰੀਆਂ ਧਰਮ ਦਾ ਅੰਗ ਹੋ ਕੇ ਵਿਗਸਦੀਆਂ ਰਹੀਆਂ ਹਨ।

ਮਾਨਵ ਦੀ ਵੱਡੀ ਲੱਭਤ ਸੀ, 'ਨਾਦ' ਭਾਵ ਸੰਘਰਸ਼ ਤੋਂ ਉਪਜਈ ਗੂੰਜ।

ਗਿਆਨ ਦੀ ਕਮਾਈ ਯੁੱਗਾਂ ਦੀ ਘਾਲਣਾ ਦਾ ਫਲ ਹੈ।

ਅਗਲੀ ਪ੍ਰਾਪਤੀ ਅਤੇ ਮਾਨਵ ਦੀ ਸੂਝ-ਕ੍ਰਿਆ ਦਾ ਮੁੱਢਲਾ ਕ੍ਰਿਸ਼ਮਾ-'ਸ਼ਬਦ' ਦੀ ਸ਼ਕਤੀ ਦਾ ਉਘਾੜ ਹੈ। ਸ਼ਬਦ-ਦਰਸ਼ਨ ਦੀ ਪੜਚੋਲ ਕਰਦੀਆਂ ਇਨ੍ਹਾਂ ਚੋਹਾਂ ਸਥਿਤੀਆਂ ਨੂੰ ਚਾਰ ਨਾਉਂ ਦਿੱਤੇ ਗਏ ਹਨ - ਪਰਾ, ਪਸ਼ਯੰਤੀ, ਮੱਧਿਮਾ, ਬੈਖਰੀ।

ਪਰਾ ਸਥਿਤੀ ਵਿੱਚ ਸ਼ਬਦ ਬੀਜ ਰੂਪ ਵਿਚ ਮਨੋਰਥ ਨੂੰ ਰੂਪ ਪ੍ਰਦਾਨ ਕਰਦਾ ਹੈ। 'ਪਸ਼ਯੰਤੀ' ਦੇ ਉਦਭਾਸ਼-ਕਾਲ ਵਿਚ ਮਨੋਰਥ ਦਾ ਸੰਕਲਪ ਆਪਣੇ ਆਪ ਨੂੰ ਸਹਕਾਰ ਕਰਨ ਦੀ ਇੱਛਾ ਨਾਲ ਆਪਣੇ ਲਈ ਉਚਿਤ ਸ਼ਬਦਾਵਲੀ ਦੇ ਭ੍ਰੂਣਾਂ ਦਾ ਸੰਯੋਗ ਭਾਲਦਾ ਹੈ, 'ਮੱਧਿ......' ਦੇ ਦੌਰਾਨ ਮਨੋਰਥ ਨੂੰ ਆਪਣੇ ਮੰਤਵ ਦਾ ਪ੍ਰਗਟਾਵਾ ਕਰਨ ਵਾਲਾ ਸ਼ਬਦ ਭ੍ਰੂਣ ਲੱਭ ਪਿਆ ਹੁੰਦਾ ਹੈ ਅਤੇ ਅੰਤਿਮ ਸਥਿਤੀ 'ਬੈਖਰੀ' ਵਿੱਚ ਮੱਧਿਮਾ ਸਮੇਂ ਅੰਤਹਕਰਣ ਵਿਚ ਸਾਕਾਰ ਹੋ ਲਿਆ ਸ਼ਬਦ ਰੂਪ ਨਾਦ ਦਾ ਆਸਰਾ ਲੈ ਕੇ ਉਚਾਰਿਆ ਜਾਂਦਾ ਹੈ।

ਡਾ. ਰਤਨ ਸਿੰਘ ਜੱਗੀ ਅਨੁਸਾਰ ਪਹਿਲੀਆਂ ਦੋਹਾਂ ਦਸ਼ਾਵਾਂ ਵਿੱਚ ਸਬਦ ਅਤੋਲ ਰਹਿੰਦਾ ਹੈ। ਤੀਜੀ ਦਸਾ ਉਸ ਦਾ ਸ-ਬੋਲ ਰੂਪ ਨਿਸ਼ਚਿਤ ਹੋ ਚੁੱਕਿਆ ਹੁੰਦਾ ਹੈ। ਪਰ ਅਜੇ ਉਸ ਨੂੰ ਨਾਦ ਦਾ ਸਹਿਯੋਗ ਪ੍ਰਾਪਤ ਨਹੀਂ ਹੁੰਦਾ। ਚੌਥੀ ਦਸਾਂ ਵਿੱਚ ਸ਼ਬਦ ਦੀ ਪੂਰਣਤਾ ਨੂੰ ਸਮਝਣ ਅਤੇ ਸੁਣਨ ਵਾਲੇ ਦੀ ਲੋੜ ਬਾਕੀ ਹੁੰਦੀ ਹੈ। ਮਨੋ ਭਾਵ-ਸਹਿਜੇ ਹੀ ਕਰਤੇ ਦੀ ਸਰਬ-ਗੁਣਾ ਸਮਰੱਥ ਸ਼ਕਤੀ ਦੇ ਪਰਮ-ਸੱਚ ਜਾਂ ਹੁਕਮ-ਰਿਜ਼ਾਹ ਨਾਲ ਇਕ ਸੁਰ ਹੋ ਲੈਂਦਾ ਹੈ। ਇਕ-ਸੁਰਤਾ ਹੀ ਅਧਿਆਤਮਕ ਸ਼ਕਤੀ ਉਪਜਾਉਂਦੀ ਹੈ ਜਿਸ ਵਿਚ ਕਰਾਮਾਤਾਂ ਨੂੰ ਸੱਚ ਕਰ ਵਿਖਾਉਣ ਦੀ ਸਮਰੱਥਾ ਹੁੰਦੀ ਹੈ। ਇਹ ਉਹ ਸ਼ਕਤੀ ਹੈ ਜੋ ਹਉਮੈਂ ਦਾ ਨਾਸ ਕਰਕੇ ਤੂੰ ਹੀ- ਤੂੰ ਹੀ, ਤੂੰ ਹੀ ਦੀ ਰੱਟ ਲਾਉਣ ਉਤੇ ਬੇਵੱਸ ਕਰ ਦਿੰਦੀ ਹੈ।

'ਨਾਰਾਦਾਦਿ' ਦੇ ਭਗਤੀ ਸੂਤ੍ਰਾ ਵਿਚਲੇ ਭਗਤੀ-ਮਾਰਗ ਦੇ ਨੌ ਮਹਾਂ-ਸਾਧਨਾਂ ਵਿਚ ਕੀਰਤਨ ਦਾ ਵੀ ਜ਼ਿਕਰ ਹੈ। ਇਸ ਨਵ-ਪ੍ਰਕਾਰੀ ਉਪਾਸਨਾ ਪੱਧਤੀ ਨੂੰ ਨਉਧਾ-ਭਗਤੀ ਵੀ ਕਿਹਾ ਜਾਂਦਾ ਹੈ। ਭਗਤੀ ਦੇ ਇਹ ਨੌਂ ਪ੍ਰਯੋਗ ਸ੍ਰਵਣ, ਕੀਰਤਨ, ਸਿਮਰਨ, ਪਾਦ-ਸੇਵਨ, ਅਰਚਨ, ਵੰਦਨ, ਸਖਯ, ਦਾਸਯ ਅਤੇ ਆਤਮ- ਨਿਵੇਦਨ ਦੱਸੇ ਗਏ ਹਨ। ਇਨ੍ਹਾਂ ਲਿਖਤ ਨੌਂ ਵਿਧੀਆਂ ਵਿਚੋਂ ਪੰਜ ਭਗਤੀ-ਸੌਪਾਨ ਇਕ ਦੂਜੇ ਨਾਲ ਜੁੜੇ ਹੋਏ ਹਨ ਅਤੇ ਕੀਰਤਨ ਵਿੱਚ ਇਨ੍ਹਾਂ ਪੰਜਾਂ ਦੀਆਂ ਸੰਧੀਆਂ ਮਿਲ ਜਾਂਦੀਆਂ ਹਨ। ਪੰਜੇ ਸੌਪਾਨ ਹਨ, ਸਿਮਰਨ, ਸ੍ਰਵਣ, ਵੰਦਨ, ਆਤਮ-ਨਿਵੇਦਨ ਅਤੇ ਸਖਯ ਅਥਵਾ ਦਾਸਯ।

ਚਾਰ ਵੇਦਾਂ ਵਿੱਚ ਜ਼ਿਕਰ ਹੈ ਕਿ ਸੁਰ ਦੇਵਤਾ ਹੈ ਅਤੇ ਅਸੁਰ ਰਾਖਸ਼ਸ। 'ਸਾਮਵੇਦ' ਕਲਾਵਾਂ ਨਾਲ ਸਬੰਧਤ ਵੇਦ ਬਾਣੀ ਹੈ। ਇਸ ਵੇਦ ਦੀ ਰਚਨਾ ਪੰਜਾਬ ਦੀ ਧਰਤੀ 'ਤੇ ਹੋਈ। ਸੰਗੀਤ ਵਿਧਾਨ ਅਤੇ ਸੰਗੀਤਮ ਤਕਨੀਕੀ ਦਾ ਪੁਰ ਅਮਲ ਹੈ। ਇਹ ਭੰਤਮ ਰਿਸ਼ੀਆਂ ਦੁਆਰਾ ਲਿਖਿਆ ਗਿਆ।

ਮੰਦਬੁੱਧੀ, ਮਨਮੁੱਖ, ਮਨਮਤੀਏ ਅਤੇ ਮਲੇਛਾਂ ਨੂੰ ਕੁਰਾਹ ਤੋਂ ਰਾਹ 'ਤੇ ਲਿਆਉਣ ਲਈ ਭਗਤੀ-ਭਾਵ, ਗੁਰਮਤਿ ਸੰਗੀਤ ਦਾ ਸਹਾਰਾ ਅਤਿ ਆਵੱਸ਼ਕ, ਉਚਿਤ ਅਤੇ ਵਿਸ਼ੇਸ ਲਾਹੇਵੰਦ ਸੀ। ਨਿਰਦਈ ਅਤੇ ਹੈਂਸਆਰੇ ਮਨੁੱਖਾਂ ਨੂੰ ਸ਼ੁੱਧ ਕਰਕੇ ਗੁਰਮਤਿ ਅਤੇ ਵਾਹਿਗੁਰੂ ਨਾਲ ਜੋੜਨ ਲਈ ਸੰਗੀਤ ਦਾ ਰੋਲ ਅਤਿ ਢੁੱਕਵਾਂ ਵੀ ਸੀ ਅਤੇ ਇਸ ਕੋਮਲ ਸੰਗੀਤਕ ਵਿੱਦਿਆ ਨਾਲ ਇਕਸੁਰਤਾ ਕਾਇਮ ਕਰਨ ਲਈ ਅਥਾਹ ਸ਼ਕਤੀ ਦੀ ਲੋੜ ਸੀ।

ਸੂਖਮਤਾ ਨੂੰ ਸੰਵੇਦਨਾਤਮਕ ਅਨੁਭਵੀ 'ਚ ਤਬਦੀਲ ਕਰਨ ਲਈ ਸੰਗੀਤ ਦਾ ਆਸਰਾ ਅਤੇ ਅਮਲੀ ਪ੍ਰਯੋਗ ਕੰਚਨ ਮਨ ਅਤੇ ਕੰਚਨ ਕਾਇਆ ਕਰਨ ਦੇ ਸਮਰੱਥ ਸੀ।

ਗੁਰੂ ਨਾਨਕ ਸਾਹਿਬ ਨੇ ਆਪਣੀ ਪਹਿਲੀ ਉਦਾਸੀ, ਵਰਤਮਾਨ ਪੰਜਾਬ ਦੀ ਪਾਕ ਪਵਿੱਤਰ ਧਰਤੀ ਸੁਲਤਾਨਪੁਰ ਲੋਧੀ ਦੇ ਸ਼ਹਿਰ/ਨਗਰ ਤੋਂ ਆਰੰਭ ਕੀਤੀ।

ਮਰਦਾਨਾ ਜੀ ਸੰਗੀਤ ਵਿੱਦਿਆ ਦੇ ਧੁਰੋਂ ਅਤੇ ਜਮਾਂਦਰੂ ਆਲੰਬਰਦਾਰ ਸਨ। ਮਰਦਾਨਾ ਜੀ ਨੂੰ ਹੁਕਮ ਹੋਇਆ ਕਿ ਸ਼ਹਿਰ (ਸੁਲਤਾਨਪੁਰ) ਤੋਂ 10 ਮੀਲ ਦੂਰ ਸੁੰਨਸਾਨ ਜੰਗਲ ਬੀਆਬਾਨ ਵਿੱਚ ਇੱਕ ਸਾਧਾਰਨ ਕੁੱਲੀ ਵਿੱਚ 'ਭਾਈ ਫਿਰੰਦਾ' ਰਹਾਇਸ਼ ਪਜ਼ੀਰ ਹਨ। ਸਾਜ਼ ਰਬਾਬ ਉਨ੍ਹਾਂ ਦੇ ਕੋਲ ਹੈ।

ਹੁਕਮ-ਪਾਲਕ ਭਾਈ ਮਰਦਾਨਾ ਜੀ ਨੇ ਰਬਾਬ ਲਿਆ ਕੇ ਨਾਨਕ ਜੀ ਦੇ ਚਰਨਾਂ ਵਿੱਚ ਸਤਿਕਾਰ ਸਹਿਤ ਭੇਟ ਕੀਤੀ। ਬਾਬੇ ਨਾਨਕ ਨੇ ਕਿਹਾ ਬੇਬੇ ਨਾਨਕੀ ਨੂੰ ਕਹਿ ਤੇਰੇ ਹੱਥ ਫੜਾਏ। ਰਬਾਬ ਬੇਬੇ ਨਾਨਕੀ ਨੇ ਭਾਈ ਮਰਦਾਨੇ ਦੇ ਹੱਥ ਸੌਂਪ ਦਿੱਤੀ। ਨਾਨਕ ਜੀ ਨੇ ਫੁਰਮਾਇਆ ਕਿ ਭਾਈ ਮਰਦਾਨਿਆ ਇਸ ਰਬਾਬ ਦੀਆਂ ਤਰਬਾਂ ਤੁਹਾਡੇ ਹੱਥਾਂ ਅਤੇ ਉਂਗਲੀਆਂ ਲਈ ਬਣੀਆਂ ਹਨ। ਇਸ ਨੂੰ ਅਕਾਲ ਹੁਕਮ ਹੀ ਸਮਝ। ਭਾਈ ਮਰਦਾਨਾ ਜੀ ਅਤੇ ਨਾਨਕ ਜੀ ਨੂੰ ਰਬਾਬ ਤੋਂ ਵੱਖ ਕਰਕੇ ਨਹੀਂ ਵੇਖਿਆ ਜਾ ਸਕਦਾ। ਜਿੱਥੇ ਰਬਾਬ ਹੈ ਉਥੇ ਨਿਰਗੁਣ ਬ੍ਰਹਮ ਅਤੇ ਸਰਗੁਣ ਬ੍ਰਹਮ ਇੱਕਮਿਕ ਹਨ। ਦੁਨੀਆਂ ਆਣ-ਜਾਣ ਦਾ ਇੱਕ ਖੇਲ ਹੈ। ਕੋਈ ਵਿਰਲਾ ਟਾਂਵਾਂ ਇਸ ਖੇਲ ਵਿੱਚ ਜੇਤੂ ਰਹਿੰਦਾ ਹੈ। ਅਕਾਲ ਹੁਕਮ ਵਿਰਦ ਅਤੇ ਜੁਹਦ ਕਰ ਰਹੀਆਂ ਰੂਹਾਂ ਦਾ ਪੂਰਵਲਾ ਪ੍ਰਬਲ ਸੰਸਕਾਰ ਹੁੰਦਾ ਹੈ। ਇਸ ਸਾਜ਼ ਰਾਹੀਂ ਸਰਵ-ਲੋਕਾਈ ਜੀਵਾਂ ਦਾ ਜੀਵਨ ਗੁਰਮਤਿ ਦੇ ਰੰਗ ਵਿੱਚ ਪਤੀਜ਼ ਕੇ ਵਾਹਿਗੁਰੂ ਦੇ ਚਰਨਾਂ ਦਾ ਭੌਰਾ ਹੋ ਜਾਂਦਾ ਹੈ।

ਭਾਈ ਫਿਰੰਦਾ ਜ਼ਿਲ੍ਹਾ ਕਪੂਰਥਲਾ ਦੇ ਪਿੰਡ ਜੋ ਕਿ ਮੰਡ ਦੇ ਇਲਾਕੇ ਦਰਿਆ ਬਿਆਸ ਦੇ ਕੰਢੇ ਸਥਿਤ ਹੈ, ਉਸ ਪਿੰਡ ਦਾ ਅੱਜ ਕਲ੍ਹ ਨਾਮ ਭਰੋਆਣਾ ਹੈ, ਜਿਥੇ ਆਲੌਕਿਕ, ਰਮਣੀਕ ਅਤੇ ਅਲੀਸ਼ਾਨ ਗੁਰੂਦੁਆਰਾ ਰਬਾਬਸਰ ਸੁਸ਼ੋਭਤ ਹੈ।

ਜੋਤਿ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਭਾਈ ਮਰਦਾਨਾ ਜੀ ਅਗੰਮੀ ਸਹਿ-ਸੰਯੋਗ ਹੈ। ਜਿਸ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ : "ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ।" ਸ੍ਰੀ ਗੁਰੂ ਨਾਨਕ ਦੇਵ ਜੀ ਜਗ-ਤਾਰਕ ਸਨ। ਅਕਾਲ ਹੁਕਮ ਨਾਲ ਆਪ ਜੀ ਦਾ ਸੁਨਹਿਰੀ-ਉਦੈ ਮਾਨਵਤਾ ਦਾ ਭਲਾ ਸੀ। ਇਹੀ ਕਾਰਨ ਹੈ ਕਿ ਭਾਈ ਮਰਦਾਨਾ ਜੀ ਦੇ ਸਾਥ ਸੰਗ ਵਿੱਚ ਬਿਖੜੇ, ਵੀਰਾਨੇ, ਸੁੰਨ, ਬੀਆਬਾਨ, ਬਿਖ਼ਮ ਰਾਹਾਂ ਨੂੰ ਪਾਰ ਕਰਦੇ ਰਬਾਬ ਅਤੇ ਬਾਣੀ ਨਾਲ ਕੁਰਾਹੇ ਪਈ ਮਾਨੁਖਤਾ ਨੂੰ ਸਰਬ-ਸਾਂਝੀਵਾਲਤਾ ਦਾ ਉਪਦੇਸ਼ ਦੇਂਦੇ ਰਹੇ। ਆਪ ਜਿੱਥੇ ਨਿਵਾਸ ਕਰਦੇ ਉਥੇ ਹੀ ਧਰਮਸਾਲ ਕਾਇਮ ਕਰਦੇ। ਭਾਈ ਮਰਦਾਨਾ ਜੀ ਨੂੰ ਸੰਬੋਧਨ ਕਰਦੇ ਪਵਿੱਤਰ ਮੁਖਾਰਬਿੰਦ ਵਿਚੋਂ ਉਚਾਰਨ ਕਰਦੇ "ਮਰਦਾਨਿਆਂ, ਬਾਣੀ ਆਈ ਹੈ, ਰਬਾਬ ਵਜਾਇ, ਕਾਈ ਸਿਫਤਿ ਖੁਦਾਇ ਕੀ ਕਰੀਏ।"

ਮਹਾਨ ਸੰਗੀਤ ਅਚਾਰੀਯ, ਉਸਤਾਦਾਂ ਦੇ ਉਸਤਾਦ, ਸਮੇਂ ਦੇ ਰਾਗਾਂ ਮੁਤਾਬਕ, ਅਜਿਹਾ ਅਲਾਪ ਕਰਦੇ ਅਤੇ ਨਾਲ ਹੀ ਭਾਈ ਮਰਦਾਨਾ ਜੀ ਅਤਿ ਤਾਲਮੇਲ ਨਾਲ ਰਬਾਬ ਦੀਆਂ ਤਰਬਾਂ ਉੱਤੇ ਹੱਥ ਫੇਰਨ ਲਗਦੇ, ਬਸ ਫਿਰ ਕੀ ਸੀ। ਸਮਾਂ ਰੁੱਕ ਜਾਂਦਾ, ਪੰਛੀਆਂ ਦਾ ਚਹਿਚਹਾਉਣਾ ਬੰਦ ਹੋ ਜਾਂਦਾ, ਝਰਨਿਆਂ ਅਤੇ ਨਦੀਆਂ ਦੀਆਂ ਆਵਾਜ਼ਾਂ ਰੁੱਕ ਜਾਂਦੀਆਂ, ਤਮਾਮ ਜ਼ੰਗਲ ਅਤੇ ਬਨਾਸਪਤੀ ਦੀ ਸਰਸਰਾਹਟ ਸ਼ਾਂਤ ਹੋ ਜਾਂਦੀ, ਹਰ ਪੰਛੀ ਪਰਿੰਦਾ, ਜੀਵ ਖ਼ੂੰਖਾਰ ਜਾਨਵਰ ਅਤੇ ਦਾਨਵ ਬਿਰਤੀਆਂ ਵਾਲੇ ਮਨੁੱਖ ਮਨਮਸਤ ਹੋ ਜਾਂਦੇ।

ਕਲਯੁੱਗ ਵਿੱਚ ਸੰਗੀਤ ਦੀ ਪ੍ਰਚੰਡਤਾ ਬਾਕੀ ਯੁੱਗਾਂ ਤੋਂ ਵਿਭਿੰਨ, ਅਨੂਠੀ ਨਿਰਾਲੀ ਅਤੇ ਕਲਿਆਣ-ਮੁੱਖੀ ਹੈ। ਗੁਰਬਾਣੀ ਦਾ ਮੁੱਖ ਵਾਕ :

*"ਕੀਰਤਨ ਨਿਰਮੋਲਕ ਹੀਰਾ ॥ ਆਨੰਦ ਗੁਣੀ ਗਹੀਰਾ ॥"*

ਸਤਿਗੁਰੂ ਦੇ ਅਲਾਹੀ ਬਚਨ ਅਤੇ ਬਾਣੀ ਦੀ ਮਿਠਾਸ-ਰਸਨਾ ਸੁਣ ਅਨੇਕਾਂ ਲੋਕ ਨਿਹਾਲ ਰਸ ਹੋ ਜਾਂਦੇ ਹਨ। ਇੰਝ ਭੋਲੇ ਭਟਕੇ ਲੋਕ ਆਪਣੇ ਅਗਲੇ ਭਵਿੱਖਮੁਖੀ ਨੋਰੋਏ ਅਤੇ ਗੁਰਮਤਿ ਜੀਵਨ ਦੇ ਆਰੰਭ ਲਈ ਤਤਪਰ ਰਹਿੰਦੇ।

ਅਨੇਕਾਂ, ਸੰਤ, ਵਲੀ, ਗੁਰੂ ਪੀਰ, ਨਬੀ, ਮੁਸਾਹਿਕ (ਦਰਵੇਸ਼) ਆਤਮ-ਰਸ ਨਾਲ ਜਨਤਾ ਦਾ ਉਧਾਰ ਕਰਦੇ ਆਏ ਹਨ। ਰਾਗ, ਅੱਲਾ, ਵਾਹਿਗੁਰੂ ਖ਼ੁਦਾ ਦੀ ਇਲਾਹੀ ਆਵਾਜ਼ ਹੈ। ਪਰ ਗੁਰੂ ਨਾਨਕ ਜੀ ਦਾ ਚੁਣਿਆ ਮਾਰਗ ਵੱਖਰਾ ਅਤੇ ਨਿਰਾਲਾ ਸੀ। ਅਤਿਕਥਨੀ ਨਹੀਂ ਜੇ ਕਹਿ ਲਿਆ ਜਾਵੇ ਕਿ ਬਾਬੇ ਨਾਨਕ ਨੇ ਗਾ ਰਸ ਕੇ ਜੀਵਾਂ ਦਾ ਭਲਾ ਕੀਤਾ।

ਗੁਰੂ ਨਾਨਕ ਦੇਵ ਜੀ ਦਰਦਮੰਦਾਂ ਅਤੇ ਦੀਨ ਦੁਨੀਆਂ ਦੇ ਪਾਸ ਆਪ ਚੱਲ ਕੇ ਗਏ ਅਤੇ ਸੰਗੀਤ/ਬਾਣੀ ਰਾਹੀਂ ਉਨ੍ਹਾਂ ਦਾ ਕਾਇਆ ਕਲਪ (ਮਾਨਸਿਕ, ਸਾਰੀਰਕ) ਕੀਤਾ। ਉਹ ਲੋਕ ਕਾਲੀਆਂ, ਧੁਆਖੀਆਂ ਸੋਚਾਂ ਤੋਂ ਰੋਸ਼ਨਗੀਰ ਹੋਏ।

ਗੁਰੂ ਨਾਨਕ ਪਾਤਸ਼ਾਹ ਦਾ ਮਾਰਗ ਪ੍ਰਾਥਮਿਕ ਸਰਵ-ਸ੍ਰੇਸ਼ਠ ਅਤੇ ਲਾਸਾਨੀ ਹੈ ਜਿਸ ਨੂੰ ਪਾਰ ਕਰਨਾ ਜਾਂ ਕੋਈ ਕਿੰਤੂ ਪਰੰਤੂ ਕਰਨਾ ਸਦੈਵ ਅਤੀ ਕਠਨ ਹੈ।

ਸੰਗੀਤ ਭਟਕੇ ਹੋਏ ਮਨ ਨੂੰ ਨਿਰਮਲ ਉਤਸ਼ਾਹ, ਸਹਿਜ ਚਿੱਤ ਅਤੇ ਇਕਾਗਰ ਕਰਦਾ ਹੈ। ਸਿੱਖ ਕੌਮ ਦੇ ਸ਼੍ਰੋਮਣੀ ਅਤੇ ਸਿਰਮੌਰ, ਮੁਕੱਦਸ (ਪਵਿੱਤਰ), ਮਾਬੂਦ (ਪਾਕ) ਆਬੇ ਹਯਾਤ ਦੇ ਚਸ਼ਮੇ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਇਸ਼ਨਾਨ ਕਰਨ ਅਤੇ ਕੀਰਤਨ ਸ੍ਰਵਣ ਨਾਲ ਹੀ ਜੀਵਨ ਨਿਮਨ ਮਾਨਸਿਕਤਾ ਤੋਂ ਉਚੇਰੀ ਸੁਰਤੀ ਅਤੇ ਰਸ-ਲੀਨਤਾ ਦੀ ਪਰਵਾਜ਼ ਭਰਦਾ ਹੈ। ਸੰਗੀਤ ਸਤਿਅਮ, ਸ਼ਿਵਮ ਅਤੇ ਸੁੰਦਰਮ ਹੈ। ਸੰਗੀਤ ਵਾਹਿਗੁਰੂ ਦੀ ਬਾਰਗਾਹ ਵਿੱਚ ਜਾਣ ਲਈ ਪਹਿਲੀ ਆਗਿਆ ਹੈ।

ਪੁਰਾਤਨ ਸਮਿਆਂ 'ਚ ਬਾਦਸ਼ਾਹ ਆਪਣੇ ਸ਼ਾਹੀ ਦਰਬਾਰ ਵਿੱਚ ਗਾਇਕ ਰੱਖਦੇ ਸਨ। ਜਿਨ੍ਹਾਂ ਨੂੰ ਸੰਗੀਤ ਦੀ ਬਾਰੀਕ ਮੁਹਾਰਤ ਹਾਸਲ ਹੁੰਦੀ ਸੀ। ਵਿਧੀਵਤ ਅਤੇ ਸੰਗੀਤ ਸਿਧਾਂਤ ਅਤੇ ਵਿਧਾਨ ਤੇ ਸੰਪੂਰਣ ਆਬੂਰ ਹਾਸਲ ਹੋਵੇ, ਨੂੰ ਵਿਸ਼ੇਸ਼ ਮਾਣ ਸਤਿਕਾਰ ਦਿੱਤਾ ਜਾਂਦਾ ਸੀ। ਉਦਾਹਰਣ ਵਜੋਂ ਅਕਬਰ ਦੇ ਸ਼ਾਹੀ ਦਰਬਾਰ ਵਿੱਚ ਮੀਆਂ ਤਾਨਸੈਨ (ਜੋ ਦੀਪਕ ਰਾਗ ਰਾਹੀਂ ਬੁਝੀਆਂ ਬੱਤੀਆਂ 'ਚ ਅਗਨ ਭਰਨ ਦੀ ਸਮਰੱਥਾ ਰੱਖਦਾ ਸੀ) ਦੇ ਗੁਰੂ ਪਰਮ ਸਤਿਕਾਰਤ ਹਰੀਦਾਸ ਦਾ ਗਾਇਨ ਸਮਾਧੀ ਲੀਨ ਕਰ ਦਿੰਦਾ ਸੀ। ਅਕਬਰ ਨੇ ਸੰਤ ਹਰੀਦਾਸ ਦਾ ਸੁਰੀਲਾ ਕੰਠ ਵੀ ਸ੍ਰਵਣ ਕੀਤਾ ਅਤੇ ਆਨੰਦ ਵਿਭੋਰ ਹੋ ਗਿਆ। ਬੈਜੂ ਬਾਵਰਾ ਵੀ ਪਰਮਪਦ ਤੱਕ ਪਹੁੰਚਿਆ ਸੰਗੀਤਕਾਰ ਸੀ ਜਿਸ ਕੋਲ ਸੰਗੀਤ ਦੇ ਆਧਾਰ ਤੇ ਹਿਰਨ, ਸ਼ੇਰ, ਚੀਤੇ ਅਤੇ ਪੰਛੀ ਮੁਗਧ ਬੈਠੇ ਰਹਿੰਦੇ।

ਦੀਪਕ ਰਾਗ-ਵਿਲੰਬਤ ਤੋਂ ਸ਼ੁਰੂ ਕਰ ਕੇ ਮੱਧ ਲੈਅ ਅਤੇ ਦਰੁੱਤ ਲੈਅ ਤੱਕ ਰਾਗ ਦੀਆਂ ਬਾਰੀਕੀਆਂ, ਬੜਤਾਂ, ਗਮਕਾਂ, ਖਟਕਾਂ, ਵਕਰ ਤਾਨਾਂ, ਜਵੜੇ ਕੀ ਤਾਨ ਅਤੇ

ਮੰਦਰ ਸਪਤਕ ਤੋਂ ਲੈ ਕੇ ਤਾਰ ਸਪਤਕ ਤਕ ਗਾਇਆ। ਹੋਰ ਗਾਇਨ ਅੰਗ ਇਸ ਤਰ੍ਹਾਂ ਹਨ ਮੁਰਕੀਆਂ, ਤਾਨਾਂ, ਆਲਾਪ, ਮੀਂਡਾ, ਸਪਾਰਟ ਤਾਨਾਂ, ਵਕਰ ਤਾਨਾਂ ਆਦਿ।

ਇਤਿਹਾਸ ਗਵਾਹ ਹੈ ਕਿ ਬਾਦਸ਼ਾਹ ਅਕਬਰ ਤੀਜੇ ਨਾਨਕ ਸ੍ਰੀ ਗੁਰੂ ਅਮਰਦਾਸ ਜੀ ਤੋਂ ਆਸ਼ੀਰਵਾਦ ਲੈਣ ਲਈ ਖੁਦ ਪੁੱਜਾ ਸੀ।

ਗੁਰਬਾਣੀ ਸੰਗੀਤ ਪੱਧਤੀ ਗਾਇਣ ਕਲਾ ਤੇ ਵਾਦਨ ਕਲਾ 'ਚ ਵੱਧ ਤੋਂ ਵੱਧ ਯੋਗਦਾਨ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਗੁਰੂ ਸਾਹਿਬਾਨ ਦਾ ਹੈ। ਯਥਾ ਮੁੱਖ ਵਾਕ ਹੈ:

*"ਕਲਜੁਗ ਮਹਿ ਕੀਰਤਨ ਪਰਧਾਨਾ ॥ ਗੁਰਮਖਿ ਜਪੀਐ ਲਾਇ ਧਿਆਨਾ ॥"*

ਸ੍ਰੀ ਗੁਰੂ ਅਰਜਨ ਦੇਵ ਜੀ ਸਰੰਦੇ ਸਾਜ਼ 'ਤੇ ਜੋ ਉਨ੍ਹਾਂ ਦੀ ਆਪਣੀ ਹੀ ਈਜ਼ਾਦ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਰਤਨ ਕਰਿਆ ਕਰਦੇ ਸਨ। ਗੁਰਬਾਣੀ ਕੀਰਤਨ ਸਹਿਜ ਸੰਜ਼ਮੀ ਹੈ। ਇਕਾਗਰਚਿੱਤ ਹੋ ਕੇ ਕੀਰਤਨੀਏ ਕੀਰਤਨ ਕਰਦੇ ਹਨ। ਅੰਗ ਹਰਕਤ ਸਹਿਜ ਹੁੰਦੀ ਹੈ, ਅੰਗ ਲਚਕਨਾਤਮਕ ਹੈ। ਇਸ ਨੂੰ ਅਸ਼ਲੀਲ ਦੋਸ਼ ਵੀ ਕਿਹਾ ਜਾ ਸਕਦਾ ਹੈ। ਸਾਜਿੰਦਾ ਅਤੇ ਗਾਇਨ ਕਰਤਾ ਇਕਸੁਰ ਅਤੇ ਰਸ-ਵਿਲੀਨ ਹੋ ਕੇ ਸੁੰਨ ਸਮਾਧੀ ਤਕ ਪਹੁੰਚ ਜਾਂਦੇ ਹਨ। ਸ੍ਰਵਣ ਕਰਤਾ ਜੇ ਧੁਰ ਅੰਦਰੋਂ ਨਿਰਮਲ ਬੇਦਾਗ਼ ਹੋਵੇ ਤਾਂ ਉਹ ਵੀ ਸੰਗੀਤ ਨੂੰ ਸਮੂਰਤ ਰੂਪ ਵਿੱਚ ਅਨੁਭਵ ਕਰਦਾ ਵਿਸਮਾਦੀ ਮਖਮੂਰ ਵਿੱਚ ਵੱਸ ਜਾਂਦਾ ਹੈ। ਸੰਗੀਤ ਵਾਹਿਗੁਰੂ ਦੀ ਰਮਤਿ ਸੁਰੀਲੀ ਅਤੇ ਪਵਿੱਤਰ ਆਵਾਜ਼ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 31 ਰਾਗ ਹਨ। ਰਾਗਣੀਆਂ ਅਤੇ ਉਪ-ਰਾਗਣੀਆਂ ਤੋਂ ਇਲਾਵਾ ਛਾਇਆ ਲਿੰਗਿਤ ਰਾਗ (ਉਹ ਰਾਗ ਜਿਨ੍ਹਾਂ 'ਤੇ ਹੋਰਨਾਂ ਰਾਗਾਂ ਦੇ ਪ੍ਰਭਾਵ ਦੀ ਛਾਇਆ ਹੁੰਦੀ ਹੈ) ਸ਼ਾਮਲ ਹਨ ਜਿਨ੍ਹਾਂ ਨੂੰ ਕੀਰਤਨੀਏ ਅਤੇ ਰਸਾਲ ਕੀਰਤਨੀਏ ਆਤਮ-ਭਾਵ ਵਿੱਚ ਗਾਇਨ ਕਰਦੇ ਹਨ।

ਕਿਹਾ ਜਾਂਦਾ ਹੈ ਕਿ ਮਾਤਾ ਸੁੰਦਰੀ ਜੀ ਵੀ ਨਿਰਧਾਰਤ ਰਾਗਾਂ ਵਿੱਚ ਕੀਰਤਨ ਕਰਦੇ ਸਨ। ਭਾਈ ਮਨੀ ਸਿੰਘ ਜੀ ਜੋ ਸ੍ਰੀ ਹਰਿਮੰਦਰ ਸਾਹਿਬ ਮੁੱਖ ਗ੍ਰੰਥੀ ਵੀ ਸਨ, ਤੰਤੀ ਸਾਜ਼ਾਂ ਨਾਲ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਕਰਦੇ ਸਨ।

ਸ੍ਰ. ਜੱਸਾ ਸਿੰਘ ਆਹਲੂਵਾਲੀਆ ਜਿਨ੍ਹਾਂ ਨੂੰ ਪੰਥ ਨੇ ਸੁਲਤਾਨ-ਉਲ-ਕੌਮ ਦਾ ਖਿਤਾਬ ਦਿੱਤਾ ਸੀ, ਮਹਾਨ ਯੋਧੇ ਤੇ ਸੂਰਬੀਰ ਸਨ, ਆਪ ਸੰਗੀਤ ਦੁਆਰਾ ਕੀਰਤਨ ਦੇ ਵੀ ਧਨੀ ਸਨ।

ਬਾਬਾ ਸ਼ਾਮ ਸਿੰਘ ਜੀ ਨੇ 70 ਸਾਲ ਸ੍ਰੀ ਹਰਿਮੰਦਰ ਸਾਹਿਬ ਵਿਖੇ ਵੱਖ-ਵੱਖ ਰਾਗਾਂ ਵਿੱਚ ਕੀਰਤਨ ਕੀਤਾ। ਸ੍ਰੀ ਦਰਬਾਰ ਸਾਹਿਬ ਵਿਖੇ ਗੁਰਮਤਿ ਸੰਗੀਤ ਸ਼ੈਲੀ ਅਨੁਸਾਰ ਅਤਿ ਸੁਰੀਲੀਆਂ ਸੁਰਾਂ ਖਿਖੇਰ ਕੇ ਲੱਖਾਂ ਹੀ ਸੰਗਤਾਂ ਨੂੰ ਨਿਹਾਲ ਕਰਦੇ ਸਨ।

ਸੰਗੀਤ ਦੇ ਸਾਜ਼ ਜਿਹਾ ਕਿ ਰਬਾਬ, ਸਾਰੰਦਾ, ਦਿਲਰੁਬਾ, ਵਚਿੱਤਰ ਵੀਣਾ, ਸਾਰੰਗੀ, ਸਿਤਾਰ, ਤਾਨਪੂਰਾ, ਸਰੋਦ, ਸੰਤੂਰ, ਜਲਤਰੰਗ, ਤਾਊਸ ਉਪਰੋਕਤ ਤੰਤੀ ਸਾਜ਼ ਹਨ, ਭਾਵੇਂ ਅੱਜ ਬਾਬਾ ਸ਼ਾਮ ਸਿੰਘ ਜੀ ਕੀਰਤਨੀਏ, ਭਾਈ ਮਨਸਾ ਸਿੰਘ ਜੀ ਕੀਰਤਨੀਏ ਅਤੇ ਭਾਈ ਹੀਰਾ ਸਿੰਘ ਜੀ ਵਰਗੇ ਕੀਰਤਨੀਏ ਤਾਂ ਨਹੀਂ ਰਹੇ ਜਿਨ੍ਹਾਂ 'ਚ ਮਿਹਨਤ, ਆਲਮ, ਸਾਧਨਾ, ਨੇਮ, ਬੰਦਗੀ ਅਤੇ ਨਿਰੰਤਰ ਰਿਆਜ਼ ਸੀ। ਪਰ ਵਰਤਮਾਨ ਸਮੇਂ ਦੀ ਮੰਗ ਹੈ ਕਿ ਪੁਰਾਤਨ

ਗੁਰਮਤਿ ਸੰਗੀਤ ਦੀ ਪ੍ਰੰਪਰਾ ਅਤੇ ਗਾਇਨ ਉਪਰੋਕਤ ਕੀਰਤਨੀਆਂ ਜਿਹਾ ਹੋਵੇ। ਪਰ ਅਜਿਹਾ ਨਹੀਂ, ਅੱਜ ਵੀ ਹਰਿਮੰਦਰ ਸਾਹਿਬ ਵਿਖੇ ਨਿਰੰਤਰ ਕੀਰਤਨ ਹੁੰਦਾ ਹੈ।

ਸ੍ਰੀ ਹਰਿਮੰਦਰ ਸਾਹਿਬ ਵਿਖੇ ਨਿਰਧਾਰਤ ਰਾਗਾਂ ਵਿੱਚ ਗਾਇਨ ਕਰਨ ਸਮੇਂ ਵੱਡੇ-ਵੱਡੇ ਤੇ ਔਖੇ ਤੋਂ ਔਖੇ ਤਾਲਾਂ ਜਿਵੇਂ ਕਿ ਧਮਾਰ, ਧਰੁਪਦ, ਪੜਤਾਲ, ਵੱਡਾ ਖਿਆਲ (ਵਿਲੰਭਤ ਵਿਚ), ਝੂਮਰਾ, ਫਰੋਦਸਤ, ਸਵਾਰੀ, ਪੰਜਤਾਲ, ਸਤਤਾਲ, ਜੈਤਾਲ, ਖੱਟ ਤਾਲ, ਬ੍ਰਹਮ ਤਾਲ, ਆਡਾ ਚਾਰ ਤਾਲ, ਸੂਲ ਤਾਲ, ਦੀਪ ਚੰਦੀ, ਝੱਪ ਤਾਲ...ਆਦਿ।

ਗੁਰੂ ਰਾਮਦਾਸ ਪਾਤਸ਼ਾਹ ਜੀ ਦੇ ਅਧਿਆਤਮਿਕ ਦਰਬਾਰ:-

*"ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤ ਸਿਰ ਸਾਹਾ ਪਾਤਿਸਾਹੁ ਨਿਹਚਲ ਚਉਰ ਛਤ॥"*

ਗੁਰੂ ਘਰ ਦੇ ਹੋਰ ਕੀਰਤਨੀਏ ਜਿਹਾ ਕਿ ਭਾਈ ਬਾਬਕ ਜੀ, ਭਾਈ ਤਾਬਾ ਜੀ, ਭਾਈ ਮੀਰਾ ਜੀ, ਭਾਈ ਤਾਨਾ ਜੀ, ਭਾਈ ਨੱਥਾ ਜੀ, ਭਾਈ ਗਿਆਨ ਸਿੰਘ ਜੀ ਮਾਲਮਸਤ, ਬਾਬਾ ਸ਼ਾਮ ਸਿੰਘ ਜੀ, ਭਾਈ ਧਰਮ ਸਿੰਘ ਜੀ ਜ਼ਖ਼ਮੀ, ਭਾਈ ਦਲਜੀਤ ਸਿੰਘ ਜੀ ਤਾਨ, ਭਾਈ ਬੂੜਾ ਜੀ, ਭਾਈ ਸੁੰਦਰ ਸਿੰਘ ਜੀ, ਭਾਈ ਸ਼ੁੱਧ ਸਿੰਘ ਜੀ, ਭਾਈ ਹਰਨਾਮ ਸਿੰਘ ਜੀ ਠੱਟੇ ਟਿੱਬੇ ਵਾਲੇ, ਭਾਈ ਪਰਧਾਨ ਸਿੰਘ ਜੀ, ਭਾਈ ਬਖ਼ਸ਼ੀਸ਼ ਸਿੰਘ ਜੀ, ਭਾਈ ਹੀਰਾ ਸਿੰਘ ਜੀ ਆਦਿ।

ਸੰਗੀਤ ਦੀ ਵਿਦਿਆ, ਸਿਖਿਆ ਦੇਣ ਵਾਲੀਆਂ ਸੰਸਥਾਵਾਂ ਜਿਵੇਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ, ਭਾਈ ਵੀਰ ਸਿੰਘ ਗੁਰਮਤਿ ਵਿਦਿਆਲਾ ਯਤੀਮਖ਼ਾਨਾ ਪੁਤਲੀਘਰ ਅੰਮ੍ਰਿਤਸਰ, ਬੁੱਢਾ ਜੋਹੜ ਰਾਜਸਥਾਨ, ਮਸਤੂਆਣਾ ਟਕਸਾਲ, ਸਿੰਘੋਵਾਲ ਟਕਸਾਲ, ਹਰਗਣਾ ਟਕਸਾਲ, ਤਰਨ ਤਾਰਨ ਟਕਸਾਲ, ਡਮੇਲੀ ਟਕਸਾਲ, ਦਮਦਮਾ ਸਾਹਿਬ ਟਕਸਾਲ, ਦੋਧਰਪੁਰ ਟਕਸਾਲ, ਸੇਵਾ ਪੰਥੀ ਟਕਸਾਲ ਗੋਨਿਆਣਾ, ਦਮਦਮੀ ਟਕਸਾਲ ਮਹਿਤਾ, ਗੁਰਮਤਿ ਸੰਗੀਤ ਸੁਸਾਇਟੀ ਪਟਿਆਲਾ, ਅੰਮ੍ਰਿਤਕੀਰਤਨ ਟਰੱਸਟ ਚੰਡੀਗੜ੍ਹ, ਗੁਰਮਤਿ ਸੰਗੀਤ ਅਕੈਡਮੀ ਫਿਰੋਜਪੁਰ, ਗੁਰਮਤਿ ਸੰਗੀਤ ਅਕੈਡਮੀ ਅਨੰਦਪੁਰ ਸਾਹਿਬ, ਗੁਰਬਾਣੀ ਸੰਗੀਤ ਅਕੈਡਮੀ ਕਲਕੱਤਾ, ਗੁਰਮਤਿ ਸੰਗੀਤ ਵਿਦਿਆਲਾ ਰੂਮੀ ਵਾਲਾ, ਨੀਲਮ ਸੰਗੀਤ ਮੰਦਿਰ ਨਵਾਂ ਸ਼ਹਿਰ, ਫਾਈਵ ਸਟਾਰ ਸੰਗੀਤ ਸਭਾ ਜਲੰਧਰ, ਬੰਦੀ ਛੋੜ ਸੰਗੀਤ ਵਿਦਿਆਲਾ ਦਿੱਲੀ, ਜਵੱਦੀ ਕਲਾ ਟਕਸਾਲ ਲੁਧਿਆਣਾ, ਪ੍ਰੋ. ਚਤਰ ਸਿੰਘ ਗੁਰਮਤਿ ਸੰਗੀਤ ਅਕੈਡਮੀ ਪਟਿਆਲਾ, ਗੁਰਮਤਿ ਇੰਸਟੀਚਿਊਟ ਤਲਵੰਡੀ ਸਾਬੋ ਬਠਿੰਡਾ, ਸੰਗਤੀ ਮੀਰੀ ਪੀਰੀ ਦੀ ਸੰਗੀਤਕ ਅਕੈਡਮੀ ਛੇਹਰਾਟਾ ਸਾਹਿਬ ਆਦਿ ਹਨ। ਉਪਰੋਕਤ ਸੰਗੀਤ ਸਿੱਖ ਸੰਸਥਾਵਾਂ ਦਿਲਕਸ਼ ਅਤੇ ਪ੍ਰਾਕ੍ਰਿਤਕ ਹੁਸਨ ਨਾਲ ਲਬਰੇਜ਼ ਹਨ।

ਨਿਰਸੰਦੇਹ ਕਿਹਾ ਜਾ ਸਕਦਾ ਹੈ ਕਿ ਭਾਰਤੀ ਸ਼ਾਸਤਰੀ ਸੰਗੀਤ ਦੇ ਤੁੱਲ ਗੁਰਮਤਿ ਸੰਗੀਤ, ਨਾਨਕ ਸੰਗੀਤ/ਕੀਰਤਨ ਅਤੇ ਗੁਰਮਤਿ ਸ਼ੈਲੀ ਅਨੇਕ ਪੱਖਾਂ ਤੋਂ ਉੱਚਤਮ, ਸ੍ਰੇਸ਼ਠ ਹੈ।

'ਗੁਰਮਤਿ ਸੰਗੀਤ ਅਤੇ ਭਗਤੀ ਕੀਰਤਨ ਪ੍ਰੰਪਰਾ' ਪੁਸਤਕ ਤੁਹਾਡੇ ਹੱਥਾਂ ਵਿੱਚ ਹੈ। ਸੰਗੀਤ ਨਾਲ ਸੰਬੰਧਤ ਪਾਠਕ ਜਨ ਇਸ ਪੁਸਤਕ ਤੋਂ ਲਾਹਾ ਪ੍ਰਾਪਤ ਕਰ ਸਕਣਗੇ।

ਮੈਂ ਸੰਗੀਤ ਦਾ ਗਿਆਤਾ ਨਹੀਂ, ਵਿਦਿਆਰਥੀ ਵੀ ਨਹੀਂ, ਹਾਂ। ਸਰਵਣ ਕਰਤਾ ਜ਼ਰੂਰ ਹਾਂ। ਇਹ ਪੁਸਤਕ ਮੇਰੇ ਲਈ ਚਨੌਤੀ ਸੀ, ਗੁਰੂ ਜੀ ਬਖਸ਼ਿਸ਼ ਕੀਤੀ ਮੇਹਨਤ ਘੇ ਘਾਲਣਾ ਉਪਰੰਤ ਬਹੁਤ ਸਾਰੇ ਸੰਗੀਤ ਵਿਦਵਾਨਾਂ ਤੇ ਪ੍ਰੇਮੀਆਂ ਦੇ ਸਹਿਯੋਗ ਸਦਕਾ ਇਹ ਕਾਰਜ ਸਿਰੇ ਚੜ੍ਹਿਆ ਹੈ। ਜਿਉਂਦੇ ਜੀਅ ਸੰਪੂਰਨ ਹੋਣਾ ਔਖਾ ਹੈ ਜੋ ਉਣਤਾਈਆਂ, ਖਾਮੀਆਂ ਪੁਸਤਕ ਵਿੱਚ ਰਹਿ ਗਈਆਂ ਉਹ ਇਸ ਨਿ੍ਗੁਣੇ ਦੀ ਝੋਲੀ 'ਚ ਸਮਝੋ ਜੋ ਤੁਹਾਡੇ ਪੜ੍ਹਨ ਯੋਗ ਕੁਝ ਹੋ ਸਕਿਆ ਉਹ ਤੁਹਾਡੀ ਅਸੀਸ ਹੈ।

***ਦਿਲਜੀਤ ਸਿੰਘ ਬੇਦੀ***
*ਮੀਤ ਸਕੱਤਰ, ਐਸ.ਜੀ.ਪੀ.ਸੀ.*
*diljitbedi@ymail.com*
*98148-98570*

# ਗੁਰਮਤਿ ਸੰਗੀਤ-ਸਿਧਾਂਤ ਅਤੇ ਸਰੂਪ

*ਡਾ. ਜਤਿੰਦਰ ਸਿੰਘ ਖੰਨਾ*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੱਖ ਤੌਰ 'ਤੇ ਸੰਗੀਤ ਦੀ ਵਿਆਕਰਨ ਦਾ ਗ੍ਰੰਥ ਨਹੀਂ ਹਨ। ਜਦੋਂ ਇਕ ਤੋਂ ਵੱਧ ਧਰਮਾਂ ਨੇ ਸੰਗੀਤ ਰਾਹੀਂ ਭਗਤੀ ਕਰਨ ਦੀ ਆਗਿਆ ਬਖ਼ਸ਼ੀ ਤਾਂ ਵਖਰੇਵਾਂ ਕਰਨ ਹਿੱਤ ਸਿੱਖ ਸੰਗੀਤ, ਸਿੱਖ ਧਰਮ ਦਾ ਸੰਗੀਤ ਅਤੇ ਸਿੱਖ ਸੰਗੀਤ ਵਰਗੇ ਸ਼ਬਦ ਹੋਂਦ ਵਿੱਚ ਆਏ। ਜੇ ਆਦਿ ਗ੍ਰੰਥ ਦੀ ਭਾਸ਼ਾ ਨੂੰ ਆਧਾਰ ਬਣਾਈਏ ਤਾਂ ਸਿੱਖ ਸੰਗੀਤ ਲਈ ਮੁੱਢਲੇ ਅਤੇ ਆਧਾਰ-ਭੂਤ ਸ਼ਬਦ ਹੋਣਗੇ-ਕੀਰਤਨ, ਸਿੱਖ ਕੀਰਤਨ, ਗੁਰਬਾਣੀ ਕੀਰਤਨ, ਬਾਣੀ-ਗਾਇਨ, ਸ਼ਬਦ-ਗਾਇਨ, ਗੁਰਬਾਣੀ ਗਾਇਨ ਅਤੇ ਸ਼ਬਦ-ਪੜ੍ਹਨਾ ਆਦਿ। ਅਜੋਕੇ ਸਮੇਂ ਵਿੱਚ ਗੁਰਮਤਿ ਸੰਗੀਤ ਅਤੇ ਨਿਰਧਾਰਿਤ ਰਾਗਾਂ ਵਿੱਚ ਸ਼ਬਦ-ਗਾਇਨ ਵਰਗੇ ਸ਼ਬਦ ਸਗੋਂ ਕੀਰਤਨ ਨਾਲੋਂ ਵੀ ਵੱਧ ਪ੍ਰਚਾਰ ਪਾ ਗਏ ਕਿਉਂਕਿ ਆਦਿ-ਗ੍ਰੰਥ ਵਿੱਚ ਵਿਸ਼ੇਸ਼ ਸ਼ਬਦਾਂ ਦੀ ਜ਼ਰੂਰਤ ਨਹੀਂ।

ਕੋਈ ਇਹ ਵੀ ਕਹਿ ਸਕਦਾ ਹੈ ਕਿ ਗੁਰਮਤਿ ਸੰਗੀਤ ਤਾਂ ਸਿੱਖ ਪਰੰਪਰਾ ਨਾਲੋਂ ਟੁੱਟਿਆ ਹੋਇਆ ਸ਼ਬਦ ਹੈ। ਇਹ ਤਾਂ ਹਿੰਦੂ-ਸੰਗੀਤ ਦੇ ਸ਼ਿਵ ਜਾਂ ਸੁਮੇਸ਼ਵਰ ਮੱਤ, ਭਰਤ-ਮੱਤ, ਹਨੂੰਮਾਨ ਜਾਂ ਹਨੂੰਮਾਨ-ਮੱਤ, ਕ੍ਰਿਸ਼ਨ ਜਾਂ ਕੱਲੀਨਾਥ-ਮੱਤ ਅਤੇ ਰਾਗ ਅਰਨਵ-ਮੱਤ ਨਾਲ ਆਦਿ-ਗ੍ਰੰਥ ਦੇ ਅੰਤ ਵਿੱਚ ਲਿਖੀ ਕਾਵਿ-ਰੂਪ ਮਾਲਾ ਦਾ ਮੁਕਾਬਲਤਨ ਨਿਖੇੜ ਪ੍ਰਸਤੁਤ ਕਰਨ ਹਿੱਤ ਬਣਾਇਆ ਗਿਆ ਸੀ। ਪਰ ਵਸਤੂ ਸਥਿਤੀ ਇਸ ਦੇ ਬਿਲਕੁਲ ਵਿਪਰੀਤ ਹੈ ਕਿਉਂਕਿ ਸਿੱਖ ਧਰਮ ਦੇ ਮੋਕਲੇ ਦਿੱਸ-ਹੱਦਿਆਂ ਵਿੱਚ ਬਹੁਤ ਕੁਝ ਸਮਾ ਲੈਣ ਦੀ ਸਮਰੱਥਾ ਹੈ। ਹਿੰਦੂ ਧਰਮ ਦੇ ਵਿਸ਼ਾਲ ਸਮੁੰਦਰ ਵਿੱਚ 800 ਵਰ੍ਹਿਆਂ ਤਕ ਇਕ ਜਵਾਰਭਾਟਾ ਬੜੇ ਵੇਗ ਨਾਲ ਆਉਂਦਾ ਰਿਹਾ ਜਿਸ ਨੂੰ ਇੰਦੂ ਭੂਸ਼ਣ ਬੈਨਰਜੀ ਵਰਗੇ ਇਤਿਹਾਸਕਾਰਾਂ ਨੇ ਭਗਤੀ ਕਾਲ ਜਾਂ ਭਗਤੀ ਅੰਦੋਲਨ ਦਾ ਨਾਮ ਦਿੱਤਾ। ਜਿਹੜੀਆਂ ਭਗਤੀ ਲਹਿਰਾਂ ਸਮਾਜਿਕ ਨੇਕੀ ਦੇ ਚੰਨ ਪ੍ਰਤਿ ਉੱਛਲ-ਉੱਛਲ ਕੇ ਪ੍ਰਭਾਵਿਤ ਹੋਈਆਂ, ਉਹ ਅੰਤ ਨੂੰ ਮੌਜੂਦ ਸਮਾਜਿਕ ਬੁਰਾਈਆਂ ਨੂੰ ਹੀ ਗਲ੍ਹ ਲਾ ਕੇ ਹਿੰਦੂ ਸਮੁੰਦਰ ਵਿੱਚ ਸਮਾ ਗਈਆਂ ਪਰ ਗੁਰੂ ਨਾਨਕ ਰਾਹੀਂ ਪੰਜਾਬ ਵਿੱਚ ਜਗਤ-ਜਲੰਦੇ ਨੂੰ ਤਾਰਨ ਹਿੱਤ ਜਿਹੜਾ ਕਾਰਜ ਸੁਲਤਾਨਪੁਰ ਦੀ ਵੇਈਂ ਨਦੀ ਵਿੱਚ ਤਿੰਨ ਦਿਨ ਤੱਕ ਡੁੱਬੇ ਰਹਿਣ ਤੇ ਕਿਸੇ ਲੋਧੀ ਦੇ ਮੋਦੀਖਾਨੇ ਵਿੱਚ ਸੌਦਾ ਤੋਲਦੇ ਬਾਲਕੇ ਨੇ ਅਰੰਭਿਆ, ਉਹ ਹਿੰਦੂ ਸਮੁੰਦਰ ਦੇ ਤਟ-ਕੰਢੇ ਤੋੜ ਕੇ ਰੇਤ ਵਿੱਚ ਦੀ ਆਪਣੀ ਜਗ੍ਹਾ ਨਿਰਧਾਰਿਤ ਕਰਦੇ ਹੋਏ ਇਕ ਅੱਡਰੀ ਮਹਾਂਨਦੀ ਦੇ ਰੂਪ ਵਿੱਚ ਵਹਿਣ ਲੱਗਾ।

ਨੌਵੀਂ ਸਦੀ ਵਿੱਚ ਕੁਮਾਰਲ ਭੱਟ ਅਤੇ ਸ਼ੰਕਰ ਆਚਾਰੀਆ ਨੇ ਜਿਹੜੀ ਭਗਤੀ ਜੋਤ ਬਾਲੀ, ਉਹ ਸੰਨ 1708 ਈਸਵੀ ਤੱਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਤੱਕ ਲੱਟ-ਲੱਟ ਭੱਖਦੀ ਰਹੀ। ਸਿੱਖ ਧਰਮ ਵਿੱਚ ਸਦੀਵੀ ਤੌਰ 'ਤੇ ਗੁਰਬਾਣੀ ਦੀ ਲਾਟ

ਮਘਦੀ ਹੈ ਅਤੇ ਇਸ ਨੂੰ ਨਿੱਘ ਪ੍ਰਦਾਨ ਕਰਦਾ ਹੈ ਸੰਗੀਤ ਦੇ ਸੁਰਾਂ ਦਾ ਸੇਕ। ਫਿਰ ਇਸ ਦਾ ਨਾਮ ਕੀਰਤਨ ਵੀ ਹੋ ਸਕਦਾ ਹੈ ਅਤੇ ਗੁਰਮਤਿ ਸੰਗੀਤ ਵੀ।

**ਗੁਰਮਤਿ ਸੰਗੀਤ ਦੀ ਪਰਿਭਾਸ਼ਾ**

ਗੁਰਮਤਿ ਸੰਗੀਤ ਦੇ ਅਮੁੱਕ ਘੇਰੇ ਦੇ ਅੰਤਰਗਤ ਸਿਧਾਂਤਾਂ ਦੀ ਅਸੀਮ ਪਰਿਧੀ ਅਤੇ ਬੇਹੱਦ ਚੌੜਾ ਵਿਆਸ ਮੌਜੂਦ ਹੈ ਜੋ ਹੱਦ ਤੋਂ ਬੇਹੱਦ ਅਤੇ ਸਥੂਲ ਤੋਂ ਸੂਖਮ ਵੱਲ ਦਾ ਦੋ-ਮੁੱਖਾ ਅਤੇ ਉਲਟੀਆਂ ਦਿਸ਼ਾਵਾਂ ਵਿੱਚ ਚੱਲਣ ਵਾਲਾ ਨਿਰੰਤਰ ਸਫ਼ਰ ਜਾਰੀ ਰੱਖਾ ਹੋਇਆ ਹੈ। ਇਸ ਲਈ ਗੁਰਮਤਿ ਦੇ ਸਿਧਾਂਤ ਤਾਂ ਸਦੀਵੀ ਹਨ ਪਰ ਗੁਰਮਤਿ ਸੰਗੀਤ ਦੇ ਸਰੂਪ ਵਿੱਚ ਸਮੇਂ-ਸਮੇਂ ਭਿੰਨਤਾ ਦੇਖੀ ਜਾ ਸਕਦੀ ਹੈ ਜਿਵੇਂ, ਜੇ ਇਹ ਮੰਨ ਕੇ ਚੱਲੀਏ ਕਿ ਧਾਰਮਿਕ ਸੰਗੀਤ ਭਾਰਤ ਦੇ ਨਾਟਿਯ-ਸ਼ਾਸਤਰ ਦੀ ਸੰਗੀਤ-ਪੱਧਤੀ ਦਾ ਮਾਰਗ ਜਾਂ ਮਾਰਗੀ ਜਾਂ ਗੰਧਰਵ ਸੰਗੀਤ ਹੈ, ਅਪਰਿਵਰਤਨਸ਼ੀਲ ਅਤੇ ਅਟੱਲ ਹੈ ਤਾਂ ਗੁਰਮਤਿ ਅਰਥਾਤ ਗੁਰਬਾਣੀ ਜ਼ਰੂਰ ਮਾਰਗੀ ਕਹੀ ਜਾ ਸਕਦੀ ਹੈ ਪਰ ਇਸ ਦੀ ਵਿਆਖਿਆ ਜੋ ਕਥਾ ਦੇ ਰੂਪ ਵਿੱਚ ਕੀਤੀ ਜਾਂਦੀ ਹੈ ਹਮੇਸ਼ਾ ਇੱਕੋ ਜਿਹੀ ਨਹੀਂ ਹੁੰਦੀ ਜਦ ਕਿ ਮਾਰਗੀ ਸੰਗੀਤ ਕਰੜੇ ਨਿਯਮਾਂ ਵਿੱਚ ਬੰਨ੍ਹਿਆ ਗਿਆ ਹੈ।

ਜੇ ਗੁਰਮਤਿ ਸੰਗੀਤ ਨੂੰ ਗਾਨ ਜਾਂ ਦੇਸੀ ਸੰਗੀਤ ਕਹੀਏ ਤਾਂ ਇਹ ਇੱਕ ਪਾਸੇ ਤਾਂ ਪਰਿਵਰਤਨਸ਼ੀਲ ਹੈ ਪਰ ਦੂਜੇ ਪਾਸੇ ਆਪਣੇ ਲਕਸ਼ ਤੋਂ ਭਟਕਦਾ ਨਹੀਂ ਅਤੇ ਭੋਗ ਵਿਲਾਸ ਦੀ ਵਸਤੂ ਨਹੀਂ ਬਣਦਾ। ਜੇ ਮਾਤਾ ਦੀਆਂ ਭੇਟਾਂ ਵਾਂਗ ਮਾਤਾ ਦੀ ਉਸਤਤੀ ਉੱਤੇ ਫਿਲਮੀ ਗਾਣਿਆਂ ਦੀਆਂ ਧੁਨਾਂ ਛਾ ਜਾਣ ਤਾਂ ਇਹ ਕੀਰਤਨ ਨਹੀਂ ਪਰ ਜੇ ਵਾਰਾਂ ਉੱਤੇ ਲਿਖੀਆਂ ਧੁਨੀਆਂ ਆਪਣਾ ਮੂਲ ਸਰੂਪ ਲੋਕਾਂ ਨੂੰ ਭੁਲਾ ਦੇਣ ਤੇ ਗੁਰੂ ਘਰ ਦੇ ਸ਼ਬਦ ਅਗੇਰੇ ਆ ਜਾਣ ਤਾਂ ਫਿਰ ਇਸ ਦੀ ਕੋਈ ਮਨਾਹੀ ਨਹੀਂ ਸਗੋਂ ਅਲਾਹੁਣੀਆਂ, ਸੋਹਲੇ, ਘੋੜੀਆਂ, ਕੁਚੱਜੀ ਅਤੇ ਸੁਚੱਜੀ, ਆਦਿ ਸ਼ਬਦ ਲੋਕ ਰੰਗ ਦੇ ਹੋਣ 'ਤੇ ਵੀ ਗੁਰਬਾਣੀ ਦਾ ਅਟੁੱਟ ਹਿੱਸਾ ਹਨ।

ਗੁਰਮਤਿ ਕੀਰਤਨ ਲੋਕ ਸੰਗੀਤ ਵੀ ਹੈ ਅਤੇ ਸ਼ਾਸਤਰੀ ਸੰਗੀਤ ਵੀ ਕਿਉਂਕਿ ਕੀਰਤਨੀਏ ਰਾਗ ਗਾਣ ਕਾਰਨ ਹੀ ਰਾਗੀ ਅਤੇ ਰਬਾਬੀ ਅਖਵਾਉਂਦੇ ਹਨ ਪਰ ਉੱਚੀ ਹੇਕ ਨਾਲ ਵਾਰਾਂ ਗਾਣ ਵਾਲੇ ਢਾਡੀ ਵੀ ਤਾਂ ਹਨ। ਗੁਰੂ ਨਾਨਕ ਸਾਹਿਬ ਨੇ ਤਾਂ ਆਪਣੇ ਆਪ ਨੂੰ ਸਗੋਂ ਢਾਡੀ ਅਖਵਾਉਣਾ ਬਿਹਤਰ ਸਮਝਿਆ ਹੈ। ਲਿਖਦੇ ਹਨ, "ਹਉ ਢਾਡੀ ਵੇਕਾਰ ਕਾਰੇ ਲਾਇਆ ॥"

ਇਕ ਪਾਸੇ ਤਾਂ ਕੀਰਤਨ-ਨਿਰਧਾਰਿਤ ਰਾਗਾਂ ਵਿੱਚ ਭਾਵ ਜਿਸ ਰਾਗ ਦਾ ਸਿਰਲੇਖ ਜਿਸ ਸ਼ਬਦ ਉੱਤੇ ਦਰਜ ਹੈ ਉਸ ਰਾਗ ਦੇ ਸੁਰਾਂ ਨੂੰ ਬਿਨਾਂ ਬਦਲੇ ਗਾਣ ਵਾਲੇ ਰਾਗੀ ਮੌਜੂਦ ਹਨ ਅਤੇ ਦਾਅਵਾ ਕਰਦੇ ਹਨ ਕਿ ਉਨ੍ਹਾਂ ਆਸਾ ਰਾਗ ਨੂੰ ਆਧੁਨਿਕ ਸਰੂਪ ਵਿੱਚ ਪਿਛਲੇ 500 ਵਰ੍ਹਿਆਂ ਤ਼ਕ ਸਾਂਭਿਆ ਹੈ। ਪਰ ਦੂਜੇ ਪਾਸੇ ਹਰਿਮੰਦਰ ਸਾਹਿਬ ਦੀਆਂ ਸੰਗੀਤ ਪਰੰਪਰਾਵਾਂ ਵਿੱਚ ਸ੍ਰੀ ਰਾਗ ਦੇ ਦੋ ਪ੍ਰਕਾਰ ਭਾਰਤ ਦੇ ਸੰਗੀਤ ਦੇ ਇਤਿਹਾਸ ਦੇ ਉੱਤਰ ਮੱਧ ਕਾਲ ਦੇ ਰਾਗਾਂ ਦੇ ਤਬਦੀਲ ਹੁੰਦੇ ਜਾਂਦੇ ਸਰੂਪ ਨਾਲ ਤੁਰੇ ਹਨ ਜਿਵੇਂ ਸ੍ਰੀ ਰਾਗ ਦਾ

ਮੂਲ ਪ੍ਰਕਾਰ ਹੈ-ਸਾ, ਰੇ, ਗੁ, ਮ, ਪ, ਧ, ਨੀ, ਸਾਂ (ਕਾਫ਼ੀ ਅੰਗ) ਅਤੇ ਪਰਿਵਰਤਿਤ ਪ੍ਰਕਾਰ ਹੈ-ਸਾ, ਰੁੇ, ਮੱ, ਪ, ਨੀ, ਸਾਂ, ਨੀ, ਧੁ, ਪ, ਮੱ, ਗ, ਰੁੇ,- ਸਾ (ਪੂਰਵੀ ਅੰਗ)।

ਇਕ ਪਾਸੇ ਤਾਂ ਕੀਰਤਨ ਨਿਰੋਲ ਗਾਣਾ ਹੈ ਪਰ ਦੂਜੇ ਸਾਜ਼ਾਂ ਦੀ ਸੰਗਤ ਵੀ ਕੀਰਤਨ ਦੀ ਸ਼ਾਨ ਹੈ ਅਤੇ ਇਨ੍ਹਾਂ ਦਾ ਸੁਤੰਤਰ ਵਾਦਨ ਵੀ ਕੀਰਤਨ ਦਾ ਅੰਗ ਹੈ ਤਾਂ ਹੀ ਤਾਂ ਰਾਗੀ ਤੰਤੀ ਸਾਜ਼ਾਂ ਨਾਲ ਵੀ ਕੀਰਤਨ ਕਰਦੇ ਸਨ ਅਤੇ ਹੁਣ ਹਾਰਮੋਨੀਅਮ ਅਤੇ ਕੀ-ਬੋਰਡ (ਸਿੰਥਸਾਇਜ਼ਰ) ਵੀ ਵਰਤਦੇ ਹਨ ਅਤੇ ਸਾਜ਼ਾਂ ਕਾਰਨ ਹੀ ਕੀਰਤਨੀਆਂ ਨੂੰ ਰਬਾਬ ਤੋਂ ਰਬਾਬੀ ਅਤੇ ਢੱਡ ਤੋਂ ਢਾਡੀ ਕਿਹਾ ਜਾਂਦਾ ਹੈ ਪਰ ਹਰ ਥਾਂ 'ਤੇ ਇਹ ਸੂਤਰ ਲਾਗੂ ਨਹੀਂ ਹੁੰਦਾ ਕਿਉਂਕਿ ਰਾਗੀ ਸਿੰਘਾਂ ਨੂੰ ਤਾਊਸ ਅਤੇ ਸਾਰੰਦਾ ਸਾਜ਼ਾਂ ਕਾਰਨ ਤਾਊਸੀਏ ਅਤੇ ਸਾਰੰਦੀਏ ਨਹੀਂ ਬੁਲਾਇਆ ਜਾਂਦਾ।

**ਗੁਰਬਾਣੀ**

ਗੁਰਮਤਿ ਸੰਗੀਤ ਦਾ ਕੇਂਦਰ ਬਿੰਦੂ ਗੁਰਬਾਣੀ ਹੈ। ਇਸ ਦੀ ਲਗ-ਮਾਤਰ ਨੂੰ ਤਬਦੀਲ ਕਰਨ ਦੀ ਮਨਾਹੀ ਹੈ। ਇਕ ਵਰਗੀਕਰਨ ਅਨੁਸਾਰ ਗੁਰਬਾਣੀ ਦੀਆਂ ਚਾਰ ਸ਼੍ਰੇਣੀਆਂ ਹਨ :

1. ਨਿਰੋਲ ਬਾਣੀ: ਇਸ ਨੂੰ ਸ਼ੁੱਧ ਬਾਣੀ ਵੀ ਕਹਿੰਦੇ ਹਨ। ਇਸ ਦੇ ਅੰਤਰਗਤ ਆਦਿ ਗ੍ਰੰਥ ਅਤੇ ਦਸਮ-ਗ੍ਰੰਥ ਵਿੱਚ ਦਰਜ ਬਾਣੀ ਆਉਂਦੀ ਹੈ। ਗੁਰੂ ਸਾਹਿਬਾਨ ਨੂੰ ਛੱਡ ਕੇ ਆਦਿ ਗ੍ਰੰਥ ਦੇ ਬਾਣੀਕਾਰਾਂ ਦੀ ਹੋਰ ਬਾਣੀ ਜੋ ਆਦਿ ਗ੍ਰੰਥ ਵਿੱਚ ਦਰਜ ਨਹੀਂ, ਵੀ ਮਿਲਦੀ ਹੈ। ਇਹ ਸਿੱਖਾਂ ਨੂੰ ਕਬੂਲ ਨਹੀਂ ਪਰ ਇਨ੍ਹਾਂ ਦੇ ਸਿੱਖਾਂ ਤੋਂ ਇਲਾਵਾ ਹੋਰ ਦੂਜੇ ਪੈਰੋਕਾਰ ਵੀ ਮੌਜੂਦ ਹਨ ਜਿਵੇਂ ਕਬੀਰ-ਪੰਥੀਏ, ਆਦਿ। ਇਹ ਮੰਨਦੇ ਹਨ ਕਿ ਕੇਵਲ ਆਦਿ-ਗ੍ਰੰਥ ਦੀ ਬਾਣੀ ਹੀ ਮੂਲ ਹੈ ਜੋ ਸਿੱਖਾਂ ਨੇ ਜਾਨ ਹੂਲ ਕੇ ਵੀ ਸਾਂਭੀ ਹੈ ਪਰ ਕਬੀਰ ਜੀ ਦੀ ਆਦਿ-ਗ੍ਰੰਥ ਬਾਹਰੀ ਬਾਣੀ ਅਸਲੀ ਜਾਂ ਨਕਲੀ ਹੋ ਸਕਦੀ ਹੈ।

   ਸਮੁੱਚਾ ਸਿੱਖ ਜਗਤ ਜੇ ਜੁੜ ਕੇ ਬੈਠੇ ਤਾਂ ਇਹ ਨਿਸ਼ਚਾ ਹੋ ਸਕਦਾ ਹੈ ਕਿ ਕੀ ਦਸਮ ਗ੍ਰੰਥ ਦੀ ਬਾਣੀ ਵਿੱਚ ਕੋਈ ਰਲਾ ਹੈ ਤੇ ਕੀ ਇਸ ਨੂੰ ਸ਼ੁੱਧ ਕਰਨ ਦੀ ਲੋੜ ਹੈ? ਪਰ ਇਹ ਬੜੇ ਨਾਜ਼ੁਕ ਵਿਸ਼ੇ ਹਨ ਜੋ ਬਹੁਤ ਸੋਚ ਸਮਝ ਕੇ ਛੇੜਨੇ ਚਾਹੀਦੇ ਹਨ। ਸਮਾਜਿਕ ਮਾਨਤਾਵਾਂ ਪਿਛੋਕੜ ਤੱਕ ਪੁੱਜਣ ਹਿੱਤ ਚਰਚਾ ਅਤੇ ਖੋਜ ਦਾ ਵਿਸ਼ਾ ਹੋ ਸਕਦੀਆਂ ਹਨ। ਇਨ੍ਹਾਂ ਨੂੰ ਮੁੜ-ਮੁੜ ਖੰਘਾਲਿਆ ਜਾ ਸਕਦਾ ਹੈ ਪਰ ਬਹੁਤੀ ਵਾਰ ਇਨ੍ਹਾਂ ਸਥਾਪਿਤ ਹੋ ਚੁੱਕੀਆਂ ਕਦਰਾਂ-ਕੀਮਤਾਂ ਨੂੰ ਮੇਟਣਾ ਬਹੁਤਾ ਲਾਹੇਵੰਦ ਨਹੀਂ ਹੁੰਦਾ ਕਿਉਂਕਿ ਇਹ ਵਿਗਿਆਨ ਨਹੀਂ। ਇਨ੍ਹਾਂ ਦੇ ਬਣੇ ਰਹਿਣ ਨਾਲ ਵਿਗੜਦਾ ਕੁਝ ਨਹੀਂ ਪਰ ਟੁੱਟ ਜਾਣ ਨਾਲ ਦਿਲ ਟੁੱਟ ਜਾਂਦੇ ਨੇ। ਭਗਤੀ ਵਿੱਚ ਸੱਚ ਤਾਂ ਹੈ ਪਰ ਸ਼ਰਧਾ ਵੀ ਹੈ।

2. ਪ੍ਰਮਾਣਿਕ ਬਾਣੀ ਗੁਰੂ ਗ੍ਰੰਥ ਸਾਹਿਬ: ਵਾਰਾਂ ਭਾਈ ਗੁਰਦਾਸ, ਦਸਮ ਗ੍ਰੰਥ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਪ੍ਰਮਾਣਿਕ ਹੈ ਅਤੇ ਇਸ ਨੂੰ ਸਿੱਖ ਧਰਮ ਦੀ ਕੁੰਜੀ ਕਹਿੰਦੇ ਹਨ।

3. ਸਧਾਰਨ ਬਾਣੀ: ਸਿੱਖ ਇਤਿਹਾਸ ਅਤੇ ਦਰਸ਼ਨ ਦੀ ਗਾਥਾ ਕਹਿਣ ਵਾਲੇ ਗੀਤ ਅਤੇ ਵਾਰਾਂ ਆਦਿ ਸਧਾਰਨ ਬਾਣੀ ਹੈ ਪਰ ਇਨ੍ਹਾਂ ਦਾ ਗਾਇਨ ਸ੍ਰੀ ਹਰਿਮੰਦਰ ਸਾਹਿਬ ਵਰਗੇ ਗੁਰਦੁਆਰਿਆਂ ਵਿੱਚ ਨਹੀਂ ਕੀਤਾ ਜਾਂਦਾ ਪਰ ਸ੍ਰੀ ਦਰਬਾਰ ਸਾਹਿਬ ਜੀ ਦੀ ਪ੍ਰਕਰਮਾ ਵਿੱਚ ਵਾਰਾਂ ਗਾਈਆਂ ਜਾ ਸਕਦੀਆਂ ਹਨ।
4. ਕੱਚੀ ਬਾਣੀ: ਆਦਿ ਗ੍ਰੰਥ ਤੋਂ ਬਾਹਰੀ ਗੁਰੂਆਂ ਦੀ ਜੇ ਕੋਈ ਬਾਣੀ ਪ੍ਰਚਲਿਤ ਹੈ ਤਾਂ ਉਹ ਕੱਚੀ ਬਾਣੀ ਹੈ ਤੇ ਸਿੱਖਾਂ ਨੂੰ ਕਬੂਲ ਨਹੀਂ ਸਗੋਂ ਉਨ੍ਹਾਂ ਲਈ ਬੇਲੋੜੀ ਅਤੇ ਫਜ਼ੂਲ ਹੈ। ਪੰਚਮ ਪਾਤਸ਼ਾਹ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਾਂ ਪ੍ਰਥਮ ਬੀੜ ਨੂੰ ਖਾਰੀ ਬੀੜ ਕਹਿ ਕੇ ਤ੍ਰਿਸਕਾਰ ਦਿੱਤਾ ਸੀ।

**ਗਾਇਨ**

ਗੁਰਬਾਣੀ ਦੇ ਪ੍ਰਚਾਰ ਅਤੇ ਪ੍ਰਸਾਰ ਹਿੱਤ ਇਸ ਨੂੰ ਗਾਇਨ ਦੇ ਲੜ ਲਾਇਆ ਗਿਆ। ਇਹ ਵੀ ਕਿਹਾ ਜਾ ਸਕਦਾ ਹੈ ਕਿ ਗਾਇਨ ਨੂੰ ਗੁਰਬਾਣੀ ਦੇ ਲੜ ਲਾਇਆ, ਗਿਆ ਤਾਂ ਜੋ ਅਸ਼ਲੀਲ ਬੰਦਸ਼ਾਂ ਨੂੰ ਗਾਇਨ ਵਿਚੋਂ ਮਨਫ਼ੀ ਕੀਤਾ ਜਾ ਸਕੇ। ਗਾਇਨ ਗੁਰਬਾਣੀ 'ਤੇ ਹਾਵੀ ਨਹੀਂ ਹੋਣਾ ਚਾਹੀਦਾ ਇਸ ਲਈ ਬੋਲ-ਵੰਡ ਅਰਥਾਂ ਨੂੰ ਸਾਹਮਣੇ ਰੱਖ ਕੇ ਬੜੇ ਸੁਚੱਜੇ ਢੰਗ ਨਾਲ ਹੋਣੀ ਚਾਹੀਦੀ ਹੈ। ਰਾਗ ਗੁਰਬਾਣੀ ਦੀ ਸ਼ਾਨ ਹਨ ਪਰ ਰਾਗ ਅਲਾਪ, ਤਾਨਾਂ, ਬੋਲ-ਆਲਾਪ, ਸਰਗਮ ਅਤੇ ਨਿਰਾਰਥਕ ਤਿਹਾਈਆਂ ਓਦੋਂ ਤੱਕ ਹੀ ਫੱਬਣਗੀਆਂ ਜਦੋਂ ਤੱਕ ਸ਼ਬਦ ਸੰਗਤ ਨੂੰ ਸਪੱਸ਼ਟ ਸੁਣਾਈ ਦੇਣਗੇ। ਜਬੜੇ ਦੀ ਤਾਨ ਅਤੇ ਬੋਲ-ਵਿਗਾੜ ਪੈਦਾ ਕਰਨ ਵਾਲੇ ਗ਼ਮਕ ਦੇ ਪ੍ਰਕਾਰ ਦੇ ਸ਼ਬਦਾਂ ਨੂੰ ਖਾ ਜਾਣ ਤਾਂ ਕੀਰਤਨ ਵਿੱਚ ਇਨ੍ਹਾਂ ਦਾ ਕੋਈ ਸਥਾਨ ਨਹੀਂ। ਤਿਹਾਈਆਂ ਸਾਰਥਕ ਹੋਣੀਆਂ ਚਾਹੀਦੀਆਂ ਹਨ। ਕੰਠ ਦੀ ਸੁਰ-ਸੀਮਾ ਨਾਲ ਪਹਿਲਵਾਨੀ ਕਰਨ ਦੀ ਲੋੜ ਕੀਰਤਨ ਵਿੱਚ ਕਦੀ ਵੀ ਨਹੀਂ ਭਾਸਦੀ। ਤਾਰ ਸਪਤਕ ਦੀਆਂ ਚੀਕਾਂ ਅਤੇ ਮੰਦਰ ਸਪਤਕ ਦੀਆਂ ਕਦੀ ਨਾ ਸੁਣਨ ਵਾਲੀਆਂ ਗਹਿਰਾਈਆਂ ਵਿੱਚ ਡੁੱਬਣਾ ਫ਼ਜ਼ੂਲ ਹੈ। ਸਪਤਕ ਵਿਸਥਾਰ ਸ਼ਬਦਾਂ ਦੀ ਸਪਸ਼ਟਤਾ ਨੂੰ ਕਾਇਮ ਰੱਖ ਕੇ ਹੀ ਕਰਨਾ ਚਾਹੀਦਾ ਹੈ।

ਇਹ ਠੀਕ ਹੈ ਕਿ ਆਦਿ ਗ੍ਰੰਥ ਵਿੱਚ ਇਕ ਤਤਕਰਾ ਰਾਗਾਂ ਅਨੁਸਾਰ ਕੀਤਾ ਗਿਆ ਹੈ ਪਰ ਇਹ ਸਿੱਖ ਕੌਮ ਦੀ ਮਰਜ਼ੀ ਹੈ ਕਿ ਕੀਰਤਨ ਨਿਰਧਾਰਿਤ ਰਾਗਾਂ ਵਿੱਚ ਕੀਤਾ ਜਾਵੇ ਜਾਂ ਰਾਗ ਪ੍ਰਕਾਰਾਂ ਵਿੱਚ ਹੋਵੇ। ਜੇ ਆਦਿ ਗ੍ਰੰਥ ਵਿੱਚ ਇਕ ਸ਼ਬਦ ਰਾਗ ਕਾਨੜਾ ਵਿੱਚ ਦਰਜ ਹੈ ਤਾਂ ਵੱਖ-ਵੱਖ ਘਰਾਣੇ ਅਤੇ ਟਕਸਾਲਾਂ ਦੇ ਗਵੱਈਏ ਸੁਰਾਂ ਦੇ ਪੱਖੋਂ ਇਸ ਨੂੰ ਅਲੱਗ-ਅਲੱਗ ਢੰਗਾਂ ਰਾਹੀਂ ਗਾ ਸਕਦੇ ਹਨ, ਜਿਵੇਂ ਅੱਜ ਕਾਨੜੇ ਦਾ ਅਰਥ ਰਾਗ ਨਾਇਕੀ ਕਾਨ੍ਹੜਾ ਤੋਂ ਲਿਆ ਜਾ ਸਕਦਾ ਹੈ। ਕੋਈ ਇਸ ਨੂੰ ਦਰਬਾਰੀ ਕਾਨੜਾ ਰਾਗ ਵੀ ਮੰਨ ਸਕਦਾ ਹੈ। ਕੋਈ ਹੋਰ ਇਹ ਵੀ ਕਹਿ ਸਕਦਾ ਹੈ ਕਿ ਇਹ ਸ਼ੁਧ-ਕਾਨੜਾ ਹੈ ਜਿਸ ਵਿੱਚ ਧ ਵਰਜਿਤ ਹੈ, ਨੀ ਦੋਨੋਂ ਹਨ, ਗ ਕੋਮਲ ਹੈ ਅਤੇ ਬਾਕੀ ਸੁਰ ਸ਼ੁਧ ਹਨ।

ਆਦਿ ਗ੍ਰੰਥ ਦੇ ਅੰਤ 'ਤੇ ਦਰਜ ਰਾਗ ਮਾਲਾ ਦਾ ਸਵਾਲ ਗੁਰਮਤਿ ਸੰਗੀਤ ਨੂੰ ਕੋਈ ਢਾਹ ਲਾਉਣ ਵਾਲਾ ਨਹੀਂ ਹੈ ਕਿਉਂਕਿ ਇਹ ਪ੍ਰਸ਼ਨ ਪੁੱਛਣਾ ਤੇ ਫਿਰ ਇਸ ਦਾ ਧਰਾਤਲਹੀਨ

ਉੱਤਰ ਬਿਨਾਂ ਕਿਸੇ ਖੋਜ ਦੀ ਕਸਵੱਟੀ 'ਤੇ ਬਗ਼ੈਰ ਪਰਖੇ ਦੇਣਾ ਬੇਹੱਦ ਨਿਰਮੂਲ ਅਤੇ ਹਾਸੋਹੀਣਾ ਲੱਗਦਾ ਹੈ। ਕਿਉਂਕਿ ਖੋਜ ਪੱਤਰ ਮੰਗ ਕਰਦਾ ਹੈ ਪਰ ਕੋਈ ਨਿੱਜੀ ਤੌਰ 'ਤੇ ਗਿਣ-ਗਿਣ ਕੇ ਬਦਲੇ ਨਾ ਲਵੇ ਇਸ ਲਈ ਕੇਵਲ ਇਤਨਾ ਲਿਖਣਾ ਚਾਹੁੰਦਾ ਹਾਂ ਕਿ ਦਿੱਲੀ ਵਿਸ਼ਵ-ਵਿਦਿਆਲੇ ਦੇ ਸੰਗੀਤ ਵਿਭਾਗ ਦੇ ਅੰਤਰਗਤ ਪੀ.ਐਚ.ਡੀ. ਦੀ ਉਪਾਧੀ ਹਿੱਤ ਡਾ. ਅਜੀਤ ਸਿੰਘ ਪੇਂਤਲ ਦੇ ਨਿਰਦੇਸ਼ਨ ਵਿੱਚ ਸੰਪੂਰਨ ਕੀਤੇ ਗਏ ਦੋ ਖੋਜ ਪ੍ਰਬੰਧਾਂ ਵਿੱਚ (ਜੋ ਬਾਅਦ ਵਿੱਚ ਦੋ ਪੁਸਤਕਾਂ ਦੀ ਸ਼ਕਲ ਵਿੱਚ ਛਪ ਚੁੱਕੇ ਹਨ) ਲਿਖਿਆ ਗਿਆ, "ਆਦਿ-ਗ੍ਰੰਥ ਵਿੱਚ ਤਤਕਰਾ 31 ਰਾਗਾਂ ਦਾ ਹੈ ਪਰ ਗੁਰੂ ਨਾਨਕ ਸਾਹਿਬ ਨੇ ਕੇਵਲ 19 ਰਾਗਾਂ ਵਿੱਚ ਬਾਣੀ ਰਚੀ ਕਿਉਂਕਿ ਗੁਰੂ ਸਾਹਿਬਾਨ ਰਾਗੀਆਂ ਨੂੰ ਬਹੁਤਿਆਂ ਰਾਗਾਂ ਦੇ ਭੰਬਲ-ਭੂਸੇ, ਜੰਜਾਲ ਅਤੇ ਵਬਾਲ ਦੇ ਬੋਝ ਹੇਠ ਦੱਬਣਾ ਨਹੀਂ ਸਨ ਚਾਹੁੰਦੇ"। ਇਸ ਦਾ ਅਰਥ ਤਾਂ ਇਹ ਹੋਇਆ ਕਿ ਕੀਰਤਨ ਵਿੱਚ ਅੱਜ ਜਿਹੜੇ ਸ਼ਬਦ ਪੜਤਾਲ, ਤਾਲ-ਕਚਹਿਰੀ, ਵਾਦ-ਵ੍ਰਿੰਦ, ਸਾਜ਼ੀਨਿਆ, ਰਾਗ ਮਾਲਾ, ਰਾਗਾਂ ਦੇ ਗੁਲਦਸਤੇ ਅਤੇ ਰਾਗ ਸਾਗਰ ਦੇ ਆਧਾਰ 'ਤੇ ਗਾਏ ਜਾਂਦੇ ਹਨ, ਉਹ ਸਿੱਖ ਸੰਗੀਤ ਨਹੀਂ। ਜੇ ਅੰਦਾਜ਼ਾ ਹੀ ਲਾਉਣਾ ਸੀ ਤਾਂ ਇਹ ਵੀ ਲਿਖਿਆ ਜਾ ਸਕਦਾ ਸੀ ਕਿ 31 ਰਾਗ ਮਹੀਨੇ ਦੇ 31 ਦਿਨਾਂ ਤੋਂ ਪ੍ਰਭਾਵਿਤ ਹੋ ਕੇ ਲਏ ਗਏ ਜਾਂ ਗੁਰੂ ਨਾਨਕ ਨੇ ਜਿਸ ਰਾਗ ਰਸ ਸਿਧਾਂਤ ਨੂੰ ਸਵੀਕਾਰਿਆ, ਉਹ (ਰਾਗ ਰਸ ਸਿਧਾਂਤ) ਉਨ੍ਹਾਂ ਦੀ ਸਮੁੱਚੀ ਬਾਣੀ ਨੂੰ 19 ਰਾਗਾਂ ਦੇ ਚੌਖਟੇ ਵਿੱਚ ਹੀ ਜੜ ਸਕਦਾ ਸੀ।

ਆਦਿ ਗ੍ਰੰਥ ਵਿੱਚ ਰਾਗਾਂ ਦੇ ਸੁਰ ਨਹੀਂ ਦਿੱਤੇ ਗਏ। ਕੋਈ ਅਜਿਹੀ ਪੁਸਤਕ ਪ੍ਰਾਪਤ ਨਹੀਂ ਹੁੰਦੀ ਜਿਹੜੀ ਗੁਰੂਆਂ ਦੇ ਕਿਸੇ ਸਮਕਾਲੀ ਲੇਖਕ ਨੇ ਲਿਖੀ ਹੋਵੇ ਜਿਸ ਵਿੱਚ ਗੁਰੂ ਕਾਲ ਦੇ ਰਾਗਾਂ ਦੇ ਸੁਰ ਦਿੱਤੇ ਹੋਣ। ਕੋਈ ਅਜਿਹਾ ਗ੍ਰੰਥ ਵੀ ਨਹੀਂ ਮਿਲਦਾ ਜਿਹੜਾ ਸਿੱਖ ਸੰਗੀਤ ਦੇ ਰਾਗਾਂ ਦਾ ਇਤਿਹਾਸਿਕ ਸਰਵੇਖਣ ਸੁਰਾਂ ਦੇ ਪੱਖੋਂ ਪੇਸ਼ ਕਰਦਾ ਹੋਵੇ। ਇਸ ਲਈ ਸਾਰੇ ਪ੍ਰਸ਼ਨਾਂ ਦਾ ਹੱਲ ਨਾ ਲੱਭਣ 'ਤੇ ਵੀ ਗੁਰਮਤਿ ਸੰਗੀਤ ਦੀ ਖੁਸ਼ਬੋਈ ਘੱਟ ਨਹੀਂ ਹੁੰਦੀ ਪਰ ਸਿਧਾਂਤਹੀਨ ਅਤੇ ਆਧਾਰਹੀਨ ਤੱਥ ਨਹੀਂ ਦੇਣੇ ਚਾਹੀਦੇ ਜਿਵੇਂ-ਕੀ ਗਉੜੀ ਗੁਆਰੇਰੀ ਰਾਗ ਹੈ? ਗੁਰਬਾਣੀ ਵਕਤ ਦੇ ਸੰਗੀਤ ਵਿੱਚ ਗਾਈ ਜਾਣੀ ਚਾਹੀਦੀ ਹੈ। ਇਸ ਦੀ ਪਵਿੱਤਰ ਮਹਿਕ ਕਿਸੇ ਵੀ ਤਰ੍ਹਾਂ ਘੱਟ ਜਾਂ ਖ਼ਤਮ ਨਹੀਂ ਹੋਣੀ ਚਾਹੀਦੀ ਪਰ ਇਸ ਦਾ ਅਰਥ ਇਹ ਨਹੀਂ ਕਿ ਗੁਰਬਾਣੀ ਵਿੱਚ ਪੱਛਮ ਦਾ ਸ਼ੋਰ-ਸ਼ਰਾਬੇਵਾਲਾ ਉਤੇਜਕ ਸੰਗੀਤ ਬੇਝਿਜਕ, ਬੇਧੜਕ ਅਤੇ ਬੇਖਟਕਾ ਵਰਤਿਆ ਜਾ ਸਕਦਾ ਹੈ ਲੇਕਿਨ ਅਮਰੀਕਨ ਗੋਰੇ ਸਿੱਖ ਜਦੋਂ ਵਾਇਲਨ ਅਤੇ ਮੈਂਡੋਲਿਨ ਸਾਜ਼ਾਂ ਤੇ ਸ਼ਬਦ ਗਾਉਂਦੇ ਹਨ ਤਾਂ ਹਲਕੀ-ਹਲਕੀ ਅਮਰੀਕੀ ਸੰਗੀਤ ਦੀ ਧੁਨੀ ਆਪ-ਮੁਹਾਰੇ ਹੀ ਕੀਰਤਨ ਵਿੱਚ ਰਚ-ਮਿੱਚ ਜਾਂਦੀ ਹੈ। ਗੁਰਬਾਣੀ ਵੀ ਤਾਂ ਵੱਖ-ਵੱਖ ਭਾਸ਼ਾਵਾਂ, ਬੋਲੀਆਂ ਅਤੇ ਉਚਾਰਨਾਂ ਦਾ ਸੁੰਦਰ ਮਿਲ-ਗੋਭਾ ਹੈ ਪਰ ਇਹ ਕਿਤੇ ਵੀ ਬੇਤਰਤੀਬਾ ਨਹੀਂ। ਜੇ ਰਾਗ ਗਉੜੀ ਬੈਰਾਗਣ ਦੇ ਸੁਰ ਨਹੀਂ ਲੱਭਦੇ ਤਾਂ ਰਾਗ ਗਉੜੀ+ਰਾਗ ਬੈਰਾਗੀ ਭੈਰਵ=ਰਾਗ ਗਉੜੀ ਬੈਰਾਗਣ ਮਿਥਿਆ ਜਾ ਸਕਦਾ ਹੈ ਪਰ ਸੰਗਤ ਵਿੱਚ ਇਹ ਕਹਿਣਾ ਕਿ ਇਹੀ ਇਸ ਰਾਗ ਦਾ ਮੂਲ ਸਰੂਪ ਹੈ ਬੇਹੱਦ ਗ਼ਲਤ ਹੈ।

ਆਦਿ ਗ੍ਰੰਥ ਦੇ 31 ਰਾਗਾਂ ਦਾ ਕ੍ਰਮ ਇਹੀ ਕਿਉਂ ਹੈ? ਪ੍ਰਸ਼ਨ ਦਾ ਉੱਤਰ ਇਹ ਹੈ

ਕਿ ਇਹ ਜਾਂ ਤਾਂ ਉਸ ਵੇਲੇ ਦਾ ਕੋਈ ਪ੍ਰਚਲਿਤ ਰਾਗ ਵਰਗੀਕਰਨ ਸੀ ਤੇ ਜਾਂ ਸੰਗੀਤ ਜਗਤ ਨੂੰ ਇਹ ਗੁਰੂਆਂ ਦੀ ਇਕ ਅਜਿਹੀ ਅਦੁੱਤੀ ਦੇਣ ਹੈ ਜਿਸ ਦਾ ਲਿਖਤੀ ਅਤੇ ਮੌਖਿਕ ਰੂਪ ਸਿੱਖ ਗੁਆ ਬੈਠੇ ਹਨ ਕਿਉਂਕਿ ਕਹਾਵਤ ਪ੍ਰਚਲਿਤ ਹੈ, "ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ"। ਇਹ ਵੀ ਹੋ ਸਕਦਾ ਹੈ ਕਿ ਸ੍ਰੀ ਰਾਗ ਪ੍ਰਥਮ ਰਾਗ ਇਸ ਲਈ ਬਣਿਆ ਕਿ ਗੁਰੂਕਾਲ ਵਿੱਚ ਇਹ ਹਿੰਦੁਸਤਾਨੀ ਜਾਂ ਉੱਤਰੀ ਭਾਰਤੀ ਸੰਗੀਤ ਪੱਧਤੀ ਦਾ ਸ਼ੁੱਧ ਸੁਰ-ਸਪਤਕ ਸੀ ਜਿਸ ਨੂੰ ਅੱਜ ਉੱਤਰ ਵਾਲੇ ਕਾਫ਼ੀ ਰਾਗ ਕਹਿੰਦੇ ਹਨ ਅਤੇ ਦੱਖਣ ਭਾਰਤੀ ਜਾਂ ਕਰਨਾਟਕੀ ਸੰਗੀਤ ਪੱਧਤੀ ਵਾਲੇ ਇਸ ਨੂੰ ਖਰਹਰਪਰੀਆਂ ਜਾਂ ਹਰਪਰੀਆ ਰਾਗ ਆਖਦੇ ਹਨ। ਅੱਜ ਸੰਗੀਤ ਸਿੱਖਿਆ ਦਾ ਆਦਮ ਰਾਗ ਬਿਲਾਵਲ ਜਾਂ ਕਲਿਆਣ ਹੈ। ਇਹ ਦੋਵੇਂ ਰਾਗ ਆਦਿ ਗ੍ਰੰਥ ਵਿੱਚ ਮੌਜੂਦ ਹਨ ਇਸ ਲਈ ਸੰਗੀਤ ਸਿੱਖਿਆ ਇਨ੍ਹਾਂ ਤੋਂ ਅਰੰਭੀ ਜਾ ਸਕਦੀ ਹੈ ਪਰ ਜੇ ਕੋਈ ਇਹ ਚਾਹਵੇ ਕਿ ਸ੍ਰੀ ਰਾਗ ਹੀ ਸਿੱਖਿਆ ਦਾ ਪਹਿਲਾ ਰਾਗ ਬਣੇ ਤਾਂ ਕੋਈ ਹਰਜ਼ ਨਹੀਂ। ਇਹ ਕਾਫ਼ੀ ਰਾਗ ਵਾਲਾ ਵੀ ਲਿਆ ਜਾ ਸਕਦਾ ਹੈ ਅਤੇ ਪੂਰਵੀ ਰਾਗ ਵਾਲਾ ਵੀ ਕਿਉਂਕਿ ਬਿਲਾਵਲ, ਕਲਿਆਣ, ਕਾਫ਼ੀ ਅਤੇ ਪੂਰਵੀ, ਆਦਿ ਰਾਗ ਪ੍ਰਾਕਿਰਤਕ ਨਹੀਂ ਹਨ।

ਆਦਿ ਗ੍ਰੰਥ ਦੇ ਕੁਝ ਸ਼ਬਦਾਂ ਉੱਤੇ ਦੋ ਰਾਗਾਂ ਦੇ ਸਾਂਝੇ ਨਾਮ ਵੀ ਮਿਲਦੇ ਹਨ ਜੋ ਤਤਕਰੇ ਵਿੱਚ ਨਹੀਂ ਹਨ ਜਿਵੇਂ ਆਸਾ ਰਾਗ ਦੇ ਅੰਤਰਗਤ ਇਕ ਸਿਰਲੇਖ ਹੈ-ਆਸਾ ਆਸਾਵਰੀ ਅਤੇ ਸੂਹੀ ਰਾਗ ਦੇ ਅੰਤਰਗਤ ਇਕ ਸ਼ਬਦ ਹੈ-ਸੂਹੀ ਲਲਿਤ। ਰਾਗਾਂ ਦਾ ਇਹ ਮਿਸ਼ਰਿਤ ਰੂਪ ਅੱਜ ਪ੍ਰਚੱਲਤ ਨਹੀਂ। ਇਸ ਨੂੰ ਮਿਸ਼ਰਿਤ ਕੀਤਾ ਵੀ ਨਹੀਂ ਜਾ ਸਕਦਾ ਕਿਉਂਕਿ ਇਨ੍ਹਾਂ ਦੋਵਾਂ ਰਾਗ ਜੋੜੀਆਂ ਦੇ ਸੁਰ ਮਿਸ਼ਰਨ ਦੀ ਵਿਧੀ ਮੁਤਾਬਿਕ ਇਕ ਦੂਜੇ ਦੇ ਨੇੜੇ ਨਹੀਂ ਹਨ ਸਗੋਂ ਪਰਸਪਰ ਵਿਰੋਧੀ ਹਨ। ਫਿਰ ਇਹ ਕਿਵੇਂ ਹੋਇਆ ? ਹੋ ਸਕਦਾ ਹੈ ਕਿ ਗੁਰੂ ਕਾਲ ਵਿੱਚ ਇਨ੍ਹਾਂ ਰਾਗਾਂ ਦੇ ਸੁਰ ਅੱਜ ਵਾਲੇ ਨਾ ਹੋ ਕੇ ਕੋਈ ਹੋਰ ਹੋਣ ਅਤੇ ਇਕ ਦੂਜੇ ਨਾਲ ਮਿਸ਼ਰਨ ਜੋਗੀ ਨੇੜਤਾ ਰੱਖਣ ਦੇ ਯੋਗ ਹੋਣ। ਇਹ ਵੀ ਹੋ ਸਕਦਾ ਹੈ ਕਿ ਗੁਰੂ ਸਾਹਿਬ ਆਪਣੀ ਅਦੁੱਤੀ ਨਿਪੁੰਨਤਾ ਕਾਰਨ ਇਨ੍ਹਾਂ ਵਿਰੋਧੀ ਰਾਗਾਂ ਨੂੰ ਬੜੀ ਸੁਗਮਤਾ ਨਾਲ ਗਾ ਲੈਂਦੇ ਹੋਣ। ਮਿਸਾਲ ਦੇ ਤੌਰ 'ਤੇ ਰਾਗ ਸੋਹਣੀ ਵਿੱਚ ਪੰਚਮ ਵਰਜਿਤ ਹੈ ਪਰ ਉਸਤਾਦ ਬੜੇ ਗੁਲਾਮ ਅਲੀ ਖਾਂ ਇਸ ਸੁਰ ਨੂੰ ਬਿਨਾਂ ਰਾਗਹਾਨੀ ਕੀਤੇ ਬੜੀ ਸਫ਼ਾਈ ਨਾਲ ਲਗਾ ਲੈਂਦੇ ਸਨ ਪਰ ਉਨ੍ਹਾਂ ਦੇ ਆਪਣੇ ਬੇਟੇ ਅਤੇ ਸ਼ਾਗਿਰਦ ਮੁਨੱਵਰ ਅਲੀ ਖਾਂ ਇਹ ਕਾਰਜ ਨਹੀਂ ਸਨ ਕਰ ਪਾਉਂਦੇ। ਇਸ ਦਾ ਅਰਥ ਇਹ ਹੋਇਆ ਕਿ ਸਿੱਖ ਸੰਗੀਤ ਵਿੱਚ ਰਾਗਾਂ ਦਾ ਮਿਸ਼ਰਨ ਕਰਨ ਦੀ ਖੁੱਲ੍ਹ ਹੈ ਪਰ ਇਸ ਵਿੱਚ ਗਾਣ ਦੀ ਉਚੇਰੀ ਸਮਰੱਥਾ ਸ਼ਾਮਲ ਹੈ।

ਸਿੱਖ ਸੰਗੀਤ ਦੀ ਸੁਗੰਧੀ ਜੋ ਆਪਣੇ-ਆਪ ਵਿੱਚ ਇਕ ਨਿਵੇਕਲਾਪਨ ਸਮੋਏ ਹੋਏ ਹੈ, ਚੌਹੀਂ ਪਾਸੀਂ ਇਕ ਕੁਦਰਤੀ ਵੇਗ ਨਾਲ ਰੋਜ਼-ਬਰੋਜ਼ ਪਰਸ ਰਹੀ ਹੈ। ਇਸ ਨੂੰ ਨਿਰਾਲਾ ਸਿੱਧ ਅਤੇ ਸਥਾਪਿਤ ਕਰਨ ਹਿੱਤ ਕ੍ਰਿਤਰਿਮ ਅਤੇ ਬਨਾਵਟੀ ਸਾਧਨਾਂ ਦੇ ਸਹਾਰੇ ਦੀ ਕੋਈ ਜ਼ਰੂਰਤ ਨਹੀਂ। ਦੂਜੀਆਂ ਪਰੰਪਰਾਵਾਂ ਤੋਂ ਬਿਨਾਂ ਗੁਰੂ ਰੰਗ ਵਿੱਚ ਰੰਗੇ ਸੰਗੀਤ ਦੇ ਸਿਧਾਂਤ ਨਾ ਤਾਂ ਚੁਰਾਏ ਜਾ ਸਕਦੇ ਹਨ ਤੇ ਨਾ ਹੀ ਕਿਤੋਂ ਉਧਾਰੇ ਮੰਗੇ ਜਾ ਸਕਦੇ ਹਨ। ਇਨ੍ਹਾਂ ਦਾ ਰੂਪਾਂਤਰਨ ਹੋ ਸਕਦਾ ਹੈ ਪਰ ਇਹ ਸੁੱਤੇ-ਸਿੱਧ ਅਤੇ ਸਹਿਜ-ਸੁਭਾ, ਬੇ-ਮਾਲੂਮਾ ਹੋਣਾ ਚਾਹੀਦਾ ਹੈ।

ਜਿਵੇਂ ਕਿਸੇ ਨੇ ਲਿਖਿਆ ਕਿ ਸਿੱਖ ਅਨੰਦ ਸਾਹਿਬ ਦੀਆਂ ਛੇ ਪਉੜੀਆਂ ਦਾ ਪਾਠ ਹਰ ਰਸਮ ਦੇ ਅਰੰਭ ਅਤੇ ਅੰਤ 'ਤੇ ਕਰਦੇ ਹਨ ਅਤੇ ਕਿਉਂਕਿ ਇਸ ਉੱਤੇ ਰਾਗ ਰਾਮਕਲੀ ਦਾ ਨਾਮ ਦਰਜ ਕੀਤਾ ਗਿਆ ਹੈ ਇਸ ਲਈ ਰਾਮਕਲੀ ਸਿੱਖਾਂ ਦਾ ਰਾਗ ਭੈਰਵੀ ਹੈ ਜੋ ਹਰ ਸਮੇਂ ਗਾਇਆ ਜਾ ਸਕਦਾ ਹੈ ਅਤੇ ਲੋਕ-ਬੋਲੀ ਮੁਤਾਬਕ ਸਦਾ ਸੁਹਾਗਨ ਹੈ। ਜਦ ਕਿ ਸਥਿਤੀ ਇਸ ਦੇ ਪੂਰੀ ਤਰ੍ਹਾਂ ਹੱਕ ਵਿੱਚ ਨਹੀਂ ਕਿਉਂਕਿ ਗੁਰੂ ਅਰਜਨ ਦੇਵ ਕਾਲ ਦਾ ਰਾਗ ਟੋਡੀ ਅੱਜ ਦਾ ਭੈਰਵੀ ਹੈ, ਅਤਿ ਸੁਗਮ ਹੈ ਅਤੇ ਆਦਿ ਗ੍ਰੰਥ ਦੇ ਸਭ ਤੋਂ ਵੱਧ ਸ਼ਬਦ ਇਸ ਰਾਗ ਵਿੱਚ ਦਰਜ ਹਨ। ਸਿੱਖ ਸੰਗੀਤ ਵਿੱਚ ਰਾਗਾਂ ਦਾ ਸਮਾਂ ਸਿਧਾਂਤ ਮੰਨਿਆ ਜਾ ਸਕਦਾ ਹੈ ਪਰ ਗੁਰੂ ਘਰ ਵਿੱਚ ਰਾਗ ਹਿੰਦੂ-ਪਰੰਪਰਾ ਮੁਤਾਬਕ ਦੇਵਤਿਆਂ ਅਤੇ ਦੇਵੀਆਂ ਨਾਲ ਸੰਬੰਧਿਤ ਨਹੀਂ, ਇਹ 21 ਘੰਟੇ ਸੌਂਦੇ ਅਤੇ 3 ਘੰਟੇ ਜਾਗਦੇ ਨਹੀਂ। ਗੁਰੂ ਘਰ ਦੀ ਅਰਦਲ ਵਿੱਚ ਤਾਂ ਰਾਗ ਦਿਨੇ-ਰਾਤ ਸਗੋਂ ਉਡੀਕ ਵਿੱਚ ਖੜੇ ਹਨ ਕਿ ਕਦੋਂ ਇਨ੍ਹਾਂ ਦੇ ਸੁਰ ਗੁਰਬਾਣੀ ਦੀ ਜ਼ੀਨਤ ਬਣਨਗੇ।

ਸਿੱਖ ਰਾਮਕਲੀ ਰਾਗ ਵਿੱਚ ਅਨੰਦ ਸਾਹਿਬ ਗਾਉਂਦੇ ਹਨ ਪਰ ਆਮ ਕਰਕੇ ਰਾਗੀ ਸਿੰਘ ਉਸੇ ਰੰਗ ਵਿੱਚ ਅਨੰਦ ਸਾਹਿਬ ਗਾਉਂਦਾ ਹੈ ਜਿਸ ਵਿੱਚ ਉਹ ਆਪਣੀ ਕੀਰਤਨ ਚੌਂਕੀ ਦਾ ਅੰਤਮ ਸ਼ਬਦ ਪੜ੍ਹਦਾ ਹੈ। ਅਨੰਦ ਸਾਹਿਬ ਕਿਸੇ ਹੋਰ ਰਾਗ ਵਿੱਚ ਵੀ ਗਾਇਆ ਜਾ ਸਕਦਾ ਹੈ। ਇਹ ਕਿਸੇ ਵੀ ਤਾਲ ਅਤੇ ਸ਼ੈਲੀ ਵਿੱਚ ਹੋ ਸਕਦਾ ਹੈ। ਇਹ ਸ਼ਾਸਤਰੀ, ਸੁਗਮ ਅਤੇ ਲੋਕ ਰੰਗ ਵਿੱਚ ਇਕੱਲਿਆਂ ਅਤੇ ਜੋਟੀਆਂ ਦੀ ਸ਼ਕਲ ਵਿੱਚ ਵੀ ਗਾਇਆ ਜਾ ਸਕਦਾ ਹੈ। ਇਹ ਬਿਨਾਂ ਸਾਜ਼ਾਂ ਦੇ ਵੀ ਕਾਵਿ-ਉਚਾਰਨ ਵਾਂਗ ਗਾਇਆ ਜਾ ਸਕਦਾ ਹੈ। ਜੇਕਰ ਕਿਸੇ ਪਰੰਪਰਾ ਦਾ ਕੋਈ ਢਾਂਚਾ ਨਾ ਹੋਵੇ ਤਾਂ ਫਿਰ ਆਚਾਰੀਆ ਬ੍ਰਹਸਪਤੀ ਜਿਹੇ ਉੱਚ-ਕੋਟੀ ਦੇ ਵਿਦਵਾਨ ਟਿੱਚਰ ਕਰਨੋਂ ਬਾਜ਼ ਨਹੀਂ ਆਉਂਦੇ ਕਿ "ਭੈਰਵੀ ਕਿਹੋ ਜਿਹੀ ਸਦਾ ਸੁਹਾਗਨ ਹੈ ਜੋ ਕਿਸੇ ਵੇਸਵਾ ਵਾਂਗ ਹਰ ਕਿਸੇ ਦੇ ਬੁਲਾਉਣ 'ਤੇ ਹਰ ਸਮੇਂ ਆ ਜਾਂਦੀ ਹੈ।"

ਸਿੱਖ ਕੀਰਤਨ ਵਿੱਚ ਸੰਗੀਤ ਵਿਆਕਰਨ ਦੀ ਗੱਲ ਅਕਸਰ ਤੁਰਦੀ ਵੇਖੀ ਨਹੀਂ ਜਾਂਦੀ। ਗੁਰਮਤਿ ਕੀਰਤਨ ਵਿੱਚ ਸੰਗੀਤ ਸ਼ਾਸਤਰ ਦੇ ਸਿਧਾਂਤਾਂ 'ਤੇ ਗਹਿਨ-ਚਿੰਤਨ, ਪਠਨ-ਪਾਠਨ, ਆਲੋਚਨਾ-ਸਮਾਲੋਚਨਾ, ਘੋਖ-ਪੜਤਾਲ, ਸੰਸਲੇਸ਼ਣ-ਵਿਸ਼ਲੇਸ਼ਣ ਲਗਭਗ ਨਹੀਂ ਹੁੰਦਾ ਪਰ ਇਸ ਦਾ ਅਰਥ ਇਹ ਨਹੀਂ ਕਿ ਸੰਗੀਤ ਦੇ ਸਿਧਾਂਤਾਂ ਦਾ ਗੂੜ੍ਹ-ਗਿਆਨ ਸਿੱਖ ਰੱਖਦੇ ਹੀ ਨਹੀਂ। ਸਿੱਖ ਕੀਰਤਨੀਏ ਸੂਖਮ ਵਾਦੀ ਨੇ। ਇਹ ਬਾਰੀਕ ਬੀਨ ਨੇ ਜੋ ਸੰਗੀਤ ਸ਼ਾਸਤਰ ਤੇ ਪੈਨੀ ਨਜ਼ਰ ਰੱਖਦੇ ਨੇ। ਹਾਂ, ਸੰਗੀਤ ਸ਼ਾਸਤਰ ਦੇ ਸਿਧਾਂਤਾਂ 'ਤੇ ਵੱਖ-ਵੱਖ ਦ੍ਰਿਸ਼ਟੀਕੋਣਾਂ ਤੋਂ ਇੰਞ ਵਿਚਾਰ ਨਹੀਂ ਕੀਤਾ ਜਾਂਦਾ ਕਿ ਗੁਰਬਾਣੀ ਮੁੱਢਲੇ ਸਥਾਨ ਤੋਂ ਮਾਧਮਿਕ ਜਗ੍ਹਾ ਤੇ ਆ ਜਾਵੇ। ਗੁਰਬਾਣੀ ਯਾਦ ਕਰਨ ਦੇ, ਸੁਣਨ ਅਤੇ ਪੜ੍ਹਨ ਦੇ ਰਾਗੀ ਅਤੇ ਪਾਠੀ ਸਿੰਘਾਂ ਦੇ ਕਿੱਸੇ ਤਾਂ ਸੁਣਾਏ ਜਾਂਦੇ ਹਨ ਕਿ ਫਲਾਣੇ ਕੀਰਤਨੀਏ ਨੇ ਕਿੱਥੇ, ਕਿਵੇਂ ਅਤੇ ਕਿੰਨੇ ਚਿਰ ਵਿੱਚ ਸੰਪੂਰਨ ਆਦਿ --ਗ੍ਰੰਥ ਜ਼ਬਾਨੀ ਯਾਦ ਕਰ ਲਿਆ। ਕਹਾਵਤ ਵੀ ਪ੍ਰਚਲਿਤ ਹੈ ਕਿ "ਪੈਸਾ ਗੰਠ ਅਤੇ ਬਾਣੀ ਕੰਠ ਹੀ ਉੱਤਮ ਹੈ"। ਪਰ ਰਾਗੀਆਂ ਦੇ ਕਸ਼ਟ-ਸਾਧਿਯ, ਮਸ਼ਕ ਅਤੇ ਰਿਆਜ਼ ਦੀਆਂ ਬਾਤਾਂ ਘੱਟ ਪਾਈਆਂ ਜਾਂਦੀਆਂ ਹਨ। ਇਸ ਦਾ ਅਰਥ ਇਹ ਨਹੀਂ ਕਿ ਰਾਗੀ ਸੰਗੀਤ ਪੱਖੋਂ ਊਣੇ ਜਾਂ ਸੱਖਣੇ ਹਨ, ਇਸ

ਦਾ ਅਰਥ ਇਹ ਵੀ ਨਹੀਂ ਕਿ ਰਾਗੀ ਸੰਗੀਤ ਦੇ ਖੇਤਰ ਵਿੱਚ ਕਿਸੇ ਤੋਂ ਘੱਟ ਨੇ ਤੇ ਮਿਹਨਤੀ ਨਹੀਂ। ਇਸ ਦਾ ਅਰਥ ਤਾਂ ਇਹ ਹੈ ਕਿ ਗੁਰਬਾਣੀ ਦੀ ਮੁਹਾਰਤ ਨਾਲੋਂ ਸੰਗੀਤ ਦੀ ਮੁਹਾਰਤ ਦੀ ਕਦਰ ਗੁਰਮਤਿ ਕੀਰਤਨ ਵਿੱਚ ਵੱਧ ਨਹੀਂ। ਇਹ ਸਮਾਨ ਹੋ ਸਕਦੀ ਹੈ ਪਰ ਘੱਟ ਨਹੀਂ। ਲੇਕਿਨ ਸਿੱਖ ਸੰਗੀਤ ਦਾ ਮੂਲ ਅਤੇ ਸਿਧਾਂਤ ਕਿਰਿਆਤਮਿਕ ਸੰਗੀਤ ਹੈ, ਸੰਗੀਤ-ਸ਼ਾਸਤਰ ਨਹੀਂ। ਸ਼ਾਇਦ ਤਾਂ ਹੀ ਕੋਈ ਅਜਿਹੀ ਸਾਖੀ ਅਤੇ ਘਟਨਾ ਸਿੱਖ ਇਤਿਹਾਸ ਦੇ ਲੇਖਕ ਨਾ ਤਾਂ ਸੁਣਾਉਂਦੇ ਹਨ ਅਤੇ ਨਾ ਹੀ ਵਿਸ਼ੇਸ਼ ਤੌਰ 'ਤੇ ਅੰਕਿਤ ਕਰਦੇ ਹਨ। ਇਹ ਜ਼ਰੂਰ ਕਿਹਾ ਜਾਂਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਆਪਣੇ ਵਿਆਹ 'ਤੇ ਭਾਈ ਮਰਦਾਨੇ ਨੂੰ ਫਿਰੰਦੇ ਕੋਲੋਂ ਖ਼ਾਸ ਤੌਰ 'ਤੇ ਸੁਰੀਲੀ ਰਬਾਬ ਬਣਵਾ ਕੇ ਭੇਂਟ ਕੀਤੀ ਪਰ ਇਸ ਤੋਂ ਇਲਾਵਾ ਸਿੱਖ ਗੁਰੂਆਂ ਦੇ ਸੰਗੀਤ ਉਸਤਾਦਾਂ ਅਤੇ ਸ਼ਾਗਿਰਦਾਂ ਦੀ ਸੰਗੀਤ ਸਿੱਖਿਆ ਬਾਰੇ ਕੋਈ ਚਰਚਾ ਨਹੀਂ ਮਿਲਦੀ। ਸੰਗੀਤ ਦਰਅਸਲ ਗੁਰਮਤਿ ਸੰਗੀਤ ਦਾ ਇੱਕ ਅਜਿਹਾ ਅੰਗ ਹੈ ਜੋ ਹੱਸਣ-ਰੋਣ, ਖਾਣ-ਪੀਣ ਵਾਂਗ ਆਉਣਾ ਹੀ ਆਉਣਾ ਹੈ, ਸਿੱਖਣਾ ਹੀ ਸਿੱਖਣਾ ਹੈ। ਇਹ ਸੰਗਤ ਦੀ ਦਾਤ ਹੈ। ਪੇਸ਼ਾਵਰ ਸੰਗੀਤਕਾਰ ਸਿੱਖਾਂ ਵਿੱਚ ਮੌਜੂਦ ਹਨ ਪਰ ਸੱਤੇ ਬਲਵੰਡੇ ਵਾਂਗ ਮਾਣ-ਮੱਤਾ ਹੋਣ 'ਤੇ ਇਨ੍ਹਾਂ ਨੂੰ ਦੁਰਕਾਰਿਆ ਵੀ ਜਾ ਸਕਦਾ ਹੈ।

ਇਸ ਸਭ 'ਤੇ ਇਕ ਹੋਰ ਪੱਖੋਂ ਜੇ ਵਿਚਾਰ ਕਰਾਂ ਤਾਂ ਫਿਰ ਇਹ ਬੇਨਤੀ ਕਰਾਂਗਾ ਕਿ ਸਿੱਖ-ਸੰਗੀਤ ਸਹਿਜੇ-ਸਹਿਜੇ ਪੁਲਾੜ ਵਰਗਾ ਫੈਲਾ ਪ੍ਰਾਪਤ ਕਰਦਾ ਜਾ ਰਿਹਾ ਹੈ ਪਰ ਇਹ ਖਲਾ ਨਹੀਂ (ਹੁਣ ਤਾਂ ਸਗੋਂ ਵਿਗਿਆਨੀ ਵੀ ਮੰਨਣ ਲੱਗ ਪਏ ਹਨ ਕਿ ਅੰਤ੍ਰਿਕਸ਼ ਵੀ ਪੂਰੀ ਤਰ੍ਹਾਂ ਸ਼ੂਨਿਯ ਨਹੀਂ), ਇਕ ਰਸਮੀ ਕੀਰਤਨ ਹੈ (ਜੋ ਕਰਮ ਕਾਂਡ ਨਹੀਂ) ਜਿਸ ਦੇ ਅੰਤਰਗਤ ਕੀਰਤਨੀਏ ਨੇ ਲਾਵਾਂ, ਮਰਗ ਦੇ ਸ਼ਬਦ, ਆਸਾ ਦੀ ਵਾਰ, ਵਿਆਹ ਦੇ ਸ਼ਬਦ, ਪੁੱਤਰ ਜਨਮ ਦੀਆਂ ਗੀਤਾਂ, ਚੱਠ ਅਤੇ ਗੁਰਪੁਰਬ ਨਾਲ ਜੁੜੀ ਬਾਣੀ ਸਿੱਖਣੀ ਹੈ। ਦੂਜਾ ਲੋਕ ਕੀਰਤਨ ਹੈ ਜੋ ਜੋਟੀਆਂ ਦੇ ਸ਼ਬਦਾਂ ਦੇ ਰੂਪ ਵਿੱਚ ਇਸਤਰੀ ਸਤਸੰਗ, ਪ੍ਰਭਾਤ ਫੇਰੀ ਦੇ ਸ਼ਬਦ, ਨਗਰ ਕੀਰਤਨ (ਜਲੂਸ) ਵੱਜੋਂ ਸਿੱਖ ਸੰਗਤ ਨੇ ਕਰਨੇ ਹਨ। ਤੀਜਾ, ਪੱਕੇ ਰਾਗਾਂ ਦਾ ਸ਼ਾਸਤਰੀ ਕੀਰਤਨ ਜੋ ਰਾਗ ਦਰਬਾਰਾਂ ਅਤੇ ਕੀਰਤਨ ਦਰਬਾਰਾਂ ਵਿੱਚ ਰਾਗੀ ਸਿੰਘਾਂ ਨੇ ਆਪਣੇ ਸੰਗੀਤ ਦੇ ਕਰਤਬ ਦਿਖਾਉਣ ਹਿੱਤ ਕਰਨਾ ਹੈ ਅਤੇ ਚੌਥਾ, ਵਿਦਿਆ ਪੱਧਰ ਦਾ ਕੀਰਤਨ ਜੋ ਵਿਦਿਆਲਿਆਂ (ਸਕੂਲਾਂ), ਮਹਾਂਵਿਦਿਆਲਿਆਂ (ਕਾਲਜਾਂ), ਵਿਸ਼ਵ-ਵਿਦਿਆਲਿਆਂ (ਯੂਨੀਵਰਸਿਟੀਆਂ) ਅਤੇ ਸੁਤੰਤਰ ਕੀਰਤਨ ਦੀਆਂ ਸੰਸਥਾਵਾਂ ਵਿੱਚ ਨੌਜਵਾਨ ਪੀੜ੍ਹੀ ਨੂੰ ਸਿਖਾਉਣਾ ਹੈ ਜਿਸ ਦੇ ਇਵਜ਼ (ਬਦਲੇ) ਵਿਦਿਆਰਥੀਆਂ ਨੇ ਡਿਗਰੀਆਂ ਅਤੇ ਡਿਪਲੋਮੇ ਲੈਣੇ ਹਨ, ਖੋਜ ਪ੍ਰਬੰਧ ਰਚਨੇ ਹਨ, ਆਪਣੇ ਤੌਖਲਿਆਂ ਨਾਲ ਗਰਮਾ-ਗਰਮ ਬਹਿਸਾਂ ਛੇੜ ਕੇ ਵਾਦ-ਵਿਵਾਦ ਦਾ ਖਿਲਵਾੜ ਰਚਨਾ ਹੈ, ਉਚੇਰੀਆਂ ਨੌਕਰੀਆਂ ਕਰਨੀਆਂ ਹਨ ਅਤੇ ਸਮਾਜਿਕ ਪੱਧਰ ਤੋਂ ਵੱਡੇ ਰੁਤਬਿਆਂ, ਕੁਰਸੀਆਂ, ਪਦਵੀਆਂ, ਅਸਾਮੀਆਂ ਅਤੇ ਅਹੁਦਿਆਂ 'ਤੇ ਸੁਸ਼ੋਭਿਤ ਹੋਣਾ ਹੈ ਪਰ ਗੁਰਮਤਿ ਸੰਗੀਤ ਦਾ ਉਦੇਸ਼ ਪਰਮਾਤਮਾ ਨਾਲ ਇਕ-ਮਿਕ ਹੋਣਾ ਹੈ ਅਤੇ ਇਹੀ ਇਸ ਪੱਥ ਦਾ ਇਕੋ-ਇੱਕ ਗਾਡੀ ਰਾਹ ਹੈ।



# ਗੁਰਬਾਣੀ ਸੰਗੀਤ-ਰੂਪ, ਸਥਿਤੀ ਅਤੇ ਸਮਾਧਾਨ

*—ਡਾ. ਜਾਗੀਰ ਸਿੰਘ*

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਕਵਿਤਾ ਜਾਂ ਵੱਧ ਤੋਂ ਵੱਧ ਧਾਰਮਿਕ ਕਵਿਤਾ ਮੰਨ ਕੇ ਇਸ ਸੰਬੰਧੀ ਕਾਫ਼ੀ ਚਰਚਾ ਹੁੰਦੀ ਹੈ। ਇਸ ਬਾਣੀ ਨਾਲ ਸਬੰਧਤ ਸੰਗੀਤ ਨੂੰ ਇਕ ਸਾਧਨ ਮੰਨ ਕੇ ਇਸਦੇ ਸੰਗੀਤ ਬਾਰੇ ਵੀ ਚਰਚਾ ਕੀਤੀ ਗਈ ਹੈ। ਪਰ ਸੰਗੀਤ ਨੂੰ ਇਸ ਬਾਣੀ ਦਾ ਇਕ ਰਚਨਾ ਮੂਲਕ ਤੱਤ ਸਮਝ ਕੇ ਵਿਚਾਰ ਨਹੀਂ ਕੀਤੀ ਗਈ, ਜਿਸ ਕਰਕੇ ਇਸ ਸੰਗੀਤ ਨੂੰ ਇਸਦਾ ਲੋੜੀਂਦਾ ਮਹੱਤਵ ਪ੍ਰਾਪਤ ਨਹੀਂ ਹੋ ਸਕਿਆ।

ਸੰਗੀਤ ਤੋਂ ਬਿਨਾਂ ਇਸ ਬਾਣੀ ਦਾ ਪਾਠ ਇੱਕ ਨਾਟਕ ਦੀ ਸਕ੍ਰਿਪਟ ਦੇ ਪਾਠ ਵਾਂਗ ਹੀ ਹੈ। ਜਿਵੇਂ ਨਾਟਕ ਦਾ ਪੂਰਾ ਪ੍ਰਭਾਵ ਉਸਦੇ ਸਟੇਜ ਉੱਤੇ ਖੇਡੇ ਜਾਣ 'ਤੇ ਹੀ ਸੰਭਵ ਹੈ, ਉਵੇਂ ਹੀ ਗੁਰਬਾਣੀ ਦਾ ਪੂਰਾ ਪ੍ਰਭਾਵ ਇਸਦੇ ਗਾਇਨ ਕਰਨ 'ਤੇ ਹੀ ਗ੍ਰਹਿਣ ਕੀਤਾ ਜਾ ਸਕਦਾ ਹੈ। ਜਿਵੇਂ ਨਾਟਕ ਦੇ ਪ੍ਰਭਾਵ ਲਈ ਉਸਦੀ ਸਕ੍ਰਿਪਟ, ਕਲਾਕਾਰ, ਸਟੇਜ ਆਦਿ ਕਈ ਤੱਤਾਂ ਦਾ ਰੋਲ ਹੁੰਦਾ ਹੈ ਇਵੇਂ ਹੀ ਕੀਰਤਨ ਵਿੱਚ ਵੀ ਬਾਣੀ, ਰਾਗ, ਕੀਰਤਨੀਆਂ ਆਦਿ ਤੱਤਾਂ ਦਾ ਰੋਲ ਹੈ।

ਗੁਰਬਾਣੀ ਵਿੱਚ ਕੀਰਤਨ (ਬਾਣੀ+ਰਾਗ) ਨੂੰ ਸਾਰੇ ਕਰਮਕਾਂਡਾਂ ਤੋਂ ਉਚੇਰਾ ਸਥਾਨ ਦਿੱਤਾ ਗਿਆ ਹੈ :

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥*
*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥*
*ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥*
*ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥*
*ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥*
*ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥*
*ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥*
*ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥*
*ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥*
*ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥*
*ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥*
*ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥*
*ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥*

*ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥੭॥*
*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥*
*ਤੇਰੋ ਸੇਵਕੁ ਇਹ ਰੰਗਿ ਮਾਤਾ ॥*
*ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ*
*ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ ਰਹਾਉ ਦੂਜਾ ॥੧॥੩॥* (ਅੰਗ ੬੪੧)

ਕੀਰਤਨ ਦੀ ਮਹੱਤਤਾ ਦੇ ਸਬੰਧ ਵਿੱਚ ਗੁਰੂ ਅਰਜਨ ਦੇਵ ਜੀ ਦਾ ਇਕ ਹੋਰ ਸ਼ਬਦ ਵੀ ਵਾਚਣ ਯੋਗ ਹੈ। ਜਿਸ ਵਿੱਚ ਦੱਸਿਆ ਹੈ ਕਿ ਉਹ ਸਥਾਨ ਸਭ ਤੋਂ ਵੱਧ ਠੀਕ ਹੈ ਜਿੱਥੇ ਕੀਰਤਨ ਹੁੰਦਾ ਹੈ :

*ਤੀਰਥਿ ਜਾਉ ਤ ਹਉ ਹਉ ਕਰਤੇ ॥*
*ਪੰਡਿਤ ਪੂਛਉ ਤ ਮਾਇਆ ਰਾਤੇ ॥੧॥*
*ਸੋ ਅਸਥਾਨੁ ਬਤਾਵਹੁ ਮੀਤਾ ॥*
*ਜਾ ਕੈ ਹਰਿ ਹਰਿ ਕੀਰਤਨੁ ਨੀਤਾ ॥੧॥ ਰਹਾਉ ॥*
*ਸਾਸਤ੍ਰ ਬੇਦ ਪਾਪ ਪੁੰਨ ਵੀਚਾਰ ॥*
*ਨਰਕਿ ਸੁਰਗਿ ਫਿਰਿ ਫਿਰਿ ਅਉਤਾਰ ॥੨॥*
*ਗਿਰਸਤ ਮਹਿ ਚਿੰਤ ਉਦਾਸ ਅਹੰਕਾਰ ॥*
*ਕਰਮ ਕਰਤ ਜੀਅ ਕਉ ਜੰਜਾਰ ॥੩॥*
*ਪ੍ਰਭ ਕਿਰਪਾ ਤੇ ਮਨੁ ਵਸਿ ਆਇਆ ॥*
*ਨਾਨਕ ਗੁਰਮੁਖਿ ਤਰੀ ਤਿਨਿ ਮਾਇਆ ॥੪॥*
*ਸਾਧਸੰਗਿ ਹਰਿ ਕੀਰਤਨੁ ਗਾਈਐ ॥*
*ਇਹੁ ਅਸਥਾਨੁ ਗੁਰੂ ਤੇ ਪਾਈਐ ॥੧॥ ਰਹਾਉ ਦੂਜਾ ॥* (ਅੰਗ ੩੮੫)

ਗੁਰੂ ਨਾਨਕ ਦੇਵ ਜੀ ਨੇ ਆਪਣੇ ਦੋ ਸਿੱਖਾਂ ਨੂੰ ਕੀਰਤਨ ਦੀ ਮਹੱਤਤਾ ਦੱਸੀ ਹੈ ਜਿਸਨੂੰ ਭਾਈ ਮਨੀ ਸਿੰਘ ਜੀ ਨੇ ਆਪਣੀ ਕਲਮ ਨਾਲ ਇੰਜ ਲਿਖਿਆ ਹੈ :

"ਤੁਸੀਂ ਬਚਨ ਕੀਤਾ ਹੈ ਜੁ ਕਰਮ ਸੁਗਮ ਹੈ ਕਥਾ ਕੀਰਤਨ, ਤੇ ਫਲ ਵੱਡਾ ਹੈ ਏਹੁ ਅਸਾਡੇ ਸਮਝ ਵਿੱਚ ਕੈਸੇ ਆਵੇ? ਤਾਂ ਬਚਨ ਹੋਇਆ ਜੋ ਲਕੜਹਾਰੇ ਲਕੜੀਆਂ ਲਿਆਂਵਦੇ ਹੈਨ ਤੇ ਪਾਂਡੀ ਪੰਡਾ ਲਿਆਂਵਦੇ ਹੈਨਿ ਸੋ ਮਜੂਰੀ ਵੱਡੀ ਕਰਦੇ ਹੈਨਿ ਤੇ ਨਫਾ ਥੋੜ੍ਹਾ ਹੁੰਦਾ ਹੈ ਤੇ ਜੋ ਲੂਣ ਅੰਨ ਦੀ ਹੱਟੀ ਕਰਦੇ ਹਨ, ਮਜੂਰੀ ਉਨ੍ਹਾਂ ਦੀ ਥੋੜ੍ਹੀ ਹੁੰਦੀ ਹੈ ਤੇ ਨਫਾ ਵਧੀਕ ਹੁੰਦਾ ਹੈ ਤੇ ਸਰਾਫ਼ ਤੇ ਬਜਾਜ ਉਨ੍ਹਾਂ ਥੀਂ ਭੀ ਘੱਟ ਮਜੂਰੀ ਕਰਦੇ ਹਨ ਤੇ ਭੂਖਣਾਂ ਤੇ ਰੁਪਯਾਂ ਦਾ ਸੌਦਾ ਕਰਦੇ ਸੁਖ ਨਾਲ ਬੈਠੇ ਰਹਿੰਦੇ ਹਨ, ਪਰ ਨਫਾ ਬਹੁਤ ਉਨ੍ਹਾਂ ਨੂੰ ਹੁੰਦਾ ਹੈ ਤੇ ਜੋ ਉਨ੍ਹਾਂ ਦੀ ਸੇਵਾ ਕਰਦਾ ਹੈ ਸੋ ਭੀ ਮੋਤੀ ਹੀਰੇ ਹੀ ਪਰਖ ਸਿਖਦਾ ਹੈ। ਤੈਸੇ ਹੋਰ ਜੋ ਤਪ ਹਨ, ਸੋ ਸਰੀਰ ਉਪਰ ਕਸ਼ਟ ਹੁੰਦਾ ਹੈ, ਤੇ ਗਿਆਨ ਪ੍ਰਾਪਤੀ ਨਹੀਂ ਹੁੰਦੀ ਕਥਾ ਕੀਰਤਨ ਦੇ ਪੜ੍ਹਨ ਸੁਣਨ ਪ੍ਰਿਥਮੇ ਤਾਂ ਉਪਾਸਨਾ ਦ੍ਰਿੜ੍ਹ ਹੁੰਦੀ ਹੈ, ਪਿੱਛੋਂ ਇਸਦੇ ਵਿਚੋਂ ਗਿਆਨ ਪ੍ਰਾਪਤ ਹੋ ਜਾਂਦਾ ਹੈ ਤਾਂ ਤੇ ਇਹ ਸ਼ਾਂਤਕੀ ਤਪ ਹੈ ਨਫਾ ਬਹੁਤ ਹੈ।"

ਗੁਰੂ ਅਰਜਨ ਦੇਵ ਜੀ ਨਾਲ ਸਬੰਧਤ ਇਕ ਸਾਖੀ ਵਿੱਚ ਦੋ ਸਿੱਖਾਂ ਨੂੰ ਕੀਰਤਨ ਦੀ ਮਹੱਤਤਾ ਸਬੰਧੀ ਉਪਦੇਸ਼ ਹੇਠ ਲਿਖੇ ਅਨੁਸਾਰ ਦਿੱਤਾ ਗਿਆ ਹੈ :

"ਬਾਣੀ ਦਾ ਪਾਠ ਏਹੁ ਹੈ ਜੋ ਆਪਣੇ ਖੂਹ ਦੀ ਪੈਲੀ ਪਾਣੀ ਦੇ ਕੇ ਝਬਦੇ ਪਕਾਈਦੀ ਹੈ ਅਤੇ ਅਨਾਜ ਦਾ ਬੋਹਲ ਘਰ ਲੈ ਆਵੀਦਾ ਹੈ, ਤੈਸੇ ਬਾਣੀ ਦੇ ਪਾਠ ਦਾ ਫਲ ਹੋਤਾ ਹੈ। ਪਰ ਖੂਹ ਦਾ ਪਾਣੀ ਦੂਜੇ ਦੀ ਪੈਲੀ ਨਜ਼ਦੀਕ ਹੋਵੇ ਤਾ ਉਸਨੂੰ ਵੀ ਪਹੁੰਚਦਾ ਹੈ, ਪਰ ਦੂਰ ਦੀਆਂ ਪੈਲੀਆਂ ਨੂੰ ਨਹੀਂ ਪਹੁੰਚਦਾ ਤੇ ਕੀਰਤਨ ਐਸਾ ਹੋ ਜੈਸੇ ਮੇਘ ਗਰਜ ਕੇ ਬਰਖਾ ਕਰਦਾ ਹੈ ਤਾਂ ਸਭੇ ਪੈਲੀਆਂ ਹਰੀਆਂ ਹੁੰਦੀਆਂ ਹਨ।"

ਸਿੱਖ ਧਰਮ ਵਿੱਚ ਗੁਰਬਾਣੀ ਨੂੰ ਰਾਗ ਅਤੇ ਤਾਲ ਸਹਿਤ ਗਾਇਨ ਕਰਨ ਨੂੰ ਕੀਰਤਨ ਕਿਹਾ ਜਾਂਦਾ ਹੈ। ਅਸਲ ਵਿੱਚ ਬਾਣੀ ਸੰਗੀਤ ਸਹਿਤ ਹੀ ਰਚੀ ਗਈ ਹੈ। ਸੰਗੀਤ ਇਸਦਾ ਸਿਰਜਣਾਮੂਲਕ ਤੱਤ ਹੈ ਕੇਵਲ ਮਾਧਿਅਮ ਨਹੀਂ। ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਸਾਖੀਆਂ ਵਿਚੋਂ ਪ੍ਰਮਾਣ ਮਿਲਦੇ ਹਨ ਜਦੋਂ ਗੁਰੂ ਜੀ ਕਹਿੰਦੇ ਹਨ ਮਰਦਾਨਿਆਂ ! ਰਬਾਬ ਛੇੜ ਬਾਣੀ ਆਈ। ਤਬ ਮਰਦਾਨੇ ਰਾਗ ਕੀਤਾ। ਇਹਨਾਂ ਤੋਂ ਸੰਕੇਤ ਮਿਲਦਾ ਹੈ ਕਿ ਸੰਗੀਤ ਗੁਰਬਾਣੀ ਸਿਰਜਣਾ ਵੇਲੇ ਕਾਇਮ ਸੀ।

ਬਾਣੀਕਾਰ ਸਧਾਰਨ ਅਨੁਭਵ ਵਾਲੇ ਵਿਅਕਤੀ ਨਹੀਂ ਸਨ ਉਹਨਾਂ ਦੇ ਵਿਸ਼ਾਲ ਗਹਿਰ ਗੰਭੀਰ ਅਨੁਭਵ ਨੂੰ ਅਧਿਆਤਮਕ ਅਨੁਭਵ ਕਿਹਾ ਜਾਂਦਾ ਹੈ ਅਤੇ ਇਹ ਅਨੁਭਵ ਪ੍ਰਗਟ ਕਰਨਾ ਬਹੁਤ ਮੁਸ਼ਕਲ ਹੈ। ਇਸੇ ਲਈ ਇਸਨੂੰ ਗੂੰਗੇ ਦੀ ਮਠਿਆਈ ਨਾਲ ਤੁਲਨਾ ਦਿੱਤੀ ਗਈ ਹੈ। ਇਸਨੂੰ ਸਧਾਰਨ ਭਾਸ਼ਾ ਵਿੱਚ ਪ੍ਰਗਟ ਨਹੀਂ ਕੀਤਾ ਜਾ ਸਕਦਾ। ਡਾ. ਪੀਤਾਂਬਰ ਦੱਤ ਬੜਥਵਾਲ ਅਨੁਸਾਰ ਅਧਿਆਤਮਕ ਅਨੁਭਵ ਨੂੰ ਪ੍ਰਗਟ ਕਰਨ ਲਈ ਭਾਸ਼ਾ ਦਾ ਸਾਧਨ ਭਾਵੇਂ ਨਾਕਾਫ਼ੀ ਹੈ ਉਸੀ ਰੱਬੀ ਅਨੁਭਵ ਦੇ ਪ੍ਰਗਟ ਰੂਪ ਦੇ ਅਰਥ ਨੂੰ ਸਮਝਣਾ ਦੂਜਿਆਂ ਲਈ ਅਤਿਅੰਤ ਔਖਾ ਹੈ ਫਿਰ ਵੀ ਉਸ ਸੱਚ ਦੇ ਅਨੁਭਵ ਤੋਂ ਉਪਜੇ ਅਨੰਦ ਨੂੰ ਆਪਣੀ ਹਿੱਕ ਵਿੱਚ ਛੁਪਾ ਕੇ ਨਾ ਰੱਖ ਸਕਣ ਕਾਰਨ 'ਸੱਚ ਦਾ ਸਾਧਕ' ਉਸਨੂੰ ਪ੍ਰਗਟ ਕਰਨ ਦੇ ਆਹਰ ਵਿੱਚ ਜੁੱਟ ਜਾਂਦਾ ਹੈ। "ਬਾਣੀਕਾਰਾਂ ਨੇ ਕਈ ਥਾਈਂ ਜ਼ਿਕਰ ਕੀਤਾ ਹੈ ਜਿਸ ਤੋਂ ਪਤਾ ਲੱਗਦਾ ਹੈ ਕਿ ਉਹ ਆਪਣੇ ਅਨੁਭਵ ਨੂੰ ਆਪ ਸੁਚੇਤ ਤੌਰ 'ਤੇ ਪ੍ਰਗਟ ਨਹੀਂ ਸੀ ਕਰਦੇ ਸਗੋਂ ਕੋਈ ਮਹਾਂ-ਸ਼ਕਤੀ ਉਹਨਾਂ ਨੂੰ ਬੋਲਣ ਲਈ ਮਜਬੂਰ ਕਰਦੀ ਸੀ:"

*ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥* (ਅੰਗ ੭੬੩)

ਜਦੋਂ ਉਹ ਸੱਚ ਦੇ ਅਨੁਭਵ ਨਾਲ ਭਰਪੂਰ ਹੋ ਜਾਂਦੇ ਸਨ ਤਾਂ ਉਸ ਅਨੁਭਵ ਦੀ ਸ਼ਿੱਦਤ ਅਧੀਨ ਉਹ ਬਾਣੀ ਰਚਨਾ ਕਰਦੇ ਸਨ। ਇਸ ਬਾਣੀ ਨੂੰ ਇਹ 'ਖਸਮ ਕੀ ਬਾਣੀ, ਜਾਂ 'ਧੁਰ ਕੀ ਬਾਣੀ' ਵੱਲ ਸੰਕੇਤ ਕਰਦਿਆਂ ਆਮ ਭਾਸ਼ਾ ਨਾਲੋਂ ਨਿਖੇੜ ਦਿੰਦੇ ਹਨ:

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥* (ਅੰਗ ੭੨੨)

*ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥* (ਅੰਗ ੬੨੮)

ਬਾਣੀ ਵਿੱਚ ਸਧਾਰਨ ਭਾਸ਼ਾ ਲਈ ਕਈ ਵਾਰ ਅੱਖਰ ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ। ਅੱਖਰ ਲੌਕਿਕ ਜਗਤ ਦੇ ਪਰਪੰਚ ਨੂੰ ਪ੍ਰਗਟ ਕਰਦਾ ਹੈ। ਜਪੁ ਜੀ ਦੀ ਉੱਨੀਵੀਂ ਪਉੜੀ

ਵਿੱਚ ਦੱਸਿਆ ਗਿਆ ਹੈ ਕਿ ਨਾਮ, ਸਿਫ਼ਤ, ਗਿਆਨ, ਗੀਤ, ਗੁਣ, ਲਿਖਣਾ, ਬੋਲਣਾ ਆਦਿ ਅੱਖਰਾਂ ਉੱਤੇ ਅਧਾਰਤ ਹਨ ਪਰ ਇਹ ਅੱਖਰ ਪ੍ਰਮਾਤਮਾ ਦਾ ਲੇਖਾ ਨਹੀਂ ਕਰ ਸਕਦੇ:

*ਅਖਰੀ ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ ਗੁਣ ਗਾਹ ॥*
*ਅਖਰੀ ਲਿਖਣੁ ਬੋਲਣੁ ਬਾਣਿ ॥ ਅਖਰਾ ਸਿਰਿ ਸੰਜੋਗੁ ਵਖਾਣਿ ॥*
*ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥* (ਅੰਗ ੪)

ਇਸ ਲਈ ਪ੍ਰਮਾਤਮਾ ਨਾਲ ਸਬੰਧਤ ਅਨੁਭਵ ਨੂੰ ਪ੍ਰਗਟ ਕਰਨ ਲਈ ਕੋਈ ਅਜਿਹਾ ਸਾਧਨ ਚਾਹੀਦਾ ਹੈ ਜਿਹੜਾ ਪ੍ਰਮਾਤਮਾ ਵਾਂਗ ਹੀ ਸਰਬ ਵਿਆਪਕ ਹੋਵੇ। ਮਨੁੱਖ ਦੀ ਪਹੁੰਚ ਵਿੱਚ ਸਭ ਤੋਂ ਨੇੜੇ ਦਾ ਸਾਧਨ 'ਨਾਦ' ਹੈ। ਸੰਗੀਤ ਸ਼ਾਸਤਰਾਂ ਵਿੱਚ ਨਾਦ ਸੰਗੀਤਮਈ ਆਵਾਜ਼ ਨੂੰ ਕਿਹਾ ਜਾਂਦਾ ਹੈ। ਨਾਦ ਇੱਕ ਅਜਿਹੀ ਹਸਤੀ ਹੈ ਜਿਹੜੀ ਗੋਚਰ ਜਗਤ ਤੋਂ ਪਾਰ ਦੇ ਵਰਤਾਰਿਆਂ ਦੀ ਥਾਹ ਪਾਉਂਦੀ ਹੈ। ਭਾਰਤੀ ਸੰਗੀਤ ਕੋਸ਼ ਅਨੁਸਾਰ, "ਸ਼ਾਸਤਰਾਂ ਵਿੱਚ ਨਾਦ ਨੂੰ ਬ੍ਰਹਮ ਦੇ ਰੂਪ ਵਿੱਚ ਬਿਆਨ ਕੀਤਾ ਹੈ। ਨਾਦ ਅਦੁੱਤੀ ਅਤੇ ਅਨੰਦ ਸਰੂਪ ਹੈ। ਨਾਦ ਦੀ ਉਪਾਸਨਾ ਨਾਲ ਪਰਮ ਲਾਭ ਹੁੰਦਾ ਹੈ। ਜਿਵੇਂ ਪ੍ਰਕਾਸ਼ ਦੀ ਖੋਜ ਕਰਦਿਆਂ ਮਣੀ ਦੀ ਪ੍ਰਾਪਤੀ ਹੋ ਜਾਂਦੀ ਹੈ ਇਵੇਂ ਹੀ ਨਾਦ ਦੀ ਉਪਾਸਨਾ ਕਰਦਿਆਂ ਬ੍ਰਹਮ ਦੀ ਪ੍ਰਾਪਤੀ ਹੋ ਜਾਂਦੀ ਹੈ।"

ਸੰਸਕ੍ਰਿਤ ਦੇ ਇਕ ਸਲੋਕ ਵਿੱਚ ਦੱਸਿਆ ਹੈ ਨਾ ਤਾਂ ਨਾਦ ਬਿਨਾਂ ਗੀਤ ਹੈ ਨਾ ਨਾਦ ਬਿਨਾਂ ਨ੍ਰਿਤ ਹੈ, ਇਹ ਸਾਰਾ ਜਗਤ ਹੀ ਨਾਦਾਤਮਕ ਹੈ :

*ਨ ਨਾਦੇਨ ਵਿਨ ਗੀਤੰ ਨ ਨਦੇਨ ਵਿਨ ਸਵਰ।*
*ਨਾ ਨਾਦੇਨ ਵਿਨ ਨਿਰੰਤ ਰਸਮਾਨਾ ਦਤਮਨੰ ਜਗਤ।*

ਨਾਦ ਉੱਪਰ ਅਧਾਰਤ ਸੰਗੀਤ ਕਲਾ ਵਿੱਚ ਵੀ ਪ੍ਰਮਾਤਮਾ ਵਾਂਗ ਕੁਝ ਅਜਿਹੇ ਤੱਤ ਹੁੰਦੇ ਹਨ ਜਿਹੜੇ ਸਧਾਰਨ ਭਾਸ਼ਾ ਵਿੱਚ ਬਿਆਨ ਨਹੀਂ ਕੀਤੇ ਜਾ ਸਕਦੇ। ਜਾਰਜ ਥਾਮਸ ਦਾ ਵਿਚਾਰ ਹੈ ਕਿ ਜੇ ਅਸੀਂ ਸੰਗੀਤ ਨੂੰ ਪੂਰੀ ਤਰ੍ਹਾ ਸਮਝਣ ਦਾ ਯਤਨ ਕਰੀਏ ਤਾਂ ਵੀ ਉਸ ਵਿੱਚ ਕਾਫ਼ੀ ਕੁਝ ਅਜਿਹਾ ਰਹਿ ਜਾਂਦਾ ਹੈ ਜਿਹੜਾ ਸਾਡੀ ਬੁੱਧੀ ਦੀ ਪਕੜ ਵਿੱਚ ਨਹੀਂ ਆ ਸਕਦਾ। ਸ਼ਾਪਨਆਵਰ ਅਨੁਸਾਰ ਤਾਂ ਸਮੁੱਚਾ ਸੰਸਾਰ ਹੀ ਸੰਗੀਤ ਰੂਪ ਹੈ। ਗੁਰੂ ਨਾਨਕ ਦੇਵ ਜੀ ਸਮੁੱਚੀ ਸ੍ਰਿਸ਼ਟੀ ਦੇ ਗਾਉਣ ਦੀ ਗੱਲ ਕਰਦੇ ਹਨ :

*ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ*
*ਗਾਵੈ ਰਾਜਾ ਧਰਮੁ ਦੁਆਰੇ ॥*
*ਗਾਵਹਿ ਖੰਡ ਮੰਡਲ ਵਰਭੰਡਾ*
*ਕਰਿ ਕਰਿ ਰਖੇ ਧਾਰੇ ॥* (ਅੰਗ ੬)

ਗੁਰਬਾਣੀ ਵਿੱਚ ਨਾਦ ਦੇ ਅਰਥਾਂ ਲਈ ਆਮ ਕਰਕੇ 'ਸ਼ਬਦ' ਲ਼ਫਜ਼ ਦਾ ਪ੍ਰਯੋਗ ਕੀਤਾ ਗਿਆ ਹੈ। ਗੁਰੂ ਅਮਰਦਾਸ ਜੀ ਸ੍ਰਿਸ਼ਟੀ ਦੇ ਆਦਿ-ਅੰਤ ਦਾ ਕਾਰਨ ਸ਼ਬਦ ਨੂੰ ਦੱਸਦੇ ਹਨ:

*ਉਤਪਤਿ ਪਰਲਉ, ਸਬਦੇ ਹੋਵੈ ॥ ਸਬਦੇ ਹੀ ਫਿਰਿ ਓਪਤਿ ਹੋਵੈ ॥* (ਅੰਗ ੧੧੭)

ਇਸ ਤਰ੍ਹਾਂ ਇਹ ਕਿਹਾ ਜਾ ਸਕਦਾ ਹੈ ਕਿ ਨਾਦ ਜਾਂ ਸ਼ਬਦ ਅਧਿਆਤਮਕ ਅਨੁਭਵ

ਨੂੰ ਪ੍ਰਗਟ ਕਰਨ ਲਈ ਵਧੇਰੇ ਕਾਰਗਰ ਸਾਧਨ ਹੈ। ਮਨੁੱਖ ਦੀਆਂ ਅਤਿ ਸੂਖਮ ਅਤੇ ਬ੍ਰਹਿਮੰਡੀ ਭਾਵਨਾਵਾਂ ਦਾ ਪ੍ਰਗਟਾਵਾ ਨਾਦ ਰਾਹੀਂ ਵਧੇਰੇ ਢੁਕਵੇਂ, ਸੰਖਿਪਤ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਹੋ ਸਕਦਾ ਹੈ। ਡਾ. ਸੀਮੈਨ ਸੰਗੀਤਕ ਸੁਰ ਦੀ ਸ਼ਕਤੀ ਦੱਸਦਾ ਲਿਖਦਾ ਹੈ ਕਿ ਅਸੀਂ ਆਪਣੀਆਂ ਭਾਵਨਾਵਾਂ ਦੀ ਅਭਿਵਿਅਕਤੀ ਇੱਕ ਲੰਮੇ ਲੇਖ ਨਾਲੋਂ ਕੇਵਲ ਇਕ ਹੀ ਸੁਰ ਰਾਹੀਂ ਵਧੇਰੇ ਪ੍ਰਭਾਵਸ਼ਾਲੀ ਢੰਗ ਨਾਲ ਕਰ ਸਕਦੇ ਹਾਂ।

ਗੁਰਬਾਣੀ ਵਿੱਚ ਵੀ ਅਧਿਆਤਮਕ ਅਨੁਭਵ ਦੇ ਆਧਾਰ ਪ੍ਰਮਾਤਮਾ ਨੂੰ ਅਗੋਚਰ, ਅਜੂਨੀ, ਅਕਾਲ, ਆਦਿ ਵਿਸ਼ੇਸ਼ਣਾਂ ਨਾਲ ਪੁਕਾਰਦਿਆਂ ਭਾਵੇਂ ਉਸ ਤੱਕ ਬੁੱਧੀ ਦੀ ਪਹੁੰਚ ਅਸੰਭਵ ਦੱਸੀ ਹੈ ਪਰ ਨਾਲ ਹੀ ਉਸਨੂੰ ਬਿਆਨ ਕਰਨ ਲਈ ਢਾਢੀ ਨੂੰ ਯੋਗ ਕਰਾਰ ਦਿੱਤਾ ਹੈ। ਬਾਣੀਕਾਰਾਂ ਨੇ ਆਪਣੇ ਆਪ ਨੂੰ 'ਢਾਢੀ' ਕਿਹਾ ਹੈ।

ਹਉ ਢਾਢੀ ਵੇਕਾਰੁ ਕਾਰੈ ਲਾਇਆ॥ (੧੫੦) ਨਾਲ ਹੀ ਇਹ ਸਪੱਸ਼ਟ ਕੀਤਾ ਹੈ ਕਿ ਪ੍ਰਮਾਤਮਾ ਭਾਵੇਂ ਅਕੱਥ ਹੈ ਪਰ ਢਾਢੀ ਉਸਨੂੰ ਸ਼ਬਦ ਦੀ ਸਹਾਇਤਾ ਨਾਲ ਕਥ ਸਕਦਾ ਹੈ :

***ਢਾਢੀ ਕਥੇ ਅਕਥੁ ਸਬਦਿ ਸਵਾਰਿਆ ॥*** (ਅੰਗ ੧੪੯)

ਭਾਰਤੀ ਸੰਗੀਤ ਵਿੱਚ 'ਢਾਢੀ' ਇੱਕ ਵਿਸ਼ੇਸ਼ ਪ੍ਰਕਾਰ ਦਾ ਗਾਇਕ ਹੈ। ਇਹ ਜੱਸ ਗਾਉਣ ਲਈ ਸੰਗੀਤ ਅਤੇ ਭਾਸ਼ਾ ਦੋਹਾਂ ਦਾ ਸਮਿਲਤ ਰੂਪ ਵਿੱਚ ਪ੍ਰਯੋਗ ਕਰਦਾ ਹੈ। ਇਸ ਲਈ ਪ੍ਰਮਾਤਮਾ ਦੇ ਅਨੁਭਵ ਨੂੰ ਪ੍ਰਗਟ ਕਰਨ ਲਈ ਬਾਣੀਕਾਰਾਂ ਨੇ ਕੇਵਲ ਭਾਸ਼ਾ ਨਹੀਂ ਸਗੋਂ ਭਾਸ਼ਾ ਦੇ ਨਾਲ-ਨਾਲ ਸੰਗੀਤ ਨੂੰ ਸਬੰਧਿਤ ਕੀਤਾ ਹੈ। ਇਸ ਤਰ੍ਹਾਂ ਇਹ ਅਧਿਆਤਮ ਅਨੁਭਵ ਜਿੱਥੇ ਸਧਾਰਨ ਮਨੁੱਖ ਦੀ ਪਕੜ ਵਿੱਚ ਆਉਣ ਦੇ ਯੋਗ ਹੋ ਗਿਆ ਉੱਥੇ ਸੰਗੀਤ ਨੇ ਇਸਦੀ ਪੇਸ਼ਕਾਰੀ ਨੂੰ ਤਿੱਖਾ ਤਰਲ ਅਤੇ ਗਹਿਰ ਗੰਭੀਰ ਵੀ ਬਣਾ ਦਿੱਤਾ ਹੈ। ਸੰਗੀਤ ਜਿਸਦਾ ਅਧਾਰ ਨਾਦ ਹੈ ਅਤੇ ਜਿਸਦੀ ਕਲਾਕ੍ਰਿਤ ਰਾਗ ਹੈ, ਦਾ ਪ੍ਰਯੋਗ ਗੁਰਬਾਣੀ ਵਿੱਚ ਵੰਨ ਸੁਵੰਨੇ ਰੂਪ ਵਿੱਚ ਹੋਇਆ ਹੈ। ਇਸਦੀ ਵੰਨ ਸੁਵੰਨਤਾ ਦਾ ਅਧਾਰ ਗੁਰੂ ਕਵੀਆਂ ਦੇ ਅਨੁਭਵ ਦੀ ਵੰਨ ਸੁਵੰਨਤਾ ਹੈ। ਸਾਰੀ ਬਾਣੀ ਦਾ ਅਨੁਭਵ ਭਾਵੇਂ ਪ੍ਰਮਾਤਮਾ ਨਾਲ ਹੀ ਸਬੰਧਤ ਹੈ ਪਰ ਇੱਥੇ ਪ੍ਰਮਾਤਮਾ ਦਾ ਚਿਤਵਨ ਵੀ ਕਈ ਰੂਪਾਂ ਵਿੱਚ ਕੀਤਾ ਗਿਆ ਹੈ। ਪ੍ਰਮਾਤਮਾ ਅਤੇ ਬਾਣੀਕਾਰਾਂ ਦਾ ਰਿਸ਼ਤਾ ਕਈ ਰੂਪ ਧਾਰਨ ਕਰਦਾ ਹੈ। ਕਿਧਰੇ ਬਾਣੀਕਾਰ ਦਾਰਸ਼ਨਿਕ ਬਣ ਕੇ ਪ੍ਰਮਾਤਮਾ ਦੀ ਅਗੰਮਤਾ ਨੂੰ ਅਨੁਭਵ ਕਰਦੇ ਹਨ। ਕਿਧਰੇ ਪ੍ਰੀਤਮ-ਪ੍ਰੇਮਿਕਾ, ਪਤੀ-ਪਤਨੀ, ਭਗਤ-ਇਸ਼ਟ, ਪਿਤਾ-ਪੁੱਤਰ ਆਦਿ ਰਿਸ਼ਤਿਆਂ ਰਾਹੀਂ ਉਸ ਅਨੁਭਵ ਨੂੰ ਪ੍ਰਗਟ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਹੇਠ ਲਿਖੇ ਇਕ ਹੀ ਸ਼ਬਦ ਵਿੱਚ ਆਪਣੇ ਅਤੇ ਪ੍ਰਮਾਤਮਾ ਦੇ ਰਿਸ਼ਤੇ ਨੂੰ ਅਨੇਕ ਢੰਗਾਂ ਨਾਲ ਸਮਝਾਉਣ ਦਾ ਯਤਨ ਕਰਦੇ ਹਨ :

***ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥***
***ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥੧॥***
***ਮੈ ਬਨਜਾਰਨਿ ਰਾਮ ਕੀ ॥ ਤੇਰਾ ਨਾਮੁ ਵਖਰੁ ਵਾਪਾਰੁ ਜੀ ॥੧॥ ਰਹਾਉ ॥***
***ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ ॥***

*ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥੨॥*
*ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥*
*ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥੩॥*
*ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥*
*ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥੪॥੨॥੧੯॥*

(ਅੰਗ ੧੫੭)

ਇਸ ਤਰ੍ਹਾਂ ਬਾਣੀਕਾਰ ਪ੍ਰਮਾਤਮਾ ਨੂੰ ਵੱਖ-ਵੱਖ ਸਥਿਤੀਆਂ ਵਿੱਚ ਅਨੁਭਵ ਕਰਦੇ ਹਨ। ਇਹਨਾਂ ਸਥਿਤੀਆਂ ਅਨੁਸਾਰ ਹੀ ਕਾਵਿ ਅਨੁਭਵ ਵਿੱਚ ਅੰਤਰ ਆ ਜਾਂਦਾ ਹੈ। ਇਸ ਕਾਵਿ ਅਨੁਭਵ ਦੀ ਵਿਭਿੰਨਤਾ ਕਾਰਨ ਹੀ ਰਾਗ ਵੀ ਵਿਭਿੰਨ ਪ੍ਰਯੋਗ ਹੋਏ ਹਨ। ਵੱਖ-ਵੱਖ ਰਾਗਾਂ ਨੂੰ ਸੁਰਾਂ ਦਾ ਪ੍ਰਯੋਗ ਹੁੰਦਾ ਹੈ। ਇਸ ਕਾਰਨ ਰਾਗਾਂ ਦੇ ਭਾਵ ਵੀ ਬਦਲਦੇ ਰਹਿੰਦੇ ਹਨ। ਗੱਲਬਾਤ ਕਰਦਿਆਂ ਭਾਵ ਦੀ ਕਿਸਮ ਅਨੁਸਾਰ ਮਨੁੱਖੀ ਆਵਾਜ਼ ਵੀ ਤਬਦੀਲ ਹੋ ਜਾਂਦੀ ਹੈ ਅਤੇ ਭਾਵ ਨੂੰ ਹੋਰ ਸਪੱਸ਼ਟ ਅਤੇ ਤਿੱਖਾ ਕਰਨ ਲਈ ਕਈ ਵਾਰ ਵਾਧੂ ਆਵਾਜ਼ ਦਾ ਵੀ ਪ੍ਰਯੋਗ ਕੀਤਾ ਜਾਂਦਾ ਹੈ। ਭਾਸ਼ਾ ਦੀ ਵਿਆਕਰਣ ਬਾਰੇ ਸੰਕੀਰਨ ਦ੍ਰਿਸ਼ਟੀਕੋਣ ਰੱਖਣ ਵਾਲਿਆਂ ਲਈ ਇਹ ਆਵਾਜ਼ ਭਾਵੇਂ ਕੋਈ ਅਰਥ ਨਾ ਰੱਖਦੀ ਹੋਵੇ ਪਰ ਅਭਿਨਵ ਭਾਰਤੀ ਅਨੁਸਾਰ ਭਾਵ ਦੇ ਪ੍ਰਗਟਾਵੇ ਦੇ ਸਾਧਨਾਂ ਵਿੱਚ ਨਾਦ ਦੇ ਉਸ ਰੂਪ ਦੀ ਵੀ ਮਹੱਤਵਪੂਰਨ ਥਾਂ ਹੈ ਜਿਹੜਾ ਵਿਆਕਰਣ ਦੀ ਦ੍ਰਿਸ਼ਟੀ ਤੋਂ ਨਿਰਾਰਥਕ ਹੁੰਦਾ ਹੈ।

ਭਾਸ਼ਾ ਦੇ ਸਾਧਾਰਨ ਸ਼ਬਦ ਦੇ ਨਾਲ ਜਦੋਂ ਨਾਦ ਜਾਂ ਸੁਰ ਨੂੰ ਸਬੰਧਤ ਕੀਤਾ ਜਾਂਦਾ ਹੈ ਤਾਂ ਉਸਦੇ ਅਰਥ ਸਾਧਾਰਨ ਨਹੀਂ ਰਹਿੰਦੇ ਸਗੋਂ ਉਹਨਾਂ ਵਿੱਚ ਕੋਈ ਖਾਸ ਡੂੰਘਾਈ ਆ ਜਾਂਦੀ ਹੈ। ਰਿਚਰਡਜ਼ ਦਾ ਵਿਚਾਰ ਹੈ ਕਿ ਸ਼ਬਦਾਂ ਦਾ ਕੋਈ ਅੰਤਰੀਵ, ਨਿਜੀ ਜਾਂ ਸਾਹਿਤਕ ਰੰਗ ਨਹੀਂ ਹੁੰਦਾ, ਨਾ ਹੀ ਕੋਈ ਸ਼ਬਦ ਕੋਝਾ ਹੁੰਦਾ ਹੈ, ਨਾ ਸੁੰਦਰ, ਨਾ ਚੁਭਵਾਂ ਜਾਂ ਪ੍ਰਸੰਨ ਕਰਨ ਵਾਲਾ.... ਕਿਸੇ ਸ਼ਬਦ ਦੀ ਆਵਾਜ਼ ਅਸੀਂ ਆਪਣੇ ਮਨ ਵਿੱਚ ਕੰਮ ਕਰ ਰਹੇ ਭਾਵ ਅਨੁਸਾਰ ਉਚਾਰਦੇ ਹਾਂ। ਠਾਕੁਰ ਜੈ ਦੇਵ ਸਿੰਘ ਲਿਖਦੇ ਹਨ, ਭਾਵੇਂ ਸ਼ਬਦ ਇਕ ਹੀ ਹੁੰਦਾ ਹੈ ਪਰ ਫਿਰ ਵੀ ਜੇ ਉਸ ਸ਼ਬਦ ਨੂੰ ਵੱਖ-ਵੱਖ ਸੁਰਾਂ ਵਿੱਚ ਗਾਇਆ ਜਾਵੇ ਤਾਂ ਉਹ ਭਿੰਨ ਭਿੰਨ ਭਾਵਾਂ ਨੂੰ ਵਿਅਕਤ ਕਰਦਾ ਹੈ। ਮਨੁੱਖੀ ਭਾਵਾਂ ਅਤੇ ਸ਼ਬਦਾਂ ਦੇ ਉਚਾਰਨ ਸੰਬੰਧੀ ਅਵਾਜ਼ ਦੇ ਉਤਰਾਉ-ਚੜ੍ਹਾਉ ਸੰਬੰਧੀ ਚਿੰਤਾਮਣੀ ਵਿੱਚ ਬੜੇ ਸਪੱਸ਼ਟ ਰੂਪ ਵਿੱਚ ਪੇਸ਼ ਕੀਤਾ ਗਿਆ ਹੈ, "ਵਿਭਿੰਨ ਥਾਵਾਂ ਨੂੰ ਪ੍ਰਗਟ ਕਰਦੇ ਸਮੇਂ ਸਾਡੀ ਬੋਲੀ ਦੇ ਉਤਰਾਉ-ਚੜ੍ਹਾਉ ਦੇ ਨਾਲ ਹੀ ਸਾਡੀਆਂ ਚੇਸ਼ਟਾਵਾਂ ਅਤੇ ਪ੍ਰਯੁਕਤ ਸ਼ਬਦਾਂ ਦੀ ਗਤੀ ਵਿੱਚ ਵਿਵਿਧਤਾ ਆਉਂਦੀ ਹੈ। ਕਾਹਲੀ ਦਾ ਡਰ ਪ੍ਰਗਟ ਕਰਦਿਆਂ ਸਾਡੇ ਸ਼ਬਦਾਂ ਦੀ ਗਤੀ ਤੇਜ਼ ਹੋ ਜਾਂਦੀ ਹੈ। ਆਮ ਉਚਾਰਨ ਵਿੱਚ ਸਾਡੇ ਬੋਲਾਂ ਦੀ ਗਤੀ 'ਮੱਧ' (ਨਾ ਬਹੁਤੀ ਤੇਜ਼ ਅਤੇ ਨਾ ਬਹੁਤੀ ਹੌਲੀ) ਰਹਿੰਦੀ ਹੈ।"

ਉਪਰੋਕਤ ਤੋਂ ਸਪੱਸ਼ਟ ਹੈ ਕਿ ਕਿਸੇ ਭਾਵ ਨੂੰ ਪ੍ਰਗਟ ਕਰਨ ਵੇਲੇ ਮਨੁੱਖ ਦਾ ਉਚਾਰਨ ਅਰਥਾਤ ਬੋਲਣ ਵੇਲੇ ਆਵਾਜ਼ ਦਾ ਉਤਰਾਉ-ਚੜ੍ਹਾਉ ਉਸ ਭਾਵ ਦੇ ਅਨੁਕੂਲ ਹੁੰਦਾ ਹੈ। ਬਾਣੀਕਾਰਾਂ ਦੀ ਕਾਵਿ-ਰਚਨਾ ਨੂੰ ਗਹੁ ਨਾਲ ਵਾਚਣ ਤੋਂ ਸਾਨੂੰ ਇਹ ਅਹਿਸਾਸ ਹੋ ਜਾਂਦਾ ਹੈ ਕਿ ਉਹਨਾਂ ਨੇ ਬਾਣੀ ਵਿੱਚ ਪੇਸ਼ ਵੱਖ-ਵੱਖ ਭਾਵਾਂ ਦੇ ਅਨੁਕੂਲ ਹੀ ਰਾਗਾਂ

ਦੀ ਚੋਣ ਕੀਤੀ ਹੈ। ਕੁਝ ਰਾਗਾਂ ਵਿੱਚ ਬਾਣੀ ਅਤੇ ਰਾਗ ਦਾ ਆਪਸੀ ਸਬੰਧ ਬੜੇ ਸਪੱਸ਼ਟ ਰੂਪ ਵਿੱਚ ਦ੍ਰਿਸ਼ਟੀਗੋਚਰ ਹੁੰਦਾ ਹੈ। ਗੰਭੀਰ, ਸ਼ਾਂਤ ਅਤੇ ਕਰੁਣ ਭਾਵਾਂ ਲਈ ਆਮ ਤੌਰ 'ਤੇ ਸਿਰੀ, ਗਉੜੀ, ਰਾਮਕਲੀ, ਭੈਰਵ ਆਦਿ ਰਾਗਾਂ ਦਾ ਪ੍ਰਯੋਗ ਕੀਤਾ ਗਿਆ ਹੈ। ਖੁਸ਼ੀ ਦੇ ਭਾਵਾਂ ਲਈ ਬਿਲਾਵਲ, ਸੂਹੀ, ਬਿਹਾਗੜਾ, ਬਸੰਤ, ਮਲਾਰ ਆਦਿ ਰਾਗ ਵਰਤੇ ਗਏ ਹਨ। ਧਾਰਮਿਕ ਭਗਤੀ ਭਾਵਾਂ ਲਈ ਗੂਜਰੀ, ਧਨਾਸਰੀ, ਸੋਰਠਿ ਆਦਿ ਰਾਗ ਅਤੇ ਉਤਸ਼ਾਹ ਪ੍ਰਗਟ ਕਰਨ ਲਈ ਮਾਝ, ਆਸਾ, ਪ੍ਰਭਾਤੀ ਆਦਿ ਰਾਗ ਪ੍ਰਯੁਕਤ ਹੋਏ ਹਨ।

ਬਾਣੀਕਾਰਾਂ ਦਾ ਮੰਤਵ ਕੇਵਲ ਬਾਣੀ ਰਚਨਾ ਤੱਕ ਹੀ ਸੀਮਤ ਨਹੀਂ ਸੀ ਸਗੋਂ ਉਹ ਆਪਣੇ ਭਾਵਾਂ ਨੂੰ ਸਰੋਤਿਆਂ ਤੱਕ ਵੀ ਪਹੁੰਚਾਉਣਾ ਚਾਹੁੰਦੇ ਸਨ। ਇਹ ਵੀ ਜ਼ਰੂਰੀ ਸੀ ਕਿ ਬਾਣੀ ਦਾ ਠੀਕ ਭਾਵ ਸਰੋਤਿਆਂ ਨੂੰ ਮਹਿਸੂਸ ਕਰਾਉਣ ਦੀ ਕੋਸ਼ਿਸ ਕੀਤੀ ਜਾਵੇ। ਇਸ ਲਈ ਗੁਰੂ ਸਾਹਿਬਾਨ ਨੇ ਇਹ ਪ੍ਰਬੰਧ ਕੀਤਾ ਕਿ ਬਾਣੀ ਦਾ ਕੀਰਤਨ ਵੀ ਉਸੇ ਰਾਗ, ਧੁਨੀ ਆਦਿ ਵਿੱਚ ਕੀਤਾ ਜਾਵੇ, ਜਿਸ ਵਿੱਚ ਇਸਦੀ ਰਚਨਾ ਹੋਈ ਹੈ। ਭਾਵੇਂ ਅੱਜ ਕੱਲ੍ਹ ਬਾਣੀ ਦੇ ਸਧਾਰਨ ਪਾਠ ਦਾ ਰਿਵਾਜ ਵੱਧ ਗਿਆ ਹੈ ਪਰ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸੰਗੀਤ-ਕਲਾ ਕਾਵਿ-ਕਲਾ ਨਾਲੋਂ ਵਧੇਰੇ ਸ਼ਕਤੀਸ਼ਾਲੀ ਹੈ।

ਕਾਵਿ ਦੀ ਮੁੱਖ ਸਮੱਗਰੀ ਭਾਸ਼ਾਗਤ ਸ਼ਬਦ ਹੁੰਦਾ ਹੈ। ਸ਼ਬਦ ਦੀ ਮਜਬੂਰੀ ਹੈ ਕਿ ਉਸੇ ਸਰੋਤ 'ਤੇ ਹੀ ਅਸਰ ਕਰਦਾ ਹੈ ਜਿਹੜਾ ਉਸ ਭਾਸ਼ਾ ਤੋਂ ਜਾਣੂੰ ਹੋਵੇ ਪਰ ਸੰਗੀਤ ਨੂੰ ਤਾਂ ਬ੍ਰਹਿਮੰਡੀ ਭਾਸ਼ਾ ਕਿਹਾ ਜਾਂਦਾ ਹੈ। ਇਹ ਮਨੁੱਖਾਂ ਨੂੰ ਹੀ ਨਹੀਂ ਸਗੋਂ ਪਸ਼ੂ-ਪੰਛੀਆਂ ਨੂੰ ਵੀ ਕੀਲਣ ਦੀ ਸਮਰੱਥਾ ਰੱਖਦਾ ਹੈ। ਸੰਗੀਤ ਰਤਨਾਕਰ ਵਿੱਚ ਸੰਗੀਤ ਦੀ ਮਹਿਮਾ ਕਰਦਿਆਂ ਕਿਹਾ ਹੈ, "ਦੇਵੀ ਦੇਵਤਿਆਂ ਆਦਿ ਦੀ ਤਾਂ ਗੱਲ ਹੀ ਕੀ ਹੈ ਵਿਸ਼ੇ ਸਵਾਦਾਂ ਤੋਂ ਕੋਰਾ ਪੰਘੂੜੇ ਵਿੱਚ ਪਿਆ ਰੋਂਦਾ ਹੋਇਆ ਬਾਲਕ ਵੀ ਗੀਤ ਦਾ ਅੰਮ੍ਰਿਤ ਪੀ ਕੇ ਬੜੀ ਖੁਸ਼ੀ ਪ੍ਰਾਪਤ ਕਰਦਾ ਹੈ। ਹੈਰਾਨੀ ਤਾਂ ਇਹ ਹੈ ਕਿ ਜੰਗਲ ਵਿੱਚ ਘੁੰਮਣ ਵਾਲਾ ਮਿਰਗ ਪਸ਼ੂ ਹੁੰਦਿਆਂ ਵੀ ਸ਼ਿਕਾਰੀ ਦੇ ਸੰਗੀਤ ਵਿੱਚ ਕੀਲੇ ਜਾਣ ਨਾਲ ਆਪਣੀ ਜਾਨ ਗੁਆ ਬਹਿੰਦਾ ਹੈ।"

ਸੰਗੀਤ ਵਿੱਚ ਰਲਾ ਕੇ ਜਦੋਂ ਬਾਣੀ ਦਾ ਗਾਇਨ ਕੀਤਾ ਜਾਂਦਾ ਹੈ ਤਾਂ ਉਸਦਾ ਅਰਥ ਸਮਝਾਉਣ ਦੀ ਲੋੜ ਨਹੀਂ ਪੈਂਦੀ ਸਗੋਂ ਭਾਵ ਆਪਣੇ ਆਪ ਹਿਰਦੇ ਵਿੱਚ ਵਸ ਜਾਦਾ ਹੈ। ਇਸ ਲਈ ਬਾਣੀ ਨੂੰ ਨਿਰੋਲ ਸਾਧਾਰਨ ਕਵਿਤਾ ਵਾਂਗ ਪੜ੍ਹਨਾ ਇਸ ਨਾਲ ਸਭ ਤੋਂ ਵੱਡੀ ਬੇਇਨਸਾਫ਼ੀ ਹੈ। ਗੁਰੂ ਗ੍ਰੰਥ ਸਾਹਿਬ ਦੇ ਅਜੋਕੇ ਸਰੂਪ ਵਿੱਚ ਲਗਭਗ ਹਰ ਸ਼ਬਦ ਉੱਤੇ ਰਾਗ ਦਾ ਨਾਂ ਦਿੱਤਾ ਗਿਆ ਹੈ। ਬਾਣੀ ਦੀ ਗਾਇਨ ਵਿਧੀ ਨੂੰ ਵੀ ਗਾਇਕ ਦੀ ਮਰਜ਼ੀ ਉੱਤੇ ਨਿਰਭਰ ਨਹੀਂ ਰਹਿਣ ਦਿੱਤਾ ਗਿਆ ਸਗੋਂ ਹਰ ਥਾਂ ਲੋੜੀਂਦੇ ਆਦੇਸ਼ ਦਿੱਤੇ ਹਨ, ਜਿਵੇਂ :

*ਵਾਰ ਮਾਝ ਕੀ ਤਥਾ ਸਲੋਕ ਮਹਲਾ ੧*
*ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ ॥* (ਅੰਗ ੧੩੭)

*ਗਉੜੀ ਕੀ ਵਾਰ ਮਹਲਾ ੫ ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ...॥*

*ਗੂਜਰੀ ਕੀ ਵਾਰ ਮਹਲਾ ੩*
*ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ... ॥* (ਅੰਗ ੫੦੮)
*ਵਡਹੰਸ ਕੀ ਵਾਰ ਮਹਲਾ ੪*
*ਲਲਾਂ ਬਹਲੀਮਾ ਕੀ ਧੁਨਿ ਗਾਵਣੀ...॥* (ਅੰਗ ੫੮੫)

ਅਜਿਹੇ ਨਿਰਦੇਸ਼ਾਂ ਦੇ ਨਾਲ ਹਰ ਸ਼ਬਦ ਦਾ ਆਪਣਾ ਸਰੂਪ ਵੀ ਗਾਇਨ ਪ੍ਰਕਿਰਿਆ ਨੂੰ ਨਿਰਧਾਰਤ ਕਰਦਾ ਹੈ। ਲਗਭਗ ਹਰ ਸ਼ਬਦ ਵਿੱਚ ਰਹਾਉ ਦੀ ਤੁਕ ਦਿੱਤੀ ਗਈ ਹੈ।

'ਰਹਾਉ' ਦਾ ਅਰਥ ਹੈ- ਸਥਾਈ, ਟੇਕ, ਉਹ ਪਦ ਜੋ ਗਾਉਣ ਵੇਲੇ ਬਾਰ ਬਾਰ ਅੰਤਰੇ ਤੋਂ ਬਾਅਦ ਵਰਤਿਆ ਜਾਵੇ। ਇਸ ਪਦ ਦੀ ਗਿਣਤੀ ਅੰਤਰਿਆਂ ਵਿੱਚ ਨਹੀਂ ਆਉਂਦੀ। ਪ੍ਰੋ. ਤਾਰਾ ਸਿੰਘ ਅਨੁਸਾਰ, "ਗੁਰਮਤਿ ਸੰਗੀਤ ਪੱਧਤੀ ਦੀ ਗਾਇਨ ਪਰੰਪਰਾ ਵਿੱਚ ਸ਼ਬਦ ਦੀ ਅਧਾਰਸ਼ਿਲਾ 'ਰਹਾਉ' ਦੀ ਤੁਕ ਹੈ। ਰਹਾਉ ਦੀ ਤੁਕ ਵਿੱਚ ਸ਼ਬਦ ਦਾ ਕੇਂਦਰੀ ਭਾਵ ਮੰਨਿਆ ਜਾਦਾ ਹੈ। ਜਦੋਂ ਇਸ ਤੁਕ ਨੂੰ ਸਥਾਈ ਨਾ ਬਣਾ ਕੇ ਕਿਸੇ ਹੋਰ ਤੁਕ ਨੂੰ ਸਥਾਈ ਬਣਾਇਆ ਜਾਂਦਾ ਹੈ ਤਾਂ ਸ਼ਬਦ ਦਾ ਪੂਰਾ ਭਾਵ ਮੰਡਲ ਹੀ ਬਦਲ ਜਾਂਦਾ ਹੈ। ਇੱਕ ਬਹੁਤ ਪ੍ਰਚਲਤ ਸ਼ਬਦ ਦੀ ਉਦਾਹਰਣ ਲੈਂਦੇ ਹਾਂ :-

*ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ॥* (ਅੰਗ ੪੪)

ਇਸ ਤੁਕ ਨੂੰ ਸਥਾਈ ਬਣਾ ਕੇ ਬਹੁਤ ਰਾਗੀਆਂ ਨੇ ਇਸ ਸ਼ਬਦ ਦਾ ਕੀਰਤਨ ਕੀਤਾ ਹੈ। ਇਸਦੇ ਐਲ.ਪੀ. ਅਤੇ ਕੈਸਟਾਂ ਵੀ ਮਿਲਦੀਆਂ ਹਨ। ਪਰ ਇਸ ਸ਼ਬਦ ਦੀ ਰਹਾਉ ਦੀ ਤੁਕ :

*ਮੇਰੇ ਮਨ ਏਕਸ ਸਿਉ ਚਿਤੁ ਲਾਇ ॥*
*ਏਕਸ ਬਿਨੁ ਸਭ ਧੰਧੁ ਹੈ,*
*ਸਭ ਮਿਥਿਆ ਮੋਹੁ ਮਾਇ ॥* (ਅੰਗ ੪੪)

ਮੈਂ ਇਸ ਸ਼ਬਦ ਨੂੰ ਦੋਹਾਂ ਤਰ੍ਹਾਂ ਨਾਲ ਗਾ ਕੇ ਵੇਖਿਆ ਅਤੇ ਇਸਦੇ ਪ੍ਰਭਾਵ ਬਾਰੇ ਸੰਗਤਾਂ ਤੋਂ ਪੁੱਛਿਆ ਹੈ। ਪਹਿਲੀ ਤੁਕ ਨੂੰ ਸਥਾਈ ਬਣਾ ਕੇ ਸ਼ਬਦ ਖ਼ੁਸ਼ੀ ਦੇ ਮੌਕੇ 'ਤੇ ਗਾਇਆ ਜਾ ਸਕਦਾ ਹੈ।

ਉਪਰੋਕਤ ਚਰਚਾ ਤੋਂ ਭਾਵੇਂ ਕਿਸੇ ਭੁਲੇਖੇ ਦੀ ਗੁੰਜਾਇਸ਼ ਨਹੀਂ ਪਰ ਫਿਰ ਵੀ ਕੀਰਤਨ ਸੰਬੰਧੀ ਰਾਗ ਅਤੇ ਰਹਾਉ ਦੀ ਤੁਕ ਦੀ ਉਲੰਘਣਾ ਕੀਤੀ ਜਾਂਦੀ ਰਹੀ ਹੈ। ਕੀਰਤਨੀਏ ਆਪਣੀ ਮਰਜ਼ੀ ਦੀਆਂ ਤੁਕਾਂ ਨੂੰ ਸਥਾਈ ਬਣਾ ਕੇ ਮਰਜ਼ੀ ਦੇ ਰਾਗਾਂ ਵਿੱਚ ਜਾਂ ਧੁਨ ਵਿੱਚ ਗਾਉਂਦੇ ਆ ਰਹੇ ਹਨ।

ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਗਾਇਨ ਸੰਬੰਧੀ ਨਿਰਦੇਸ਼ਾਂ ਨੂੰ ਬਾਣੀ ਦਾ ਹਿੱਸਾ ਸਮਝ ਕੇ ਪਾਠ ਜਾਂ ਕੀਰਤਨ ਵੇਲੇ ਇਹਨਾਂ ਦਾ ਉਚਾਰਨ ਤਾਂ ਜ਼ਰੂਰੀ ਸਮਝਿਆ ਜਾਂਦਾ ਹੈ ਪਰ ਇਹਨਾਂ ਨਿਰਦੇਸ਼ਾਂ ਅਨੁਸਾਰ ਬਾਣੀ ਦਾ ਗਾਇਨ ਨਹੀਂ ਕੀਤਾ ਜਾਂਦਾ। ਆਸਾ ਦੀ ਵਾਰ ਦੇ ਕੀਰਤਨ ਵੇਲੇ ਕੀਰਤਨੀਏ ਅਲਾਪਮਈ ਢੰਗ ਨਾਲ ਗਾਉਂਦੇ ਹਨ- ਆਸਾ ਮਹਲਾ ੧ ਵਾਰ ਸਲੋਕਾ

ਨਾਲਿ ਸਲੋਕਾ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੇ ਕੀ ਧੁਨੀ ॥.... ਪਰ ਇਸ ਵਾਰ ਨੂੰ ਟੁੰਡੇ ਅਸਰਾਜੇ ਦੀ ਵਾਰ ਦੀ ਧੁਨੀ ਤੇ ਗਾਇਆ ਜਾਂਦਾ ਹੈ ਜਾਂ ਨਹੀਂ ਇਸ ਬਾਰੇ ਕੋਈ ਚਿੰਤਾ ਨਹੀਂ ਕਰਦਾ। ਕਈਆਂ ਪੁਸਤਕਾਂ ਵਿੱਚ ਤਾਂ ਅਜਿਹੇ ਨਿਰਦੇਸ਼ਾਂ ਨੂੰ ਗਾਉਣ ਲਈ ਸੁਰ ਲਿਪੀਆਂ ਵੀ ਦਿੱਤੀਆਂ ਹੋਈਆਂ ਹਨ। ਬਾਣੀ ਦੇ ਅੰਦਰੂਨੀ ਹਵਾਲਿਆਂ ਤੋਂ ਵੀ ਸਪੱਸ਼ਟ ਹੈ ਕਿ ਬਾਣੀ ਪਾਠ ਲਈ ਹੀ ਨਹੀਂ ਸਗੋਂ ਕੀਰਤਨ ਲਈ ਰਚੀ ਗਈ ਹੈ :

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥*
*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥* (ਅੰਗ ੯੨੦)
*ਗੁਰਬਾਣੀ ਗਾਵਹ ਭਾਈ ॥*
*ਓਹ ਸਫਲ ਸਦਾ ਸੁਖਦਾਈ ॥* (ਅੰਗ ੬੨੮!

ਗੁਰੂ ਸਾਹਿਬਾਨ ਦੇ ਵੇਲੇ ਬਾਣੀ ਦੇ ਸ਼ੁੱਧ ਪਾਠ ਅਤੇ ਗਾਇਨ ਦਾ ਬੜਾ ਮਹੱਤਵ ਸੀ। ਉਸ ਸਮੇਂ ਕੀਰਤਨੀਆਂ ਦਾ ਵੀ ਬੜਾ ਸਤਿਕਾਰ ਸੀ। ਗੁਰੂ ਅਰਜਨ ਦੇਵ ਜੀ ਆਦਰਸ਼ ਕੀਰਤਨੀਏ ਬਾਰੇ ਫ਼ਰਮਾਉਂਦੇ ਹਨ :

*ਭਲੋ ਭਲੋ ਰੇ ਕੀਰਤਨੀਆ ॥ ਰਾਮ ਰਮਾ ਰਾਮਾ ਗੁਨ ਗਾਉ ॥*
*ਛੋਡਿ ਮਾਇਆ ਕੇ ਧੰਧ ਸੁਆਉ ॥੧॥ ਰਹਾਉ ॥*
*ਜੇ ਕੋ ਅਪਨੇ ਠਾਕੁਰ ਭਾਵੈ ॥ ਕੋਟਿ ਮਧਿ ਏਹੁ ਕੀਰਤਨੁ ਗਾਵੈ ॥*
*ਸਾਧਸੰਗਤਿ ਕੀ ਜਾਵਉ ਟੇਕ ॥ ਕਹੁ ਨਾਨਕ ਤਿਸੁ ਕੀਰਤਨੁ ਏਕ ॥* (ਅੰਗ ੮੮੫)

ਸਿੰਘ ਸਭਾ ਲਹਿਰ ਤੋਂ ਪਹਿਲਾਂ ਆਮ ਕਰਕੇ ਕੀਰਤਨ ਰਬਾਬੀ ਕਰਦੇ ਸਨ। ਸਿੱਖ ਕੀਰਤਨੀਆਂ ਵੀ ਉਹ ਹੀ ਮਕਬੂਲ ਹੁੰਦਾ ਸੀ ਜਿਹੜਾ ਸੰਗੀਤ ਕਲਾ ਵਿੱਚ ਪ੍ਰਵੀਨ ਹੋਵੇ। ਸਿੰਘ ਸਭਾ ਲਹਿਰ ਵੇਲੇ ਅਜਿਹੇ ਕੀਰਤਨੀਆਂ ਦੀ ਲੋੜ ਸੀ ਜਿਹੜੇ ਸੰਗੀਤ ਕਲਾ ਵਿੱਚ ਇੰਨੇ ਪ੍ਰਬੀਨ ਭਾਵੇਂ ਨਾ ਹੋਣ ਪਰ ਉਹਨਾਂ ਵਿੱਚ ਲੋਕਾਂ ਨੂੰ ਖਾਸ ਹਿੱਤਾਂ ਲਈ ਪ੍ਰੇਰਨ ਦੀ ਸਮਰੱਥਾ ਹੋਣੀ ਚਾਹੀਦੀ ਹੈ। ਅਜਿਹੇ ਕੀਰਤਨੀਏ ਕਿਸੇ ਸੰਸਥਾ ਨਾਲ ਜੁੜ ਕੇ ਸੰਗਤਾਂ ਵਿੱਚ ਮਕਬੂਲ ਹੁੰਦੇ ਸਨ। ਭਾਈ ਹੀਰਾ ਸਿੰਘ ਰਾਗੀ ਬਾਰੇ ਕਿਹਾ ਜਾਂਦਾ ਹੈ ਕਿ ਉਹ ਸੰਗੀਤ ਕਲਾ ਵਿੱਚ ਇਤਨੇ ਨਿਪੁੰਨ ਨਹੀਂ ਸਨ ਪਰ ਉਹਨਾਂ ਦੀ ਵਿਆਖਿਆ ਕਮਾਲ ਸੀ। ਉਹਨਾਂ ਦੀ ਪ੍ਰਸਿੱਧੀ ਵੇਖ ਕੇ ਬਹੁਤੇ ਰਾਗੀਆਂ ਨੇ ਭਾਈ ਹੀਰਾ ਸਿੰਘ ਵਾਂਗ ਕੀਰਤਨ ਕਰਨਾ ਆਰੰਭ ਕਰ ਦਿੱਤਾ ਭਾਵੇਂ ਉਹ ਸੰਗੀਤ ਕਲਾ ਵਿੱਚ ਨਿਪੁੰਨ ਸਨ।

ਕਲਾਸੀਕਲ ਸੰਗੀਤ ਅਨੁਸਾਰ ਕੀਰਤਨ ਕਰਨ ਵਾਲੇ ਕੀਰਤਨੀਏ ਗੁਰਬਾਣੀ ਉੱਤੇ ਰਾਗ ਦੇ ਸੰਬੰਧ ਨੂੰ ਨਾ ਸਮਝਦੇ ਹੋਏ ਕੇਵਲ ਰਾਗ, ਅਲਾਪ, ਤਾਨਾਂ, ਗਮਕਾਂ ਅਤੇ ਤਾਲਾਂ ਦੀਆਂ ਗਿਣਤੀਆਂ-ਮਿਣਤੀਆਂ ਵਿੱਚ ਉਲਝ ਗਏ ਅਤੇ ਸੰਗਤਾਂ ਨੂੰ ਰਾਗ ਵੱਲੋਂ ਬੇਮੁਖ ਕਰ ਬੈਠੇ। ਅਜਿਹੀ ਸਥਿਤੀ ਨੂੰ ਬਿਆਨ ਕਰਦਿਆਂ ਭਾਈ ਕਾਨ੍ਹ ਸਿੰਘ ਨਾਭਾ ਨੇ ਲਿਖਿਆ ਹੈ, "ਸਾਨੂੰ ਸ਼ੋਕ ਨਾਲ ਲਿਖਣਾ ਪਿਆ ਕਿ ਸਿੱਖਾਂ ਨੇ ਸੰਗੀਤ ਵਿਦਿਆ ਗੁਰੂ ਅਰਜਨ ਦੇਵ ਜੀ ਦੀ ਦੱਸੀ ਹੋਈ ਨੂੰ ਮੁੱਢੋਂ ਹੀ ਭੁਲਾ ਦਿੱਤੀ ਹੈ। ਰਬਾਬ, ਸਰੰਦਾ ਅਤੇ ਮ੍ਰਿਦੰਗ ਤਾਂ ਸ਼ਾਇਦ ਇਕ ਰਾਗੀ ਭੀ ਚੰਗੀ ਤਰ੍ਹਾਂ ਨਾ ਵਜਾ ਸਕਦਾ ਹੋਵੇ, ਅੱਜ ਕੱਲ੍ਹ ਦੇ ਰਾਗੀ ਮਾਮੂਲੀ ਗੀਤਾਂ

ਉੱਪਰ ਸ਼ਬਦਾਂ ਦੀਆਂ ਧਾਰਨਾਂ ਬਣਾ ਕੇ ਗਾਉਂਦੇ ਹਨ, ਉਹਨਾਂ ਨੂੰ ਪਤਾ ਵੀ ਨਹੀਂ ਕਿ ਛੰਦ, ਪੜਤਾਲ ਅਤੇ ਪਉੜੀ ਆਦਿਕ ਕਿਸ ਤਰ੍ਹਾਂ ਗਾਈਦੇ ਹਨ। ਔਰ ਰਬਾਬ ਵਿੱਚ ਵੀਣਾ ਦਾ ਬਾਜ ਅਤੇ ਸਰੰਦੇ ਦਾ ਅਲਾਪ ਮ੍ਰਿਦੰਗ ਦੀਆਂ ਪਰਣਾਂ ਨਾ ਮਾਤ੍ਰ ਵੀ ਨਹੀਂ ਜਾਣਦੇ ਅਤੇ ਦਸਮ ਗ੍ਰੰਥ ਵਿਖੇ ਲਿਖੇ ਸੰਗੀਤ ਛਪੈ ਆਦਿ ਛੰਦ (ਜਿਨ੍ਹਾਂ ਵਿੱਚ ਪਖਾਵਜ ਦੇ ਬੋਲ ਹਨ) ਪੜ੍ਹ ਵੀ ਨਹੀਂ ਸਕਦੇ। ਛਣਕਾਰ ਅਤੇ ਕੜਕਟ ਦਾ ਨਾਉਂ ਕੀਰਤਨ ਬਣਾ ਲਿਆ ਹੈ, ਜਿਸਦਾ ਰਾਗ ਸਰੋਤਿਆਂ ਨੂੰ ਕੁਝ ਵੀ ਨਹੀਂ ਆਉਂਦਾ ਸਗੋਂ ਦੀਵਾਨ ਵਿਚੋਂ ਛੁਟਕਾਰਾ ਪਾਉਣ ਲਈ ਯਤਨ ਕਰਨਾ ਪੈਂਦਾ ਹੈ। ਅਰ ਜੋੜੀ ਵਾਲੇ ਰਾਗੀਆਂ ਦਾ ਉਡਾਇਆ ਆਟਾ ਸਿੱਖਾਂ ਦੀਆਂ ਦਾੜ੍ਹੀਆਂ ਗੁਰੂ ਗ੍ਰੰਥ ਸਾਹਿਬ ਜੀ ਦੇ ਰੁਮਾਲਾਂ ਅਤੇ ਕੜਾਹ ਪ੍ਰਸ਼ਾਦ ਦੇ ਬਰਤਨਾਂ ਉੱਪਰ ਡਿੱਗਦਾ ਹੈ।"

ਹੁਣ ਕੀਰਤਨ ਸਿੱਖਾਂ ਵਿੱਚ ਇਕ ਰਸਮ ਬਣ ਕੇ ਰਹਿ ਗਿਆ ਹੈ। ਇਸਦੇ ਚੰਗੇ ਜਾਂ ਮਾੜੇ ਹੋਣ ਵੱਲ ਧਿਆਨ ਨਹੀਂ ਦਿੱਤਾ ਜਾਂਦਾ। ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਦਾ ਲਾਭ ਸੰਗੀਤ ਕਲਾ ਵਿੱਚ ਕਮਜ਼ੋਰ ਕੀਰਤਨੀਏ ਵਧੇਰੇ ਲੈਂਦੇ ਹਨ। ਉਹ ਜਿਹੋ ਜਿਹਾ ਵੀ ਕੀਰਤਨ ਕਰਦੇ ਹਨ ਲੋਕ ਗੁਰਬਾਣੀ ਦਾ ਕੀਰਤਨ ਸਮਝਦਿਆਂ ਪ੍ਰਵਾਨ ਕਰਦੇ ਹਨ ਅਤੇ ਰਾਗੀਆਂ ਦਾ ਸਤਿਕਾਰ ਕਰਦੇ ਹਨ। ਉਸੇ ਤਰ੍ਹਾਂ ਜਿਵੇਂ ਅੱਜ ਕੱਲ੍ਹ ਲੰਗਰ ਭਾਵੇਂ ਕੱਚਾ ਹੋਵੇ ਪੱਕਾ ਹੋਵੇ, ਸੰਗਤਾਂ ਨੂੰ ਪਵਿੱਤਰ ਸਮਝ ਕੇ ਖਾਣ ਲਈ ਮਜਬੂਰ ਕੀਤਾ ਜਾਂਦਾ ਹੈ। ਕਿਸੇ ਸਮੇਂ ਇਹ ਲੰਗਰ ਇੰਨਾ ਵਧੀਆ ਹੁੰਦਾ ਸੀ ਕਿ ਇਸ ਦੀ ਤਾਰੀਫ਼ ਬਲਵੰਡ ਰਬਾਬੀ ਇੰਜ ਕਰਦਾ ਹੈ:-

*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥* (ਅੰਗ ੯੬੭)

ਜੇ ਕੇਵਲ ਕੀਰਤਨ ਕਰਕੇ ਕਿਸੇ ਰਾਗੀ ਦਾ ਸਤਿਕਾਰ ਹੋਣਾ ਹੁੰਦਾ ਹੈ ਤਾਂ ਕੁਦਰਤੀ ਹੈ ਕਿ ਹਰ ਇਕ ਕੀਰਤਨੀਏ ਨੂੰ ਸੰਗੀਤ ਕਲਾ ਵਿੱਚ ਵੀ ਮਿਹਨਤ ਕਰਨੀ ਪੈਂਦੀ। ਗੁਰੂ ਸਾਹਿਬਾਨ ਦੇ ਵੇਲੇ ਕੀਰਤਨੀਏ ਸੰਗੀਤ ਕਲਾ ਵਿੱਚ ਵੀ ਨਿਪੁੰਨ ਸਨ। ਭਾਈ ਮਰਦਾਨੇ ਬਾਰੇ ਕਿਹਾ ਜਾਂਦਾ ਹੈ ਕਿ ਉਹ ਜਗਤ ਪ੍ਰਸਿੱਧ ਗਾਇਕ ਤਾਨਸੈਨ ਦੇ ਗੁਰੂ ਸੁਆਮੀ ਹਰਿਦਾਸ ਦੇ ਗੁਰੂ ਸੀ। ਭਾਈ ਸੱਤਾ ਤੇ ਬਲਵੰਡ ਕਿਹੋ ਜਿਹਾ ਕੀਰਤਨ ਕਰਦੇ ਹੋਣਗੇ ਕਿ ਉਹਨਾਂ ਨੂੰ ਮਨਾਉਣ ਲਈ ਗੁਰੂ ਅਰਜਨ ਦੇਵ ਜੀ ਉਹਨਾਂ ਦੇ ਘਰ ਜਾਂਦੇ ਹਨ। ਜਦੋਂ ਤੁਰਦੇ ਹਨ ਤਾਂ ਉਹਨਾਂ ਦੀ ਬਾਣੀ ਨੂੰ ਗੁਰੂ ਤੁਲ ਦਰਜਾ ਦਿੰਦੇ ਹਨ, ਇਹ ਦਰਜਾ ਭਾਈ ਗੁਰਦਾਸ ਜੀ ਨੂੰ ਵੀ ਪ੍ਰਾਪਤ ਨਹੀਂ ਹੋਇਆ। ਅੱਜ ਕੱਲ੍ਹ ਰਾਗੀਆਂ ਨੂੰ ਜਲੀਲ ਕਰਨ ਲਈ ਸੱਤੇ ਬਲਵੰਡ ਨੂੰ ਕੋਹੜ ਹੋਣ ਵਾਲੀ ਸਾਖੀ ਤਾਂ ਸੁਣਾਈ ਜਾਂਦੀ ਹੈ ਪਰ ਉਹਨਾਂ ਦਾ ਯੋਗ ਸਤਿਕਾਰ ਨਹੀਂ ਕੀਤਾ ਜਾਂਦਾ।

ਵੈਸੇ ਪ੍ਰਿੰਸੀਪਲ ਸਾਹਿਬ ਸਿੰਘ ਜੀ ਨੇ ਸੱਤੇ ਬਲਵੰਡ ਵਾਲੀ ਸਾਖੀ ਸੰਬੰਧੀ ਸ਼ੰਕੇ ਖੜ੍ਹੇ ਕੀਤੇ ਹਨ। ਹੋ ਸਕਦਾ ਹੈ ਕਿ ਇਹ ਘਟਨਾ ਇੰਜ ਵਾਪਰੀ ਹੀ ਨਾ ਹੋਵੇ। ਸਿੱਖ ਧਰਮ ਦੇ ਬਾਹਰੀ ਰੂਪ ਲਈ ਕੱਟੜ ਲੋਕ ਰਬਾਬੀਆਂ ਦੀ ਸੰਭਾਲ ਨਹੀਂ ਕਰ ਸਕੇ ਜਿਸ ਕਾਰਨ ਕੀਰਤਨ ਦਾ ਮਿਆਰ ਹੋਰ ਵੀ ਘਟ ਗਿਆ। ਕੰਵਰ ਮਿਰਗੇਂਦਰ ਸਿੰਘ ਨੇ ਲਿਖਿਆ ਹੈ:-

"ਰਾਗਾਂ ਦਾ ਗਿਆਨ ਰਬਾਬੀਆਂ ਨੂੰ ਸੀ ਜੋ ਪੁਰਾਣੇ ਸਿੱਖ ਰਬਾਬੀਆਂ ਦੀ ਪਰਪਾਟੀ ਦੇ ਹਨ, ਉਹ ਪਾਕਿਸਤਾਨ ਬਣਨ ਤੋਂ ਬਾਅਦ ਗੁਰਮਤਿ ਸੰਗੀਤ ਵਿੱਚ ਰੁਚੀ ਨਹੀਂ ਰੱਖਦੇ, ਸੋ ਇਸ ਵਿਦਿਆ ਦੀ ਦਿਨ ਪਰ ਦਿਨ ਲੋਪ ਹੋ ਜਾਣ ਦੀ ਸੰਭਾਵਨਾ ਤਾਂ ਸੁਤੇ ਸਿਧ ਹੀ ਹੋ ਜਾਂਦੀ ਹੈ ਅਤੇ ਇਹ ਪਹਿਲਾਂ ਤਾਂ ਉਹਨਾਂ ਦੇ ਅਜੀਵਕਾ ਦਾ ਸਾਧਨ ਸੀ ਏਸੇ ਲਈ ਉਹਨਾਂ ਨੇ ਇਸ ਰਹੱਸ ਨੂੰ ਜਾਣਦੇ ਹੋਏ ਇਸ ਵਿਦਿਆ ਨੂੰ ਗੁਪਤ ਰੱਖਿਆ ਅਤੇ ਦੇਣ ਲਈ ਬਹੁਤ ਸੰਕੋਚ ਕਰਦੇ ਰਹੇ ਹਨ।"

ਕੁਝ ਲੋਕਾਂ ਦਾ ਵਿਚਾਰ ਹੈ ਕਿ ਰਬਾਬੀ ਕੀਰਤਨੀਏ ਗੁਰਬਾਣੀ ਦਾ ਕੀਰਤਨ ਪੂਰੀ ਸ਼ਰਧਾ ਨਾਲ ਨਹੀਂ ਸੀ ਕਰਦੇ ਪਰ ਭਾਈ ਅਰਦਮਨ ਸਿੰਘ ਬਾਗੜੀਆ ਅਨੁਸਾਰ :

"ਭਾਵੇਂ ਕੁਝ ਤੁਅਸਬੀ ਖ਼ਿਆਲਾਂ ਦੇ ਲੋਕ ਰਬਾਬੀ ਸੱਜਣਾਂ ਨੂੰ ਮੁਸਲਮਾਨ-ਮੁਸਲਮਾਨ ਕਹਿ ਕੇ ਭੰਡਣ ਦੀ ਕੋਸ਼ਿਸ ਕਰਦੇ ਹਨ ਪਰ ਮੇਰਾ ਜੋ ਜ਼ਾਤੀ ਤਜ਼ਰਬਾ ਹੈ ਮੇਰੇ ਆਪਣੇ ਦੇਖਣ ਵਿੱਚ ਜੋ ਆਇਆ ਹੈ, ਮੈਂ ਉਸ ਤੋਂ ਆਖ ਸਕਦਾ ਹਾਂ ਕਿ ਉਹ ਸੰਗੀਤ ਦੀ ਕਲਾਕਾਰੀ ਅਰ ਗੁਰਮਤਿ ਦੇ ਕੀਰਤਨ ਵਿੱਚ ਤਾਂ ਨਿਪੁੰਨ ਅਰ ਉੱਚ ਚੋਟੀ ਦੇ ਮਾਹਿਰ ਸਨ ਹੀ ਪਰ ਉਹ ਨਾਲ ਹੀ ਸ਼ਰਧਾ, ਪ੍ਰੇਮ ਅਰ ਸਿਦਕ, ਭਾਵਨਾ ਵਿੱਚ ਵੀ ਅੱਜ ਕੱਲ੍ਹ ਦੇ ਕਈ ਟਕੇ ਬਟੋਰੂ, ਕੀਰਤਨ ਫਰੋਸ਼ ਅਰ ਸੰਗੀਤ ਕਲਾ ਤੋਂ ਕੋਰੇ ਰਾਗੀ ਸਿੰਘਾਂ ਨਾਲੋਂ ਕਿਤੇ, ਉੱਚ, ਸੁਘੜ ਤੇ ਚੰਗੇ ਨਹੀਂ ਤਾਂ ਕਿਸੇ ਹਾਲਤ ਵਿੱਚ ਘਟੀਆ ਨਹੀਂ ਸਨ।"

ਹੁਣ ਦੇ ਰਬਾਬੀ ਕੀਰਤਨੀਏ ਆਪਣੇ ਰਬਾਬੀ ਹੋਣ ਨੂੰ ਮਾਣ ਨਹੀਂ, ਸਗੋਂ ਨਮੋਸ਼ੀ ਦਾ ਕਾਰਨ ਸਮਝਦੇ ਹਨ। ਕੁਝ ਇਕ ਨੇ ਤਾਂ ਆਪਣੇ ਆਪ ਨੂੰ ਰਬਾਬੀ ਅਖਵਾਉਣਾ ਚਿੜ੍ਹ ਮਹਿਸੂਸ ਕੀਤੀ ਹੈ।

ਸਿੱਖ ਲਹਿਰ ਦੇ ਸੰਸਥਾਤਮਕ ਰੂਪ ਵਿੱਚ ਸਥਾਪਤ ਹੋਣ ਕਾਰਨ ਜਿੱਥੇ ਸਿੱਖਾਂ ਵਿੱਚ ਪਰਪੱਕਤਾ ਆਈ ਉੱਥੇ ਸੰਕੀਰਨਤਾ ਵੀ ਸਾਮਲ ਹੋ ਗਈ। ਭਾਈ ਘਨ੍ਹਈਆ ਨਾਲ ਸੰਬੰਧਤ ਸਾਖੀ ਜਿਸ ਵਿੱਚ ਦੁਸ਼ਮਨਾਂ ਨੂੰ ਪਾਣੀ ਪਿਆਉਣ ਦੀ ਗੱਲ ਦੱਸੀ ਹੈ। ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਿਸ਼ਾਲ ਦਿਲੀ ਅਤੇ 'ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ' ਦੇ ਸਿਧਾਂਤ ਦਾ ਸਬੂਤ ਹੈ ਉਥੇ ਇਹ ਸਿੱਖਾਂ ਵਿਚਲੀ ਸੰਕੀਰਨਤਾ ਨੂੰ ਵੀ ਦਰਸਾਉਂਦੀ ਹੈ ਜਿਹਨਾਂ ਗੁਰੂ ਜੀ ਕੋਲ ਜਾ ਕੇ ਭਾਈ ਘਨ੍ਹਈਆ ਜੀ ਦੀ ਸ਼ਿਕਾਇਤ ਕੀਤੀ। ਇਸੇ ਤਰ੍ਹਾਂ ਭਾਈ ਨੰਦ ਲਾਲ ਜੀ ਨਾਲ ਸਬੰਧਤ ਵੀ ਇਕ ਸਾਖੀ ਪ੍ਰਚੱਲਤ ਹੈ ਉਸ ਤੋਂ ਪਤਾ ਲੱਗਦਾ ਹੈ ਕਿ ਕਈ ਵਾਰ ਸਿੱਖਾਂ ਵਿੱਚ ਵਕਤੀ ਮਹੱਤਵ ਵਾਲੇ ਪ੍ਰਯੋਜਨ ਅਤੇ ਬਾਹਰੀ ਸਰੂਪ ਨੂੰ ਕਾਇਮ ਰੱਖਣ ਅਤੇ ਸਿੱਖਾਂ ਵਿੱਚ ਜ਼ਿਆਦਾ ਮਕਬੂਲ ਹੋਣ ਲਈ ਆਪਣੇ ਅਸਲੀ ਕਾਰਜ ਨੂੰ ਦੂਜੈਲਾ ਸਥਾਨ ਦੇ ਦਿੱਤਾ ਜਾਂਦਾ ਹੈ। ਭਾਈ ਸਾਹਿਬ ਨੇ ਕਿਰਪਾਨ ਆਦਿ ਧਾਰਨ ਕਰਕੇ ਯੁੱਧ ਕਰਨ ਲਈ ਚਾਅ ਪ੍ਰਗਟ ਕੀਤਾ ਪਰ ਗੁਰੂ ਸਾਹਿਬ ਨੇ ਉਹਨਾਂ ਨੂੰ ਕਲਮ ਰੂਪੀ ਤਲਵਾਰ ਚਲਾਉਣ ਦਾ ਉਪਦੇਸ਼ ਦਿੱਤਾ।

ਰਾਗੀਆਂ ਲਈ ਸਿੱਖੀ ਸਰੂਪ ਦੇ ਬਾਹਰੀ ਰੂਪ ਵਿੱਚ ਪੂਰਾ ਹੋਣ ਦੀ ਸ਼ਰਤ ਤਾਂ ਲਾਈ ਜਾਂਦੀ ਹੈ ਪਰ ਉਹ ਸੰਗੀਤ ਕਲਾ ਵਿੱਚ ਵੀ ਪੂਰਨ ਹੋਣ ਇਸ ਬਾਰੇ ਬਹੁਤਾ ਧਿਆਨ ਨਹੀਂ

ਦਿੱਤਾ ਜਾਂਦਾ। ਸਿੱਖ ਰਹਿਤ ਮਰਯਾਦਾ ਵਿੱਚ ਵੀ ਗੁਰਬਾਣੀ ਨੂੰ ਨਿਰਧਾਰਤ ਰਾਗਾਂ ਵਿੱਚ ਗਾਉਣ ਬਾਰੇ ਕੋਈ ਗੱਲ ਨਹੀਂ ਕੀਤੀ ਗਈ। ਉਸ ਵਿੱਚ ਕੇਵਲ ਇਹ ਹੀ ਲਿਖਿਆ ਹੈ :

ੳ) ਸੰਗਤ ਵਿੱਚ ਕੀਰਤਨ ਕੇਵਲ ਸਿੱਖ ਹੀ ਕਰ ਸਕਦਾ ਹੈ।

ਅ) ਕੀਰਤਨ ਗੁਰਬਾਣੀ ਨੂੰ ਰਾਗਾਂ ਵਿੱਚ ਉਚਾਰਨ ਨੂੰ ਕਹਿੰਦੇ ਹਨ।

ੲ) ਸੰਗਤ ਵਿੱਚ ਕੀਰਤਨ ਕੇਵਲ ਗੁਰਬਾਣੀ ਜਾਂ ਇਸਦੀ ਵਿਆਖਿਆ ਸਰੂਪ ਰਚਨਾ ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ ਜੀ ਦੀ ਬਾਣੀ ਦਾ ਹੋ ਸਕਦਾ ਹੈ।

ਸ) ਸ਼ਬਦਾਂ ਨੂੰ ਜੋਟੀਆਂ ਦੀ ਧਾਰਨਾ ਜਾਂ ਰਾਗ ਨਾਲ ਪੜ੍ਹਦਿਆਂ ਬਾਹਰ ਦੀਆਂ ਮਨਘੜਤ ਵਾਧੂ ਤੁਕਾਂ ਲਾ ਕੇ ਧਾਰਨਾ ਲਾਉਣੀ ਜਾਂ ਗਾਉਣਾ ਅਯੋਗ ਹੈ। ਸ਼ਬਦ ਦੀ ਤੁਕ ਹੀ ਧਾਰਨਾ ਬਣਾਈ ਜਾਵੇ।

ਪਹਿਲੇ ਸਮੇਂ ਵਿੱਚ ਗੁਰਬਾਣੀ ਨੂੰ ਨਿਰਧਾਰਤ ਰਾਗਾਂ ਵਿੱਚ ਗਾਉਣ ਵਾਲੇ ਕੀਰਤਨੀਆਂ ਨੂੰ ਉਤਸ਼ਾਹਤ ਕੀਤਾ ਜਾਂਦਾ ਸੀ। ਚੀਫ਼ ਖ਼ਾਲਸਾ ਦੀਵਾਨ ਵੱਲੋਂ ਕਰਵਾਈ ਜਾਦੀ ਕਾਨਫਰੰਸ ਵਿੱਚ ਨਿਰਧਾਰਤ ਰਾਗਾਂ ਵਿੱਚ ਕੀਰਤਨ ਕਰਨ ਵਾਲੇ ਕੀਰਤਨੀਆਂ ਨੂੰ ਵਿਸ਼ੇਸ਼ ਇਨਾਮ ਦਿੱਤੇ ਜਾਂਦੇ ਸਨ। ਉਸ ਕੀਰਤਨ ਵਿੱਚ ਕੇਵਲ ਸਿੱਖ ਰਾਗੀ ਹੀ ਨਹੀਂ ਸਗੋਂ ਗ਼ੈਰ ਸਿੱਖ ਰਾਗੀ ਵੀ ਸ਼ਾਮਲ ਹੁੰਦੇ ਸਨ। ਇਸੇ ਤਰ੍ਹਾਂ ਦਰਬਾਰ ਸਾਹਿਬ ਅੰਮ੍ਰਿਤਸਰ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਉਤਸਵ ਤੇ ਕੀਰਤਨ ਦਰਬਾਰ ਹੁੰਦਾ ਸੀ ਜਿਸ ਵਿੱਚ ਗ਼ੈਰ-ਸਿੱਖ ਰਾਗੀ ਵੀ ਕੀਰਤਨ ਕਰਦੇ ਸਨ।

ਅਜੋਕੇ ਯੁੱਗ ਵਿੱਚ ਕੀਰਤਨ ਦਰਬਾਰ ਬਹੁਤ ਹੋ ਰਹੇ ਹਨ ਪਰ ਉਹਨਾਂ ਦਾ ਮਨੋਰਥ ਕੀਰਤਨ ਪ੍ਰਚਾਰ ਨਹੀਂ ਸਗੋਂ ਕੁਝ ਹੋਰ ਹੈ। ਇਹਨਾਂ ਕੀਰਤਨ ਦਰਬਾਰਾਂ ਵਿੱਚ ਰਾਗੀ ਨਿਰਧਾਰਤ ਰਾਗਾਂ ਅਤੇ ਨਿਰਧਾਰਤ ਸਥਾਈ ਅੰਤਰੇ ਅਨੁਸਾਰ ਕੀਰਤਨ ਨਹੀਂ ਕਰਦੇ ਸਗੋਂ ਵਕਤੀ ਤੌਰ 'ਤੇ ਸਰੋਤਿਆਂ ਦੀ ਰੁਚੀ ਅਨੁਸਾਰ ਕੀਰਤਨ ਕਰਕੇ ਸਰੋਤਿਆਂ ਵਿੱਚੋਂ ਰਾਗ ਲਈ ਲਗਾਓ ਨੂੰ ਹੀ ਸਮਾਪਤ ਕਰਨ ਵੱਲ ਕਦਮ ਪੁੱਟਦੇ ਹਨ।

ਪ੍ਰਸਿੱਧ ਰਾਗੀ ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ ਲਿਖਦੇ ਹਨ, "ਜਦੋਂ ਤੋਂ ਫਿਲਮਾਂ ਦਾ ਰਿਵਾਜ਼ ਚਲਿਆ ਤੇ ਮਿਸ਼ਰਤ ਰਾਗਾਂ ਵਿੱਚ ਲੋਕ ਗੀਤ ਟੱਪੇ, ਫਿਲਮੀ ਤਰਜ਼ਾਂ ਆਦਿ ਦਾ ਪ੍ਰਭਾਵ ਮਨੁੱਖੀ ਚੰਚਲ ਮਨਾਂ ਨੇ ਜ਼ਿਆਦਾ ਕਬੂਲਿਆ, ਕੀਰਤਨੀਏ ਭੀ ਪੁਰਾਣੇ ਢੰਗ ਨੂੰ ਛੱਡਣ ਲੱਗ ਪਏ ਤੇ ਨਵੇਂ ਤੇ ਬਹੁਤ ਸੌਖੇ ਥੋੜ੍ਹੀ ਮਿਹਨਤ ਵਾਲੇ ਤਰੀਕੇ ਨੂੰ ਅਪਨਾ ਕੇ ਕੀਰਤਨ ਕਰਨ ਨੂੰ ਆਪਣੀ ਉਪਜੀਵਕਾ ਦਾ ਸਾਧਨ ਬਣਾਉਣ ਲੱਗ ਪਏ।"

ਸ੍ਰੀ ਸ਼ੰਕਰ ਲਾਲ ਮਿਸ਼ਰ ਨੇ ਗੁਰਬਾਣੀ ਅਤੇ ਰਾਗ ਦੇ ਸੰਬੰਧ ਨੂੰ ਮਹੱਤਵਪੂਰਨ ਦੱਸਦਿਆਂ ਅਜੋਕੀ ਸਥਿਤੀ 'ਤੇ ਦੁੱਖ ਪ੍ਰਗਟ ਕੀਤਾ ਹੈ। ਉਹ ਲਿਖਦੇ ਹਨ, "ਪਰੰਤੂ ਦੁੱਖ ਦੀ ਗੱਲ ਇਹ ਹੈ ਉਹਨਾਂ (ਬਾਣੀਕਾਰਾਂ) ਦੇ ਭਗਤੀ ਸਰੂਪ ਰਾਗਾਂ ਵਿੱਚ ਰਚੇ ਹੋਏ ਸ਼ਬਦ ਅੱਜ ਕੱਲ੍ਹ ਫਿਲਮੀ ਤਰਜ਼ਾਂ ਉੱਤੇ ਗਾਏ ਜਾਂਦੇ ਹਨ। ਕਈ ਵਾਰ ਅਜਿਹੇ ਫ਼ਿਲਮੀ ਗੀਤਾਂ ਦੀਆਂ ਧੁਨਾਂ ਉੱਤੇ ਗਾਏ ਜਾਂਦੇ ਸੁਣਾਈ ਦਿੰਦੇ ਹਨ, ਜਿਨ੍ਹਾਂ ਦੇ ਬੋਲ ਬਹੁਤ ਹੀ ਗੰਦੇ ਹੁੰਦੇ ਹਨ। ਉਹਨਾਂ ਧੁਨਾਂ ਨੂੰ ਸੁਣ ਕੇ ਭਗਤੀ ਰਸ ਦੇ ਸ਼ਬਦ ਸੁਣਨ ਵਾਲਿਆਂ ਨੂੰ ਫ਼ਿਲਮੀ ਗੀਤਾਂ

ਦੇ ਬੋਲ ਯਾਦ ਆ ਜਾਂਦੇ ਹਨ ਤੇ ਸ਼ਬਦ ਦਾ ਮਹੱਤਵ ਜਾਣਨ ਵਾਲਿਆਂ ਨੂੰ ਅਤਿਅੰਤ ਦੁੱਖ ਹੁੰਦਾ ਹੈ।"

ਹੁਣ ਕੀਰਤਨ ਕਮਰਸ਼ੀਅਲ ਹੋ ਗਿਆ ਹੈ। ਜਿਸ ਢੰਗ ਨਾਲ ਵਧੇਰੇ ਮਾਇਆ ਆਵੇ ਉਸੇ ਢੰਗ ਨਾਲ ਕੀਰਤਨ ਕੀਤਾ ਜਾਂਦਾ ਹੈ। ਕਈ ਸੰਸਥਾਵਾਂ ਕੀਰਤਨ ਭੇਂਟ ਦੇਣ ਵੇਲੇ ਵੀ ਪੂਰੀ ਸੌਦੇ-ਬਾਜ਼ੀ ਕਰਦੀਆਂ ਹਨ। ਇਸ ਪ੍ਰਬੰਧ ਵਿੱਚ ਜਿਹੜੇ ਕੀਰਤਨੀਏ ਸੰਗੀਤ ਕਲਾ ਪ੍ਰਤੀ ਮਿਹਨਤ ਕਰਦੇ ਹਨ ਉਹ ਅਜੋਕੀ ਦੁਨੀਆਦਾਰੀ ਤੋਂ ਕੋਰੇ ਰਹਿ ਜਾਂਦੇ ਹਨ ਤੇ ਜਿਹੜੇ ਕੀਰਤਨੀਏ ਆਪਣੀ ਮਸ਼ਹੂਰੀ ਲਈ ਵਿਸ਼ੇਸ਼ ਯਤਨ ਕਰਕੇ ਸਰੋਤਿਆਂ ਦੀ ਮੰਗ ਅਨੁਸਾਰ ਕੀਰਤਨ ਕਰਦੇ ਹਨ ਉਹਨਾਂ ਦਾ ਕੀਰੰਤਨ ਭਾਵੇਂ ਟਕਸਾਲੀ ਨਹੀਂ ਹੁੰਦਾ ਉਹ ਮਾਇਕ ਪੱਖੋਂ ਵਧੇਰੇ ਕਾਮਯਾਬ ਹੁੰਦੇ ਹਨ। ਇਸ ਲਈ ਅਸਲੀ ਕਲਾਕਾਰ ਨੂੰ ਕਈ ਵਾਰ ਬੜੀ ਨਮੋਸ਼ੀ ਝੱਲਣੀ ਪੈਂਦੀ ਹੈ।

ਲੋੜ ਹੈ ਕਿ ਸਿੱਖ ਸੰਸਥਾਵਾਂ ਆਪਣੇ ਵਿਰਸੇ ਨੂੰ ਬਚਾਉਣ ਅਤੇ ਗੁਰਬਾਣੀ ਦਾ ਠੀਕ ਢੰਗ ਨਾਲ ਪ੍ਰਚਾਰ ਕਰਨ ਲਈ ਸੁਯੋਗ ਕੀਰਤਨੀਆਂ ਨੂੰ ਅਪਨਾਉਣ। ਉਹਨਾਂ ਦੀ ਰੋਜ਼ੀ ਰੋਟੀ ਦਾ ਠੀਕ ਪ੍ਰਬੰਧ ਕਰਕੇ ਉਹਨਾਂ ਨੂੰ ਠੀਕ ਢੰਗ ਨਾਲ ਕੀਰਤਨ ਕਰਨ ਦੀ ਪ੍ਰੇਰਨਾ ਦਿੱਤੀ ਜਾਵੇ। ਅੱਜ ਕੱਲ੍ਹ ਤਾਂ ਸ੍ਰੀ ਹਰਿਮੰਦਰ ਸਾਹਿਬ ਤੋਂ ਵੀ ਨਿਰਧਾਰਤ ਰਾਗਾਂ ਅਤੇ ਟਕਸਾਲੀ ਢੰਗ ਅਨੁਸਾਰ ਕੀਤੇ ਕੀਰਤਨ ਦੀ ਧੁਨੀ ਸੁਣਾਈ ਨਹੀਂ ਦਿੰਦੀ। ਰੇਡੀਓ ਤੋਂ ਕੀਰਤਨ ਦੇ ਪ੍ਰਸਾਰਨ ਨਾਲ ਇਸਦੀ ਲੋੜ ਹੋਰ ਵੀ ਵੱਧ ਗਈ ਹੈ।

ਹੁਣ ਗੁਰਬਾਣੀ ਕੀਰਤਨ ਦੇ ਮਹੱਤਵਪੂਰਨ ਅੰਗ ਰਾਗ ਦੇ ਅਲੋਪ ਹੋ ਜਾਣ ਦਾ ਖ਼ਤਰਾ ਵੀ ਪੈਦਾ ਹੋ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿੱਚ 'ਘਰੁ' ਦੇ ਸੰਕੇਤ ਦਾ ਪ੍ਰਯੋਗ ਬਹੁਤ ਹੋਇਆ ਹੈ ਜਿਸ ਤੋਂ ਲੱਗਦਾ ਹੈ ਕਿ ਗੁਰਮਤਿ ਗਾਇਕੀ ਵਿੱਚ ਇਸ ਸੰਕੇਤ ਦਾ ਕੋਈ ਮਹੱਤਵਪੂਰਨ ਸਥਾਨ ਸੀ। ਪਰ ਵਰਤੋਂ ਵਿੱਚ ਨਾ ਆਉਣ ਕਾਰਨ ਇਹ ਸੰਕੇਤ ਨਿਰਾਰਥਕ ਹੀ ਹੋ ਗਿਆ ਹੈ ਅਤੇ ਅਸੀਂ ਇਸਦੇ ਅਸਰ ਤੋਂ ਵਾਂਝੇ ਰਹਿ ਗਏ ਹਾਂ।

ਅੱਜ ਕੱਲ੍ਹ ਰਿਕਾਰਡਾਂ ਅਤੇ ਟੇਪਾਂ ਦਾ ਯੁੱਗ ਹੈ। ਇਹਨਾਂ ਵਿੱਚ ਵੀ ਕੀਰਤਨ ਨਿਰਧਾਰਤ ਰਾਗਾਂ ਅਨੁਸਾਰ ਨਹੀਂ ਕੀਤਾ ਜਾਂਦਾ। ਜੇ ਗੁਰੂ ਗ੍ਰੰਥ ਸਾਹਿਬ ਵਿੱਚ ਕੋਈ ਸ਼ਬਦ ਸ੍ਰੀ ਰਾਗ ਵਿੱਚ ਦਰਜ ਹੈ ਅਤੇ ਰਿਕਾਰਡ ਜਾਂ ਕੈਸਿਟ ਵਿੱਚ ਉਸਨੂੰ ਭੈਰਵੀ ਵਿੱਚ ਗਾਇਆ ਗਿਆ ਹੈ। ਹੋ ਸਕਦਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਲੋਕ ਭੈਰਵੀ ਨੂੰ ਹੀ ਸਿਰੀ ਰਾਗ ਸਮਝ ਲੈਣ।

ਜ਼ਰੂਰੀ ਨਹੀਂ ਕਿ ਨਿਰਧਾਰਤ ਰਾਗ ਵਾਲੇ ਸ਼ਬਦ ਨੂੰ ਕਿਸੇ ਬਿਖੜੇ ਤਾਲ ਵਿੱਚ ਹੀ ਗਾਇਆ ਜਾਵੇ। ਸਧਾਰਨ ਤਾਲਾਂ ਦਾਦਰਾ, ਕਹਿਰਵਾ, ਰੂਪਕ ਆਦਿ ਵਿੱਚ ਵੀ ਨਿਰਧਾਰਤ ਰਾਗਾਂ ਅਨੁਸਾਰ ਗਾਇਆ ਜਾ ਸਕਦਾ ਹੈ। ਜਦੋਂ ਵੀ ਕੋਈ ਰਾਗੀ ਕੀਰਤਨ ਕਰਦਾ ਹੈ ਤਾਂ ਉਹ ਗੀਤ ਜਾਂ ਧੁਨ ਕਿਸੇ ਨਾ ਕਿਸੇ ਰਾਗ ਦੇ ਨੇੜੇ ਤੇੜੇ ਹੁੰਦੀ ਹੈ। ਜੇ ਥੋੜ੍ਹਾ ਜਿਹਾ ਵੀ ਸੁਚੇਤ ਹੋਇਆ ਜਾਵੇ ਤਾਂ ਨਿਰਧਾਰਤ ਰਾਗ ਵਿੱਚ ਸ਼ਬਦ ਨੂੰ ਟਕਸਾਲੀ ਢੰਗ ਨਾਲ ਗਾਇਆ ਜਾ ਸਕਦਾ ਹੈ।

ਹੁਣ ਤਾਂ ਕੀਰਤਨੀਆਂ ਕੋਲ ਸ. ਗਿਆਨ ਸਿੰਘ, ਪ੍ਰੋ. ਤਾਰਾ ਸਿੰਘ, ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ ਵਿਦਵਾਨਾਂ ਦੀਆਂ ਪੁਸਤਕਾਂ ਹਨ ਇਹਨਾਂ ਤੋਂ ਵੀ ਲਾਭ ਲਿਆ ਜਾ ਸਕਦਾ ਹੈ।

ਇਸ ਸਬੰਧ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਸੰਸਥਾਵਾਂ ਜਿਹੜੀਆਂ ਆਪਣੇ ਰਾਗੀਆਂ ਨੂੰ ਯੋਗ ਤਨਖਾਹਾਂ ਦਿੰਦੀਆਂ ਹਨ ਇਹਨਾਂ ਦੇ ਯਤਨ ਵਧੇਰੇ ਕਾਰਗਰ ਸਾਬਤ ਹੋ ਸਕਦੇ ਹਨ। ਜੇ ਉਹ ਆਪਣੇ ਨਾਲ ਸਬੰਧਤ ਕੀਰਤਨੀਆਂ ਨੂੰ ਨਿਰਧਾਰਤ ਰਾਗਾਂ ਅਤੇ ਰਹਾਉ ਦੀ ਤੁਕ ਨੂੰ ਸਥਾਈ ਬਣਾ ਕੇ ਕੀਰਤਨ ਕਰਨ ਦਾ ਆਦੇਸ਼ ਦੇ ਦੇਣ ਤਾਂ ਗੁਰਬਾਣੀ ਦੀ ਗਾਇਨ ਸ਼ੈਲੀ ਅਤੇ ਰਾਗ ਕਾਇਮ ਰਹਿ ਸਕਦੇ ਹਨ ਅਤੇ ਸੰਗਤਾਂ ਵਿੱਚ ਸੰਗੀਤ ਪ੍ਰਤੀ ਰੁਚੀ ਪੈਦਾ ਹੋ ਸਕਦੀ ਹੈ।



# ਗੁਰਮਤਿ ਸੰਗੀਤ ਦਾ ਵਿਕਾਸ

*ਡਾ. ਦਰਸ਼ਨ ਸਿੰਘ ਨਰੂਲਾ*

ਹਰੇਕ ਸਦੀ ਦੇ ਅੰਤਮ ਭਾਗ ਵਿੱਚ ਉਸ ਸਦੀ ਵਿੱਚ ਹੋਏ ਸਿਰਜਣਾਤਮਿਕ-ਕਾਰਜਾਂ ਦੀ, ਪ੍ਰਵਿਰਤੀ ਅਤੇ ਸ਼ੈਲੀਗਤ-ਪਰਿਵਰਤਨ ਅਤੇ ਵਿਕਾਸਸ਼ੀਲਤਾ ਦੀ ਭਰਪੂਰ ਚਰਚਾ ਹੁੰਦੀ ਹੈ ਜਿਸ ਵਿੱਚ ਪੂਰੀ ਸ਼ਤਾਬਦੀ ਦੇ ਕਲਾਤਮਿਕ ਸਾਹਿਤਿਕ ਅਤੇ ਇਤਿਹਾਸਿਕ ਪ੍ਰਾਪਤੀਆਂ ਦਾ ਲੇਖਾ-ਜੋਖਾ ਹੁੰਦਾ ਹੈ। ਇਸ ਵਿੱਚ ਕੀਤੇ ਗਏ ਕਾਰਜ ਦੀ ਪ੍ਰਸੰਸਾ ਤੋਂ ਲੈ ਕੇ ਸਖ਼ਤ ਆਲੋਚਨਾ ਵੀ ਹੁੰਦੀ ਹੈ ਅਤੇ ਭਵਿੱਖ ਦੇ ਲਈ ਕੀਤੇ ਜਾਣ ਵਾਲੇ ਕਾਰਜਾਂ ਦੀ ਜ਼ਰੂਰਤ ਅਤੇ ਉਪਯੋਗਤਾ ਬਾਰੇ ਵੀ ਲਿਖਿਆ ਜਾਂਦਾ ਹੈ। ਉਸਾਰੂ ਆਲੋਚਨਾ ਅਤੇ ਬਣਦੀ ਪ੍ਰਸੰਸਾ ਵੀ ਜ਼ਰੂਰੀ ਹੁੰਦੀ ਹੈ ਕਿਉਂਕਿ ਇਹ ਕੰਮ ਕਰਨ ਵਾਲਿਆਂ ਨੂੰ ਸੁਚੇਤ ਵੀ ਕਰਦੀ ਹੈ ਅਤੇ ਹੋਰ ਮਿਹਨਤ ਕਰਨ ਦੇ ਲਈ ਪ੍ਰੇਰਨਾ ਅਤੇ ਉਤਸ਼ਾਹ ਵੀ ਦਿੰਦੀ ਹੈ, ਦੋਵੇਂ ਹੀ ਜ਼ਰੂਰੀ ਹਨ।

ਗੁਰੂ ਨਾਨਕ ਦੇਵ ਜੀ ਨੇ 15ਵੀਂ ਸਦੀ 1469-1538 ਈ. ਤੋਂ ਨਿਰਧਾਰਿਤ ਰਾਗਾਂ ਵਿੱਚ 'ਗੁਰਮਤਿਸੰਗੀਤ' ਦੀ ਨੀਂਹ ਰੱਖ ਦਿੱਤੀ ਸੀ ਜਿਸ ਦਾ ਨਿਰੰਤਰ, ਇਤਿਹਾਸਿਕ ਵਿਕਾਸ ਅੱਜ ਤੱਕ ਜਾਰੀ ਹੈ। 18ਵੀਂ ਸਦੀ ਤੱਕ ਇਸ ਦਾ ਵਿਕਾਸ ਸਾਰੇ ਗੁਰੂ ਜਨਾਂ ਨੇ ਕੀਤਾ, ਬਾਅਦ ਵਿੱਚ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ (1792-1839 ਈ:) ਨੇ ਆਪਣੇ ਰਾਜ ਦੀ ਪੇਸ਼ਕਾਰੀ (ਰਾਗਾਂ ਵਿੱਚ ਕੀਰਤਨ ਕਰਨ ਦੀ) ਜਾਰੀ ਰੱਖੀ। ਅੰਗਰੇਜ਼ੀ ਕਾਲ ਵਿੱਚ, ਪੰਜਾਬ ਦੀਆਂ ਰਿਆਸਤਾਂ ਵਿੱਚ ਵੀ ਇਸ ਦੇ ਵਿਕਾਸ ਦੀ ਕਹਾਣੀ ਚਲਦੀ ਰਹੀ। ਭਾਰਤ-ਪਾਕਿਸਤਾਨ ਵੰਡ 1947 ਤੋਂ ਪਿੱਛੋਂ ਫਿਰ ਨਵੇਂ ਸਿਰੇ ਤੋਂ ਗੁਰਦੁਆਰਿਆਂ ਦੀ ਸਾਂਭ-ਸੰਭਾਲ ਦੇ ਨਾਲ-ਨਾਲ, ਗੁਰਦੁਆਰਿਆਂ ਅਤੇ ਸਿੱਖ ਸਮਾਜ ਵਿੱਚ ਗੁਰਮਤਿ ਸੰਗੀਤ ਦੀ ਪੇਸ਼ਕਾਰੀ ਬਰਾਬਰ ਜਾਰੀ ਰਹੀ।

**ਪੰਜਵੇਂ ਦਹਾਕੇ ਵਿੱਚ** (1950-1960)

'ਗੁਰਮਤਿ ਸੰਗੀਤ' (ਗੁਰਬਾਣੀ ਸੰਗੀਤ) ਇਕ ਪਰਿਭਾਸ਼ਿਕ ਸ਼ਬਦ ਵਜੋਂ, ਸਥਾਪਿਤ ਹੋ ਚੁੱਕਾ ਸੀ, ਕਿਉਂਕਿ ਮੱਧਕਾਲੀਨ ਭਗਤੀ ਯੁੱਗ ਵਿੱਚ, ਜਿਹੜੇ ਮਹਾਨ ਸੰਤ ਸੰਗੀਤਕਾਰਾਂ ਨੇ 'ਭਗਤੀ ਅਤੇ ਸਮਾਜ-ਸੁਧਾਰ-ਅੰਦੋਲਨ' ਦੀ ਵਾਗਡੋਰ ਸੰਭਾਲੀ ਸੀ, ਉਨ੍ਹਾਂ ਸਾਰਿਆਂ ਦੀਆਂ ਰਚਨਾਵਾਂ, ਸੰਗੀਤਕ ਗੁਣਾਂ ਨਾਲ ਭਰਪੂਰ ਸਨ। ਉਨ੍ਹਾਂ ਵਿੱਚੋਂ ਮਹਾਨ ਸਿੱਖ ਗੁਰੂ ਜਨਾਂ ਨੇ, ਸੰਗੀਤ ਕਲਾ ਨੂੰ ਵਿਸ਼ੇਸ਼ ਮਹੱਤਵ ਦਿੱਤਾ ਅਤੇ ਆਪਣੀਆਂ ਰਚਨਾਵਾਂ ਨੂੰ ਰਾਗ ਬੱਧ ਰੂਪ ਵਿੱਚ ਗਾਇਨ ਦੀ, ਇਕ ਅਜਿਹੀ ਸ਼ੈਲੀ ਨੂੰ ਜਨਮ ਦਿੱਤਾ, ਜਿਸ ਨੂੰ 'ਗੁਰਬਾਣੀ ਸੰਗੀਤ' ਦਾ ਨਾਂ ਦਿੱਤਾ ਗਿਆ। ਗੁਰਬਾਣੀ ਦੀਆਂ ਅੰਦਰਲੀਆਂ ਗਵਾਹੀਆਂ, ਉਸ ਦੀਆਂ ਸੰਗੀਤਕ ਜੁਗਤਾਂ ਦੇ ਕਾਰਨ, ਸੰਪਾਦਕੀ ਪ੍ਰਬੰਧ (ਤਤਕਰਾ) ਕਾਰਨ ਅਤੇ 300 ਸਾਲਾਂ ਤੋਂ ਚੱਲੀ ਆ ਰਹੀ 'ਰਾਗ ਬੱਧ' ਅਤੇ 'ਤਾਲ-ਬੱਧ' ਕੀਰਤਨ-ਪਰੰਪਰਾ (ਹਰਿਮੰਦਰ ਸਾਹਿਬ

ਅੰਮ੍ਰਿਤਸਰ) ਦੇ ਕਾਰਨ ਇਸ ਤੋਂ ਪਿੱਛੋਂ ਇਸ ਦੀ ਵੱਖਰੀ ਪਹਿਚਾਣ ਅਤੇ ਸੰਗੀਤ ਦੀ ਇਕ ਵੱਖਰੀ ਵਿਧਾ ਅਤੇ ਸ਼ੈਲੀ ਦੇ ਸੰਬੰਧ ਵਿਚ, ਖੋਜ-ਕਾਰਜ (ਸਿਧਾਂਤਕ ਥਿਊਰੀ ਅਤੇ ਵਿਵਹਾਰਿਕ ਪ੍ਰੈਕਟੀਕਲ ਪੱਖ ਤੋਂ ਅਰੰਭ ਹੋ ਗਏ ਸਨ। ਇਨ੍ਹਾਂ ਖੋਜ ਕਾਰਜਾਂ ਸਦਕਾ ਹੀ ਗੁਰਮਤਿ ਸੰਗੀਤ ਦੀ ਇਕ ਵੱਖਰੇ ਵਿਸ਼ੇ ਵਜੋਂ ਮਾਨਤਾ ਦੇ ਲਈ ਯਤਨ ਅਰੰਭ ਕੀਤੇ ਗਏ।

**ਛੇਵੇਂ ਦਹਾਕੇ ਵਿੱਚ** (1960-1970)

ਇਸ ਕਾਲ ਵਿੱਚ ਭਾਵੇਂ ਗੁਰਮਤਿ ਸੰਗੀਤ ਦਾ ਕਾਰਜ, ਖਿੰਡਵੇਂ ਰੂਪ ਵਿਚ, ਵਿਅਕਤੀਗਤ ਰੂਪ ਅਤੇ ਵੱਖ-ਵੱਖ ਅਦਾਰਿਆਂ ਵਿੱਚ ਜਾਰੀ ਰਿਹਾ ਪਰੰਤੂ ਅਜੇ ਤੱਕ ਯੋਜਨਾਬੱਧ ਰੂਪ ਵਿੱਚ ਕੋਈ ਮਹੱਤਵਪੂਰਨ ਕਾਰਜ ਨਹੀਂ ਸੀ ਹੋਇਆ। ਇਸ ਕਾਲ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ ਅਤੇ ਗਿਆਨੀ ਗਿਆਨ ਸਿੰਘ ਜੀ 'ਐਬਟਾਬਾਦ' ਵੱਲੋਂ ਲਿਖੀ ਗਈ ਪੁਸਤਕ ਗੁਰਬਾਣੀ ਸੰਗੀਤ' 1961 ਵਿੱਚ, ਪਾਠਕਾਂ ਦੇ ਹੱਥਾਂ ਵਿੱਚ ਪਹੁੰਚੀ। ਇਸ ਵਿੱਚ 31 ਰਾਗਾਂ ਦੀ ਜਾਣਕਾਰੀ, ਆਲਾਪ ਅਤੇ ਬੰਦਿਸ਼ਾਂ ਦਿੱਤੀਆਂ ਗਈਆਂ ਸਨ। ਇਸ ਪੁਸਤਕ ਦਾ ਦੂਜਾ ਭਾਗ ਵੀ ਕੁਝ ਸਾਲਾਂ ਬਾਅਦ ਛਪਿਆ ਪਰੰਤੂ ਕਮੀ ਇਹ ਸੀ ਕਿ ਇਸ ਦੀਆਂ ਬੰਦਿਸ਼ਾਂ (ਸੁਰ ਲਿੱਪੀਆਂ) ਵੀ, ਨਿਰਧਾਰਿਤ ਰਾਗਾਂ ਵਿੱਚ ਨਹੀਂ ਸਨ।

ਛੇਵੇਂ ਦਹਾਕੇ ਦੀਆਂ ਪੁਸਤਕਾਂ ਪੜ੍ਹਨ ਤੋਂ ਵੀ ਇਹ ਪਤਾ ਲੱਗਦਾ ਹੈ ਕਿ ਅਜੇ ਤੱਕ ਨਿਰਧਾਰਿਤ ਰਾਗਾਂ ਵਿੱਚ ਗੁਰਮਤਿ ਸੰਗੀਤ ਦਾ ਗਾਇਨ ਨਹੀਂ ਸੀ ਹੋ ਰਿਹਾ ਅਤੇ ਨਾ ਹੀ ਇਸ ਦੀਆਂ ਪੁਸਤਕਾਂ ਵਿੱਚ ਇਸ ਦਾ ਪਾਲਣ ਕੀਤਾ ਗਿਆ ਸੀ। ਸਿਧਾਂਤਿਕ ਰੂਪ ਵਿੱਚ, ਜਿਹੜਾ ਸ਼ਬਦ, ਜਿਸ ਰਾਗ ਵਿੱਚ ਉਚਾਰਿਆ ਅਤੇ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੀਤਾ ਗਿਆ ਹੈ, ਉਸ ਦੇ ਸਿਰਲੇਖ ਨੂੰ ਨਾ ਤਾਂ ਅਸੀਂ ਬਦਲ ਸਕਦੇ ਹਾਂ ਅਤੇ ਨਾ ਹੀ ਉਸ ਨੂੰ ਕਿਸੇ ਹੋਰ ਰਾਗ ਵਿੱਚ ਗਾਇਨ ਕਰ ਸਕਦੇ ਹਾਂ ਕਿਉਂਕਿ ਇਹ 'ਗੁਰਮਤਿ ਸੰਗੀਤ' ਦੀ ਉਲੰਘਣਾ ਹੈ। ਵਿਦਵਾਨਾਂ ਦਾ ਮੱਤ ਹੈ ਕਿ ਗੁਰੂ ਸਾਹਿਬ ਦੇ ਦਰਬਾਰ ਵਿੱਚ ਬਕਾਇਦਾ ਨਿਰਧਾਰਿਤ ਰਾਗਾਂ ਵਿੱਚ ਕੀਰਤਨ ਗਾਇਨ ਕੀਤਾ ਜਾਂਦਾ ਸੀ।

ਮਹੱਤਵਪੂਰਨ ਨੁਕਤੇ ਜਦੋਂ ਤੋਂ ਸਾਰੇ ਇਤਿਹਾਸਿਕ ਗੁਰਦੁਆਰਿਆਂ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਅਧੀਨ ਹੋਇਆ ਹੈ, ਉਦੋਂ ਤੋਂ ਅਨੇਕਾਂ ਰਾਗੀਆਂ ਰਬਾਬੀਆਂ ਨੂੰ ਮੁਲਾਜ਼ਮ ਭਰਤੀ ਕਰਕੇ ਬਾਕਾਇਦਾ, ਮਾਸਿਕ-ਤਨਖਾਹਾਂ ਮੁਕੱਰਰ ਕੀਤੀਆਂ ਗਈਆਂ ਹਨ। ਸਰਕਾਰੀ ਮੁਲਾਜ਼ਮਾਂ ਵਾਂਗ ਗਰੇਡ, ਮਹਿੰਗਾਈ ਭੱਤਾ, ਛੁੱਟੀਆਂ, ਤਰੱਕੀਆਂ ਅਤੇ ਪ੍ਰਾਵੀਡੈਂਟ ਫੰਡ ਦੀਆਂ ਸਹੂਲਤਾਂ ਦਿੱਤੀਆਂ ਗਈਆਂ ਹਨ। ਟੀ.ਏ.ਡੀ.ਏ. ਵੀ ਮੁਕੱਰਰ ਕੀਤੇ ਗਏ ਹਨ।[2]

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰੂ ਘਰ ਦੇ ਕੀਰਤਨੀਆਂ ਸੰਬੰਧੀ ਅਜੇ ਤੱਕ ਕੋਈ ਵੀ ਪੁਸਤਕ ਪ੍ਰਕਾਸ਼ਿਤ ਨਹੀਂ ਹੋਈ ਜਿਸ ਵਿਚੋਂ ਰਾਗੀਆਂ-ਰਬਾਬੀਆਂ ਦੇ ਜੀਵਨ ਅਤੇ ਯੋਗਦਾਨ ਦੀ ਪੂਰੀ ਜਾਣਕਾਰੀ ਮਿਲ ਸਕੇ।

– ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ ਦੇ ਅਨੇਕਾਂ 'ਟ੍ਰੈਕਟ' ਅਤੇ ਵੱਖ-ਵੱਖ ਪੱਤ੍ਰਿਕਾਵਾਂ ਵਿੱਚੋਂ, ਕੁਝ ਜਾਣਕਾਰੀ ਪ੍ਰਾਪਤ ਹੁੰਦੀ ਹੈ।

– ਗੁਰਮਤਿ ਸੰਗੀਤ ਵਿੱਚ, ਖੋਜ ਕਰਨ ਵਾਲੇ ਸੰਗੀਤਕਾਰਾਂ ਨੇ, ਆਪਣੇ ਖੋਜ ਪੱਤਰਾਂ ਵਿੱਚ, ਵੱਖ-ਵੱਖ ਸ੍ਰੋਤਾਂ ਤੋਂ ਪ੍ਰਾਪਤ ਜਾਣਕਾਰੀ ਦੇ ਆਧਾਰ 'ਤੇ ਕਾਫ਼ੀ ਕੁਛ ਲਿਖਿਆ ਹੈ।

ਅੰਮ੍ਰਿਤ ਕੀਰਤਨ: ਮਾਸਿਕ ਪੱਤਰ ਰਾਹੀਂ ਵੀ ਜਾਣਕਾਰੀ ਅਕਸਰ ਮਿਲਦੀ ਰਹਿੰਦੀ ਹੈ। ਸਿਧਾਂਤਕ ਅਤੇ ਵਿਹਾਰਿਕ ਪੱਖ ਤੋਂ ਇਸ ਪੱਤ੍ਰਿਕਾ ਵਿੱਚ, ਵਿਦਵਾਨਾਂ ਦੀਆਂ ਰਚਨਾਵਾਂ ਛਪਦੀਆਂ ਰਹਿੰਦੀਆਂ ਹਨ। ਇਸ ਦੇ ਸੰਪਾਦਕ ਡਾ. ਜਗੀਰ ਸਿੰਘ ਪ੍ਰਸੰਸਾ ਅਤੇ ਵਧਾਈ ਦੇ ਹੱਕਦਾਰ ਹਨ।

– ਜਵੱਦੀ ਕਲਾ ਤੋਂ 'ਵਿਸਮਾਦ ਨਾਦ' ਪੱਤ੍ਰਿਕਾ ਦਾ ਯੋਗਦਾਨ ਵੀ ਮਹੱਤਵਪੂਰਨ ਹੈ।

– 'ਸੰਗੀਤ ਮਾਸਿਕ ਪੱਤਰ (ਹਾਥਰਸ) ਵੱਲੋਂ ਪੰਜਾਬੀ ਯੂਨੀਵਰਸਿਟੀ ਦੇ ਸਹਿਯੋਗ ਨਾਲ 'ਗੁਰਮਤਿ ਸੰਗੀਤ' ਹਿੰਦੀ ਵਿੱਚ ਪ੍ਰਕਾਸ਼ਨ ਸ਼ਲਾਘਾ-ਯੋਗ ਉੱਤਮ ਸੀ।'

**ਸੱਤਵੇਂ ਦਹਾਕੇ ਵਿੱਚ (1970-1980)**

ਨਿਰਧਾਰਿਤ ਰਾਗਾਂ ਸੰਬੰਧੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵਿਦਵਾਨਾਂ ਨੇ ਪੂਰੀ ਗੰਭੀਰਤਾ ਨਾਲ ਸੋਚ ਵਿਚਾਰ ਕੀਤੀ ਅਤੇ ਇਸ ਸੰਬੰਧੀ ਇਕ ਕਮੇਟੀ ਬਣਾਈ ਜਿਸ ਵਿਚ:

1. ਭਾਈ ਸਾਹਿਬ ਅਰਦਮਨ ਸਿੰਘ ਜੀ ਬਾਗੜੀਆ
2. ਪ੍ਰੋ. ਸੋਹਣ ਸਿੰਘ ਜੀ, ਮੁਖੀ ਸੰਗੀਤ ਵਿਭਾਗ, ਪੰ.ਯੂ., ਪਟਿਆਲਾ।
3. ਡਾ. ਅਜੀਤ ਸਿੰਘ ਜੀ ਪੇਂਤਲ, ਦਿੱਲੀ ਯੂਨੀਵਰਸਿਟੀ
4. ਭਾਈ ਜੋਧ ਸਿੰਘ ਜੀ
5. ਡਾ. ਤਾਰਨ ਸਿੰਘ ਜੀ, ਮੁਖੀ (ਆਦਿ ਗ੍ਰੰਥ ਵਿਭਾਗ)

1968-1979 ਦੇ ਕਾਲ ਤੱਕ ਲਗਾਤਾਰ ਗੁਰਮਤਿ ਸੰਗੀਤ ਦੇ ਵਿਦਵਾਨ ਅਤੇ ਸੁਪ੍ਰਸਿੱਧ ਚੋਟੀ ਦੇ ਸੰਗੀਤਕਾਰਾਂ ਤੋਂ ਪੁਰਾਤਨ ਕੀਰਤਨ ਦੀਆਂ ਰੀਤਾਂ, ਬੰਦਿਸ਼ਾਂ ਨੂੰ ਟੇਪ ਕੀਤਾ ਗਿਆ ਸੀ ਜਿਸ ਵਿੱਚ ਭਾਈ ਸਮੁੰਦ ਸਿੰਘ ਜੀ, ਭਾਈ ਧਰਮ ਸਿੰਘ ਜੀ, ਭਾਈ ਅਵਤਾਰ ਸਿੰਘ ਜੀ, ਗੁਰਚਰਨ ਸਿੰਘ ਜੀ, ਭਾਈ ਬਖਸ਼ੀਸ਼ ਸਿੰਘ ਜੀ, ਸ੍ਰੀਮਾਨ ਬਾਬਾ ਬੀਰ ਸਿੰਘ ਜੀ (ਨਾਮਧਾਰੀ ਦਰਬਾਰ), ਭਾਈ ਪ੍ਰਤਾਪ ਸਿੰਘ ਜੀ, ਭਾਈ ਸਮੁੰਦ ਸਿੰਘ ਜੀ ਭਾਈ ਪ੍ਰਧਾਨ ਸਿੰਘ ਜੀ, ਸ੍ਰੀਮਾਨ ਮਹਾਰਾਜਾ ਜਗਜੀਤ ਸਿੰਘ ਜੀ, ਬਾਬਾ ਬੀਰ ਸਿੰਘ ਜੀ (ਮੁਖੀ ਨਾਮਧਾਰੀ ਦਰਬਾਰ) ਭਾਈ ਹਰਨਾਮ ਸਿੰਘ ਜੀ ਜੋਗੀ ਆਦਿ ਮੁੱਖ ਸਨ।

ਕਮੇਟੀ ਦੇ ਨਿਰਣੈ ਅਨੁਸਾਰ ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ ਜੀ ਨੂੰ ਬੇਨਤੀ ਕੀਤੀ ਗਈ ਕਿ ਪੁਰਾਤਨ ਰੀਤਾਂ (ਬੰਦਿਸ਼ਾਂ) ਰਿਕਾਰਡਿੰਗ ਕਰਵਾਉਣ ਉਪਰੰਤ, ਉਸ ਦੀਆਂ ਸੁਰ ਲਿੱਪੀਆਂ (ਨੋਟੇਸ਼ਨ) ਪੁਸਤਕ ਰੂਪ ਵਿੱਚ ਲਿਖੋ। ਇਸ ਪ੍ਰਕਾਰ 'ਗੁਰਬਾਣੀ

ਸੰਗੀਤ-ਪ੍ਰਾਚੀਨ ਰੀਤ ਰਤਨਾਵਲੀ' (ਕ੍ਰਿਤ ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ) 1979 ਵਿੱਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕਰਕੇ ਗੁਰਮਤਿ ਸੰਗੀਤ ਵਿੱਚ ਮਹੱਤਵਪੂਰਨ ਕਾਰਜ ਕੀਤਾ। ਇਸ ਪੁਸਤਕ ਦੀਆਂ ਰੀਤਾਂ (ਬੰਦਿਸ਼ਾਂ) ਨਿਰਧਾਰਿਤ ਰਾਗਾਂ ਅਨੁਸਾਰ ਹਨ। ਚਿਰਾਂ ਤੋਂ ਆ ਰਹੀ ਮੰਗ ਪੂਰਨ ਹੋ ਗਈ। ਇਨ੍ਹਾਂ ਪੁਸਤਕਾਂ ਉੱਪਰ ਕੋਈ ਕਿੰਤੂ-ਪਰੰਤੂ ਵੀ ਨਹੀਂ ਹੈ।'

ਇਸ ਕਾਲ ਵਿੱਚ ਗੁਰਮਤਿ ਸੰਗੀਤ ਨਾਲ ਸੰਬੰਧਿਤ ਅਨੇਕਾਂ ਖੋਜ-ਪੱਤਰ, ਐਮ.ਫਿਲ ਅਤੇ ਪੀ.ਐਚ.ਡੀ. ਪੱਧਰ ਦੇ ਲਿਖੇ ਗਏ ਜਿਸ ਨਾਲ ਖੋਜਾਰਥੀਆਂ ਨੂੰ ਬਹੁਤ ਲਾਭ ਹੋਇਆ।

**1970 ਤੋਂ ਖੋਜ ਸੰਬੰਧੀ ਪੁਸਤਕਾਂ ਦਾ ਅਰੰਭ**

11. ਡਾ. ਡੀ.ਐਸ. ਨਰੂਲਾ (ਗੁਰੂ ਨਾਨਕ ਸੰਗੀਤੱਗਯ), ਹਿੰਦੀ ਖੋਜ ਪੱਤਰ (ਪੀ.ਐਚ.ਡੀ.) 1970 ਤੋਂ 1972 ਤੱਕ ਲਿਖਿਆ ਗਿਆ ਅਤੇ 1978 ਵਿੱਚ ਪ੍ਰਕਾਸ਼ਿਤ ਹੋਇਆ।
12. ਪ੍ਰੋ: ਤਾਰਾ ਸਿੰਘ (ਵਾਦਨ ਕਲਾ) ਪੰਜਾਬੀ ਯੂਨੀਵਰਸਿਟੀ ਪਟਿਆਲਾ, 1972।
13. ਪ੍ਰੋ: ਤਾਰਾ ਸਿੰਘ (ਗੁਰੂ ਅਮਰਦਾਸ ਰਾਗ ਰਤਨਾਵਲੀ) ਲੋਕ ਸੰਪਰਕ ਵਿਭਾਗ ਪੰਜਾਬ, ਚੰਡੀਗੜ੍ਹ, 1979
14. ਗਿਆਨ ਸਿੰਘ ਐਬਟਾਬਾਦ (ਗੁਰਬਾਣੀ ਸੰਗੀਤ) ਭਾਗ-1 (1961) ਭਾਗ-2 (1981) ਸ਼੍ਰੋ.ਗੁ.ਪ੍ਰ.ਕ. ਅੰਮ੍ਰਿਤਸਰ।
15. ਸਿੱਖ ਗੁਰੂਉਂ ਕੀ ਭਾਰਤੀ ਸੰਗੀਤ ਕੋ ਦੇਣ (ਡਾ.ਡੀ.ਐਸ.ਨਰੂਲਾ),, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1983
16. ਡਾ.ਡੀ.ਐਸ.ਨਰੂਲਾ (ਉਚੇਰੇ ਸੰਗੀਤ ਨਿਬੰਧ) ਭਾਗ-1, ਲਿਟਰੇਚਰ ਹਾਊਸ, ਅੰਮ੍ਰਿਤਸਰ, 1984।
17. ਸ੍ਰ. ਗੁਰਨਾਮ ਸਿੰਘ (ਆਦਿ-ਗ੍ਰੰਥ, ਰਾਗਕੋਸ਼ ਪਟਿਆਲਾ), 1984।
18. ਸਰਵਣ ਸਿੰਘ ਗੰਧਰਵ, ਸੁਰ ਸਿਮਰਨ ਸੰਗੀਤ, ਫਗਵਾੜਾ, 1978-79।
19. ਗੁਰਦਿਆਲ ਸਿੰਘ ਕਵੀਰਾਗ, ਰਾਗ ਪ੍ਰਬੰਧ, ਯਮੁਨਾ ਨਗਰ, 1979।
20. ਪਿਆਰਾ ਸਿੰਘ, ਗੁਰਵੰਦਨ ਸੰਗੀਤ 1977
21. ਰਾਗੀ ਅਵਤਾਰ ਸਿੰਘ ਗੁਰਚਰਨ ਸਿੰਘ, ਪੰ.ਯੂ. ਪਟਿਆਲਾ, 1979।
22. ਜੋਗਿੰਦਰ ਸਿੰਘ ਸਰਲ, ਹਰੀ ਕੀਰਤਨ ਸਿੱਖਿਆ, ਤਰਨਤਾਰਨ, 1979।
23. ਏ.ਐਸ.ਗੋਸਲ ਸਿੱਖ ਧਰਮ ਅਤੇ ਸੰਗੀਤ, ਚੰਡੀਗੜ੍ਹ, 1982।
24. ਡਾ. ਅਜੀਤ ਸਿੰਘ ਪੇਂਤਲ ਭਾਰਤੀ ਸ਼ਾਸਤਰੀ ਸੰਗੀਤ ਵਿੱਚ ਸਿੱਖ ਸੰਗੀਤ ਦੀ ਨੁਹਾਰ ਅਤੇ ਮਹੱਤਤਾ। ਦਿੱਲੀ, 1971-72।

**ਅੱਠਵੇਂ ਦਹਾਕੇ ਵਿੱਚ (1980-1990)**

ਗੁਰਮਤਿ-ਸੰਗੀਤ ਅਥਵਾ ਗੁਰਬਾਣੀ-ਸੰਗੀਤ, ਪੰਜਾਬ ਦੇ ਲੋਕਾਂ ਵਿੱਚ ਬੜੀ ਸ਼ਰਧਾ ਨਾਲ ਸੁਣਿਆ ਜਾਂਦਾ ਹੈ। 1947 ਤੋਂ ਹੁਣ ਤੱਕ ਦੇ ਰਾਗੀਆਂ-ਰਬਾਬੀਆਂ ਦੀ ਸੂਚੀ ਇਸ ਪ੍ਰਕਾਰ ਹੈ:

ਭਾਈ ਹਰਸਾ ਸਿੰਘ, ਭਾਈ ਗੁਰਮੁਖ ਸਿੰਘ, ਭਾਈ ਧਿਆਨ ਸਿੰਘ, ਭਾਈ ਦਰਸ਼ਨ ਸਿੰਘ ਕੋਮਲ, ਭਾਈ ਬਚਿੱਤਰ ਸਿੰਘ, ਭਾਈ ਬਾਤਨ ਸਿੰਘ, ਸ. ਆਤਮਾ ਸਿੰਘ, ਭਾਈ ਗੁਰਮੁਖ ਸਿੰਘ, ਭਾਈ ਸਨਮੁਖ ਸਿੰਘ ਫੱਕਰ, ਸ. ਗਿਆਨ ਸਿੰਘ ਐਬਟਾਬਾਦ, ਗਿਆਨੀ ਹਰਦਿੱਤ ਸਿੰਘ, ਭਾਈ ਜਗਤ ਸਿੰਘ, ਭਾਈ ਜਵਾਲਾ ਸਿੰਘ, ਭਾਈ ਲਾਲ ਸਿੰਘ, ਭਾਈ ਸੰਤਾ ਸਿੰਘ, ਭਾਈ ਪ੍ਰਤਾਪ ਸਿੰਘ, ਭਾਈ ਪੂਰਨ ਸਿੰਘ, ਮਾਸਟਰ ਪ੍ਰੇਮ ਸਿੰਘ, ਭਾਈ ਸ਼ੇਰ ਸਿੰਘ, ਭਾਈ ਸ਼ਾਮ ਸਿੰਘ, ਸੰਤ ਸੁਜਾਨ ਸਿੰਘ, ਭਾਈ ਸੁੰਦਰ ਸਿੰਘ, ਭਾਈ ਸੁਰਜਨ ਸਿੰਘ, ਭਾਈ ਗਿਆਨ ਸਿੰਘ ਅਲਮਸਤ, ਭਾਈ ਧਰਮ ਸਿੰਘ ਜ਼ਖਮੀ, ਭਾਈ ਰਣਜੀਤ ਸਿੰਘ, ਭਾਈ ਮਹਾਂ ਸਿੰਘ, ਬਾਬਾ ਸ਼ਰਧਾ ਸਿੰਘ, ਭਾਈ ਸ਼ੇਰ ਸਿੰਘ, ਭਾਈ ਉੱਤਮ ਸਿੰਘ, ਭਾਈ ਬਖਸ਼ੀਸ਼ ਸਿੰਘ, ਭਾਈ ਅਵਤਾਰ ਸਿੰਘ, ਭਾਈ ਗੁਰਚਰਨ ਸਿੰਘ, ਪ੍ਰੋ. ਦਰਸ਼ਨ ਸਿੰਘ, ਭਾਈ ਦਿਲਬਾਗ ਸਿੰਘ, ਗੁਲਬਾਗ ਸਿੰਘ, ਭਾਈ ਸਤਿਨਾਮ ਸਿੰਘ ਆਦਿ।[12]

ਇਨ੍ਹਾਂ ਤੋਂ ਇਲਾਵਾ ਵੀ ਕੁਝ ਨਾਵਾਂ ਦਾ ਜ਼ਿਕਰ ਬਖਸ਼ੀ ਸਿੰਘ ਆਦਿਲ ਨੇ ਕੀਤਾ ਹੈ: ਪਦਮ ਸ੍ਰੀ ਸੋਹਣ ਸਿੰਘ, ਭਾਈ ਤ੍ਰਿਲੋਚਨ ਸਿੰਘ, ਭਾਈ ਦਵਿੰਦਰ ਸਿੰਘ, ਭਾਈ ਸੰਤਾ ਸਿੰਘ ਚਮਕ, ਭਾਈ ਹੀਰਾ ਸਿੰਘ, ਭਾਈ ਰਣਜੋਧ ਸਿੰਘ, ਭਾਈ ਗੋਪਾਲ ਸਿੰਘ ਅਤੇ ਗਿਆਨੀ ਸੋਹਣ ਸਿੰਘ ਸੀਤਲ ਆਦਿ। ਨਵਜੋਤ ਕੌਰ ਕਸੇਲ ਨੇ ਆਪਣੀ ਪੁਸਤਕ 'ਪੰਜਾਬ ਦਾ ਸਮਕਾਲੀ ਸੰਗੀਤ' ਵਿੱਚ ਪਦਮ ਸ੍ਰੀ ਸੋਹਣ ਸਿੰਘ, ਪ੍ਰੋ. ਤਾਰਾ ਸਿੰਘ, ਭਾਈ ਦੇਵਿੰਦਰ ਸਿੰਘ ਦਾ ਜੀਵਨ ਰਚਨਾ ਤੇ ਯੋਗਦਾਨ ਲਿਖਿਆ ਹੈ।[13]

ਗੁਰਮਤਿ ਸੰਗੀਤ ਦੇ ਰਾਗਾਂ ਸੰਬੰਧੀ ਕੁੱਲ ਗਿਣਤੀ 31+34=65 ਸਰਬ ਸੰਮਤੀ ਨਾਲ ਪ੍ਰਵਾਨ ਕੀਤੀ ਗਈ ਅਤੇ ਰਾਗਾਂ, ਤਾਲਾਂ, ਸਾਜਾਂ ਅਤੇ ਪਰਿਭਾਸ਼ਿਕ ਸ਼ਬਦਾਂ ਸੰਬੰਧੀ, ਲਿਖਤੀ ਰੂਪ ਵਿੱਚ 'ਠੋਸ ਕੰਮ' ਕੀਤੇ ਗਏ।

**ਨੌਵੇਂ ਦਹਾਕੇ ਵਿੱਚ (1990-2000 ਈ:)**

ਨਿਰਧਾਰਿਤ ਰਾਗਾਂ ਵਿੱਚ ਗੁਰਮਤਿ ਸੰਗੀਤ: ਹੁਣ ਤਕ ਜ਼ਿਆਦਾਤਰ ਕੀਰਤਨਕਾਰ ਰਾਗੀ ਆਪਣੀ ਪਸੰਦ ਦੇ ਰਾਗਾਂ ਵਿੱਚ ਬਾਣੀ ਦਾ ਗਾਇਨ ਕਰਦੇ ਸਨ ਪਰੰਤੂ 1990 ਤੋਂ ਬਾਅਦ ਨਿਰਧਾਰਿਤ ਰਾਗਾਂ ਅਨੁਸਾਰ ਬਾਣੀ ਦੇ ਗਾਇਨ ਦੇ ਪ੍ਰਤਿਬੱਧ (ਗਾਇਕਾਂ) ਦੀ ਲੜੀ ਅਰੰਭ ਹੋ ਗਈ ਹੈ। ਇਸ ਕਾਰਜ ਵਿੱਚ ਵਿਦਿਅਕ ਅਦਾਰਿਆਂ ਅਤੇ ਅਨੇਕਾਂ ਧਾਰਮਿਕ ਅਦਾਰਿਆਂ ਨੇ ਵਿਸ਼ੇਸ਼ ਕਾਰਜ ਕੀਤੇ ਹਨ। ਨਿਰਧਾਰਿਤ ਰਾਗਾਂ ਵਿੱਚ ਗੁਰਮਤਿ ਸੰਗੀਤ ਸ਼ਾਸਤਰ ਅਨੁਸਾਰ, ਆਡੀਓ ਰਿਕਾਰਡਿੰਗ ਦਾ ਮਹਾਨ ਕਾਰਜ 1991 ਵਿੱਚ ਸੰਤ ਬਾਬਾ ਸੁੱਚਾ ਸਿੰਘ ਜੀ ਨੇ ਅਰੰਭ ਕੀਤਾ ਜਿਸ ਦੀ ਅਪਾਰ ਸਫਲਤਾ ਦੇ ਕਾਰਨ, ਗੁਰਮਤਿ ਸੰਗੀਤ ਦੇ ਇਤਿਹਾਸਿਕ ਵਿਕਾਸ ਦਾ ਅਰੰਭ ਹੋਇਆ। ਇਹ ਸੰਮੇਲਨ ਲਗਾਤਾਰ ਹਰ ਸਾਲ ਅਕਤੂਬਰ ਜਾਂ ਨਵੰਬਰ ਵਿੱਚ ਨਿਰੰਤਰ ਚਾਰ ਦਿਨ ਤੱਕ ਕਰਵਾਇਆ ਜਾਂਦਾ ਹੈ ਜਿਸ ਵਿੱਚ ਪੁਰਾਣੇ ਰਾਗੀਆਂ, ਰਬਾਬੀਆਂ ਤੋਂ ਇਲਾਵਾ ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਪ੍ਰੋਫੈਸਰ ਵੀ ਭਾਗ ਲੈਂਦੇ ਹਨ। ਹੁਣ ਤੱਕ ਇਸ ਸੰਮੇਲਨ ਵਿੱਚ ਜਿਨ੍ਹਾਂ ਸੰਗੀਤਕਾਰਾਂ ਦੀ ਆਡੀਓ-ਵੀਡੀਓ ਰਿਕਾਰਡਿੰਗ ਹੋਈ ਹੈ, ਉਨ੍ਹਾਂ ਦੀ ਸੂਚੀ ਇਸ ਪ੍ਰਕਾਰ ਹੈ:

ਸਿੰਘ ਬੰਧੂ ਡਾ. ਅਜੀਤ ਸਿੰਘ ਪੇਂਤਲ, ਡਾ. ਦਰਸ਼ਨ ਸਿੰਘ ਨਰੂਲਾ, ਡਾ. ਗੀਤਾ

ਪੇਂਤਲ, ਭਾਈ ਅਵਤਾਰ ਸਿੰਘ, ਗੁਰਚਰਨ ਸਿੰਘ ਦਿੱਲੀ, ਡਾ. ਜਾਗੀਰ ਸਿੰਘ, ਪ੍ਰੋ. ਪਰਮਜੋਤ ਸਿੰਘ, ਪ੍ਰੋ. ਕਰਤਾਰ ਸਿੰਘ, ਡਾ. ਗੁਰਨਾਮ ਸਿੰਘ, ਸ੍ਰੋ. ਰਾਗੀ ਭਾਈ ਬਲਬੀਰ ਸਿੰਘ, ਪ੍ਰਿੰਸੀਪਲ ਬਲਦੇਵ ਸਿੰਘ, ਪ੍ਰੋ. ਹਰਚਰਨ ਸਿੰਘ ਫੱਕਰ, ਭਾਈ ਨਿਰਮਲ ਸਿੰਘ, ਪ੍ਰੋ. ਚੰਨਣ ਸਿੰਘ ਮਜਬੂਰ, ਭਾਈ ਪ੍ਰਿਥੀਪਾਲ ਸਿੰਘ, ਭਾਈ ਗੁਰਮੀਤ ਸਿੰਘ ਸਾਂਤ, ਪ੍ਰੋ. ਚਰਨਜੀਤ ਸਿੰਘ, ਭਾਈ ਨਰਿੰਦਰ ਸਿੰਘ, ਭਾਈ ਮੋਹਣਪਾਲ ਸਿੰਘ, ਭਾਈ ਬਚਨ ਸਿੰਘ ਆਲਮ, ਭਾਈ ਅਮਰਜੀਤ ਸਿੰਘ ਤਾਨ, ਪ੍ਰੋ. ਭਾਗ ਸਿੰਘ, ਭਾਈ ਖੇਮ ਸਿੰਘ ਪ੍ਰੇਮੀ, ਭਾਈ ਨਿਰੰਜਨ ਸਿੰਘ, ਭਾਈ ਸਰਬਜੀਤ ਸਿੰਘ ਰੰਗੀਲਾ, ਭਾਈ ਮਹਿੰਦਰ ਸਿੰਘ ਸਾਗਰ, ਭਾਈ ਅਵਤਾਰ ਸਿੰਘ, ਭਾਈ ਇਕਬਾਲ ਸਿੰਘ ਸਾਬਰ, ਡਾ. ਜਸਬੀਰ ਕੌਰ, ਬੀਬੀ ਜਸਵਿੰਦਰ ਕੌਰ, ਬੀਬੀ ਗੁਰਿੰਦਰ ਕੌਰ ਅਤੇ ਡਾ. ਨਿਵੇਦਿਤਾ ਸਿੰਘ।

ਗੁਰਮਤਿ ਸੰਗੀਤ ਨੂੰ ਨਿਰਧਾਰਿਤ ਰਾਗਾਂ ਵਿੱਚ ਗਾਇਨ ਦੀ ਪੁਰਾਣੀ ਪਰੰਪਰਾ (ਗੁਰੂ ਜਨਾਂ ਦੇ ਕਾਲ ਤੱਕ) ਨੂੰ ਪੁਨਰ ਜੀਵਿਤ ਕਰਨ ਵਿੱਚ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦਾ ਮਹੱਤਵਪੂਰਨ ਯੋਗਦਾਨ ਹੈ।

ਵਰਤਮਾਨ ਕਾਲ ਵਿੱਚ ਅਨੇਕਾਂ ਕਾਰਜ ਹੋ ਚੁੱਕੇ ਹਨ ਅਤੇ ਅਨੇਕਾਂ ਹੀ ਹੋਰ ਕਾਰਜਾਂ ਦੇ ਕਰਨ ਦੀ ਜ਼ਰੂਰਤ ਹੈ। ਪਿਛਲੇ ਦਹਾਕੇ ਦੀਆਂ ਅਨੇਕਾਂ ਸਮੱਸਿਆਵਾਂ ਦੇ ਸਮਾਧਾਨ ਕੀਤੇ ਗਏ ਹਨ ਪਰੰਤੂ ਅਜੇ ਵੀ, ਹਰੇਕ ਜਮਾਤ ਦੇ ਲਈ, ਸ਼੍ਰੇਣੀ-ਬੱਧ ਪਾਠ-ਪੁਸਤਕਾਂ ਦੀ ਜ਼ਰੂਰਤ ਹੈ। ਇਹ ਪਾਠ-ਪੁਸਤਕਾਂ ਪੰਜਾਬੀ ਤੋਂ ਇਲਾਵਾ, ਹਿੰਦੀ ਅਤੇ ਅੰਗਰੇਜ਼ੀ ਵਿੱਚ ਵੀ ਛਾਪਣੀਆਂ ਚਾਹੀਦੀਆ ਹਨ। ਜਿਵੇਂ ਹੋਰ ਵਿਸ਼ਿਆਂ ਦੀਆਂ ਪੁਸਤਕਾਂ ਮਾਰਕੀਟ ਵਿੱਚ ਹਨ, ਉਵੇਂ ਹੀ, ਗੁਰਮਤਿ ਸੰਗੀਤ ਦੀਆਂ ਪੁਸਤਕਾਂ ਵੀ ਹੋਣੀਆਂ ਚਾਹੀਦੀਆਂ ਹਨ।

ਇਸ ਦੇ ਲਈ ਜ਼ਰੂਰੀ ਹੈ-ਸੰਗੀਤ ਕਲਾ ਅਤੇ ਗੁਰਮਤਿ ਸੰਗੀਤ ਨੂੰ ਵੀ, ਸਰਕਾਰੀ ਸਰਪ੍ਰਸਤੀ, ਯੂਨੀਵਰਸਿਟੀਆਂ, ਟੈਕਸਟ ਬੁਕ ਬੋਰਡ, ਚੰਡੀਗੜ੍ਹ ਭਾਸ਼ਾ ਵਿਭਾਗ ਪੰਜਾਬ, ਐਸ.ਜੀ.ਪੀ.ਸੀ. ਅਤੇ ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ ਤੋਂ ਇਲਾਵਾ ਐਨ.ਸੀ.ਈ.ਆਰ.ਟੀ. ਦਿੱਲੀ ਨਾਲ ਵੀ ਸੰਪਰਕ ਸਥਾਪਿਤ ਕਰਨ ਦੀ ਲੋੜ ਹੈ।

'ਗੁਰਮਤਿ ਸੰਗੀਤ ਦੀ ਸੁਰੱਖਿਆ ਸੰਭਾਲ, ਪ੍ਰਚਾਰ ਅਤੇ ਇਸ ਨੂੰ ਸਿਧਾਂਤਕ ਤੇ ਵਿਵਹਾਰਿਕ ਰੂਪ ਵਿੱਚ ਦ੍ਰਿੜ੍ਹਾਉਣ ਵਾਲੀਆਂ ਕਈ ਮਹਾਨ ਅਨੁਭਵੀ ਸ਼ਖ਼ਸੀਅਤਾਂ ਨੇ ਵਿਅਕਤੀਗਤ ਯੋਗਦਾਨ ਦੁਆਰਾ ਇਸ ਪਰੰਪਰਾ ਨੂੰ ਮਾਲਾਮਾਲ ਕੀਤਾ। ਭਾਈ ਲਾਲ ਜੀ, ਭਾਈ ਉੱਤਮ ਸਿੰਘ, ਭਾਈ ਜਵਾਲਾ ਸਿੰਘ, ਭਾਈ ਸੰਪੂਰਨ ਸਿੰਘ, ਭਾਈ ਗਿਆਨ ਸਿੰਘ ਐਬਟਾਬਾਦ, ਪ੍ਰੋ. ਤਾਰਾ ਸਿੰਘ, ਸੰਤ ਸਰਵਣ ਸਿੰਘ ਗੰਧਰਵ, ਪ੍ਰਿੰ. ਦਿਆਲ ਸਿੰਘ, ਡਾ. ਜਾਗੀਰ ਸਿੰਘ ਚੰਡੀਗੜ੍ਹ, ਡਾ. ਦਰਸ਼ਨ ਸਿੰਘ ਨਰੂਲਾ, ਸ੍ਰ. ਸ਼ਮਸ਼ੇਰ ਸਿੰਘ ਕਰੀਰ ਡਾ. ਜਸਬੀਰ ਕੌਰ ਆਦਿ ਵਰਗੇ ਵਿਅਕਤੀ ਇਸ ਦੀ ਨਿਰੰਤਰ ਵਿਕਾਸ-ਪ੍ਰਕਿਰਿਆ ਵਿੱਚ ਕਾਰਜਸ਼ੀਲ ਹਨ।

ਉਪ੍ਰੋਕਤ ਕੁਝ ਕੁ ਪ੍ਰਮੁੱਖ ਟਕਸਾਲਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਬਿਨਾਂ ਦੇਸ਼ ਵਿਦੇਸ਼ ਵਿੱਚ ਅਨੇਕ ਸੰਗੀਤ ਵਿਦਿਆਲੇ ਗੁਰਮਤਿ ਸੰਗੀਤ ਦੀ ਸਿਖਲਾਈ

ਦੇ ਪ੍ਰਚਾਰ ਦਾ ਕਾਰਜ ਕਰ ਰਹੇ ਹਨ। ਅਕਾਦਮਿਕ ਤੌਰ 'ਤੇ ਪੰਜਾਬ ਸਕੂਲ ਸਿੱਖਿਆ ਬੋਰਡ ਨੇ 10+1+2 ਵਿੱਚ ਗੁਰਬਾਣੀ ਸੰਗੀਤ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਬੀ. ਏ., ਐਮ. ਏ. ਗੁਰਮਤਿ ਸੰਗੀਤ ਲਾਗੂ ਕਰਕੇ ਆਪਣਾ ਵਿਸ਼ੇਸ਼ ਯੋਗਦਾਨ ਪਾਇਆ ਹੈ। ਪੰਜਾਬੀ ਯੂਨੀਵਰਸਿਟੀ ਨੇ 'ਡਿਪਲੋਮਾ ਇਨ ਗੁਰਮਤਿ ਸੰਗੀਤ' ਦਾ ਅਰੰਭ ਕਰਕੇ ਸੁਰ ਸ਼ਬਦ ਕੀਰਤਨ ਦੇ ਪ੍ਰਚਾਰ ਪ੍ਰਸਾਰ ਲਈ ਵਿਸ਼ਵ ਭਰ ਵਿੱਚ ਪਹਿਲੀ ਨਿਵੇਕਲੀ ਮਿਸਾਲ ਕਾਇਮ ਕੀਤੀ ਹੈ। ਵਰਤਮਾਨ ਸਮੇਂ ਗੁਰਮਤਿ ਸੰਗੀਤ ਦਾ ਪਸਾਰਾ ਵਿਸਤ੍ਰਿਤ ਸਰੂਪ ਗ੍ਰਹਿਣ ਕਰ ਗਿਆ ਹੈ ਜਿਸ ਅਧੀਨ ਜਿਥੇ ਸਿਧਾਂਤਕਤਾ ਦਾ ਅਧਿਐਨ ਅਕਾਦਮਿਕ ਖੇਤਰ ਵਿੱਚ ਬੀ. ਏ., ਐਮ. ਏ. ਤੋਂ ਇਲਾਵਾ ਐਮ.ਫਿਲ., ਪੀ.ਐਚ.ਡੀ. ਦੀਆਂ ਡਿਗਰੀਆਂ ਲਈ ਹੋਣ ਲੱਗ ਪਿਆ ਹੈ, ਉਥੇ ਵਿਵਹਾਰਿਕ ਰੂਪ ਵਿੱਚ ਵੱਖ-ਵੱਖ ਸੰਚਾਰ ਉਪਕਰਨਾਂ ਦੁਆਰਾ ਨਿਰਧਾਰਿਤ ਰਾਗਾਂ ਅਧੀਨ ਆਡੀਓ ਵੀਡੀਓ ਦਾ ਪ੍ਰਚਲਨ, ਕੀਰਤਨ ਮੁਕਾਬਲੇ ਅਤੇ ਕੀਰਤਨ ਦਰਬਾਰ ਇਸ ਪਰੰਪਰਾ ਦੀ ਜੋਤ ਜਾਗਤ ਰੱਖਣ ਵਿੱਚ ਸਹਾਈ ਹੋ ਰਹੇ ਹਨ।

**ਬੀਬੀਆਂ ਦੇ ਕੀਰਤਨ ਤੋਂ ਗੁਰੇਜ਼ ਕਿਉਂ?**

ਸਿੱਖ ਧਰਮ ਦੇ ਇਤਿਹਾਸਿਕ ਵਿਕਾਸ ਵਿੱਚ ਹਮੇਸ਼ਾ ਹੀ ਬੀਬੀਆਂ (ਇਸਤਰੀਆਂ) ਦਾ ਮਹੱਤਵਪੂਰਨ ਯੋਗਦਾਨ ਰਿਹਾ ਹੈ। ਗੁਰਦੁਆਰਿਆਂ ਵਿੱਚ, ਲੰਗਰ ਦੀ ਸੇਵਾ, ਬਰਤਨ ਸਾਫ਼ ਕਰਨ ਦੀ ਸੇਵਾ, ਧਵਾਈ-ਵਿਛਾਈ ਦੀ ਸੇਵਾ ਅਤੇ ਕੀਰਤਨ ਦੀ ਸੇਵਾ ਵਿਚ, ਹਮੇਸ਼ਾਂ ਹੀ ਬੀਬੀਆਂ ਹਿੱਸਾ ਪਾਉਂਦੀਆਂ ਹਨ। ਇਸ ਕਰਕੇ 'ਇਸਤਰੀ-ਸਤਿਸੰਗ' ਦਾ ਵਿਸ਼ੇਸ਼ ਮਹੱਤਵ ਹੈ। ਹਰੇਕ ਗੁਰਦੁਆਰੇ ਵਿੱਚ, ਸ਼ਨੀਵਾਰ ਜਾਂ ਕਿਸੇ ਹੋਰ ਦਿਨ ਇਸਤਰੀ ਜੱਥੇ ਕੀਰਤਨ ਕਰਦੇ ਹਨ ਅਤੇ ਇਹ ਲੋਕਪ੍ਰਿਯਤਾ ਵੀ ਹੈ। ਅਨੇਕਾਂ ਹਿੰਦੂ-ਸਿੱਖ ਘਰਾਂ ਵਿੱਚ ਸਾਲਾਨਾ, ਇਸਤਰੀ-ਸਤਿਸੰਗ ਸਭਾ' ਦੀਆਂ ਮੈਂਬਰ, ਜੱਥਿਆਂ ਦੇ ਰੂਪ ਵਿੱਚ ਕੀਰਤਨ ਕਰਦੀਆਂ ਹਨ। ਇਹ ਹੈਰਾਨੀ ਦੀ ਗੱਲ ਹੈ ਕਿ ਅਜੇ ਹਰਿਮੰਦਰ ਸਾਹਿਬ (ਦਰਬਾਰ ਸਾਹਿਬ) ਇਕ ਵੀ ਇਸਤਰੀ ਜੱਥੇ ਦੇ ਕੀਰਤਨ ਸੁਣਨ ਦਾ ਅਵਸਰ, ਸੰਗਤਾਂ ਨੂੰ ਪ੍ਰਾਪਤ ਨਹੀਂ ਹੋਇਆ। ਇਹ ਹਰੇਕ ਧਾਰਮਿਕ ਵਿਅਕਤੀ ਅਤੇ ਨਿਰਪੱਖ ਵਿਅਕਤੀ ਨੂੰ ਪ੍ਰੇਸ਼ਾਨ ਕਰ ਰਿਹਾ ਹੈ ਕਿ 'ਬੀਬੀਆਂ ਦੇ ਕੀਰਤਨ ਤੋਂ ਗੁਰੇਜ਼ ਕਿਉਂ?' ਇਥੋਂ ਤੱਕ ਕਿ ਪਿੱਛੇ ਜਿਹੇ ਇਕ ਵਿਦੇਸ਼ੀ ਜੱਥੇ ਦੀਆਂ ਇਸਤਰੀਆਂ ਨੂੰ ਹਰਿਮੰਦਰ ਸਾਹਿਬ ਵਿਖੇ ਸੇਵਾ ਕਰਨ ਤੋਂ ਜ਼ਬਰਦਸਤੀ ਰੋਕਿਆ ਗਿਆ। 21ਵੀਂ ਸਦੀ ਦੇ ਅਰੰਭ ਤੱਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਾਂ ਅਕਾਲ ਤਖ਼ਤ ਸਾਹਿਬ ਤੋਂ ਇਸ 'ਤੇ ਕੋਈ ਨਿਯਮਾਵਲੀ ਜਾਂ 'ਹੁਕਮਨਾਮਾਂ' ਜਾਰੀ ਨਹੀਂ ਕੀਤਾ ਗਿਆ ਜਦ ਕਿ ਗੁਰੂ ਸਾਹਿਬ ਦੇ ਜੀਵਨ ਅਤੇ 'ਗੁਰਬਾਣੀ' ਦੀ ਵਿਚਾਰਧਾਰਾ ਅਨੁਸਾਰ, ਇਸਤਰੀ ਅਤੇ ਪੁਰਸ਼ ਦੇ ਸਮਾਨ 20ਵੀਂ ਸਦੀ ਦੀਆਂ ਸਿੱਖ ਇਸਤਰੀਆਂ, ਭਵਿੱਖ ਵਿੱਚ ਵੀ ਸੇਵਾ ਭਾਵਨਾ ਨਾਲ ਹਰੇਕ ਖੇਤਰ ਵਿੱਚ ਸਹਿਯੋਗ ਦੇਣਾ ਚਾਹੁੰਦੀਆਂ ਹਨ। ਇਵੇਂ ਹੀ, ਨਿਰਧਾਰਿਤ ਰਾਗਾਂ ਵਿੱਚ ਗੁਰਮਤਿ ਸੰਗੀਤ ਦੀ ਗਾਇਕੀ ਨੂੰ ਆਪਣੀ ਮਧੁਰ ਅਵਾਜ਼ ਵਿੱਚ ਪ੍ਰਸਤੁਤ ਕਰਨ ਵਾਲੀਆਂ ਅਨੇਕਾਂ ਇਸਤਰੀ-ਗਾਇਕਾਂ ਹਨ ਜਿਵੇਂ ਦਿੱਲੀ ਤੋਂ ਡਾ. ਗੀਤਾ ਕੌਰ ਪੋਂਤਲ, ਬੀਬੀ ਜਸਵਿੰਦਰ ਕੌਰ ਜੀ, ਬੀਬੀ ਗੁਰਿੰਦਰ ਕੌਰ ਜੀ। ਪੰਜਾਬ ਤੋਂ ਡਾ. ਜਸਬੀਰ ਕੌਰ ਜੀ, ਡਾ.

ਨਿਵੇਦਿਤਾ ਸਿੰਘ, ਬੀਬੀ ਰਾਜਿੰਦਰ ਕੌਰ, ਉਪਰੋਕਤ ਇਸਤਰੀ ਜੱਥਿਆਂ ਨੇ 1991, 1992 ਅਤੇ 1997 ਦੇ ਸਾਲਾਨਾ ਗੁਰਮਤਿ ਸੰਗੀਤ ਸੰਮੇਲਨ, ਜਵੱਦੀਕਲਾ, ਲੁਧਿਆਣਾ ਵਿਖੇ, ਆਪਣੀ ਮਧੁਰ ਅਵਾਜ਼, 'ਭਾਵ-ਰਸ' ਨਾਲ ਭਰਪੂਰ ਨਿਰਧਾਰਿਤ ਰਾਗਾਂ ਵਿੱਚ ਕੀਰਤਨ ਰਾਹੀਂ ਸੰਗਤਾਂ ਦੇ ਵਿਸ਼ਾਲ ਇਕੱਠ ਨੂੰ ਨਿਹਾਲ ਕੀਤਾ ਸੀ। ਇਸ ਲਈ ਬੀਬੀਆਂ ਦੀ ਕੀਰਤਨ-ਸੇਵਾ, ਗੁਰਦੁਆਰਿਆਂ ਦੀ ਸੇਵਾ ਅਤੇ ਲੰਗਰ ਦੀ ਸੇਵਾ ਬਾਰੇ, ਕੋਈ ਵੀ ਕਿੰਤੂ-ਪਰੰਤੂ ਕਰਨ ਦੀ ਬਜਾਏ, ਗੁਰਬਾਣੀ, ਵਿੱਚੋਂ ਹੀ ਸੇਧ ਲੈ ਕੇ ਚਲਣਾ ਠੀਕ ਹੈ। ਠੀਕ ਸਮੇਂ 'ਤੇ ਲਏ ਗਏ, ਫ਼ੈਸਲੇ ਹਮੇਸ਼ਾਂ ਇਤਿਹਾਸਿਕ ਹੁੰਦੇ ਹਨ। ਯੁੱਧ ਖੇਤਰ ਤੋਂ ਲੈ ਕੇ, ਗੁਰੂ ਘਰ ਦੇ ਪੰਡਾਲ ਤੱਕ ਹਰ ਖੇਤਰ ਵਿੱਚ ਬੀਬੀਆਂ ਦੀ ਸ਼ਮੂਲੀਅਤ ਰਹੀ ਹੈ।

ਗੁਰਮਤਿ ਸੰਗੀਤ ਦੀ ਸਿੱਖਿਆ ਵਿੱਚ ਵੀ ਬੀਬੀਆਂ ਦਾ ਮਹੱਤਵਪੂਰਨ ਯੋਗਦਾਨ ਹੈ। ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਵਿੱਚ ਅਨੇਕਾਂ ਬੀਬੀਆਂ, ਸੰਗੀਤ ਅਧਿਆਪਕ, ਲੈਕਚਰਾਰ ਅਤੇ ਪ੍ਰੋਫੈਸਰ ਵਜੋਂ, ਸੰਗੀਤ ਕਲਾ ਦੇ ਨਾਲ-ਨਾਲ ਗੁਰਮਤਿ ਸੰਗੀਤ ਦੀ ਵੀ ਸਿੱਖਿਆ ਦੇ ਰਹੀਆਂ ਹਨ। ਅਕਾਲ ਪੁਰਖ ਦੀ ਅਪਾਰ ਕ੍ਰਿਪਾ ਦੁਆਰਾ ਗੁਰਮਤਿ ਸੰਗੀਤ ਦਾ ਪ੍ਰਚਾਰ ਅਤੇ ਪ੍ਰਸਾਰ ਹੌਲੀ ਹੌਲੀ ਅੱਗੇ ਵਧ ਰਿਹਾ ਹੈ ਅੱਜ ਜ਼ਰੂਰਤ ਹੈ ਇਸ ਮਹਾਨ ਕਾਰਜ ਨੂੰ ਤੇਜ਼ੀ ਨਾਲ ਅੱਗੇ ਵਧਾਉਣ ਅਤੇ ਗੁਰੂ ਸਾਹਿਬ ਵੱਲੋਂ ਨਿਰਧਾਰਿਤ ਕੀਤੀ ਹੋਈ ਗੁਰਮਤਿ ਸੰਗੀਤ ਪ੍ਰਣਾਲੀ ਅਨੁਸਾਰ ਕੀਰਤਨ ਕਰਨ ਦੀ।



# ਗੁਰਮਤਿ ਸੰਗੀਤ ਸਾਧਨਾ

*—ਪਦਮ ਸ੍ਰੀ ਭਾਈ ਨਿਰਮਲ ਸਿੰਘ ਖ਼ਾਲਸਾ •*

ਕਰਤਾ ਪੁਰਖ ਦੀ ਵਿਸ਼ਾਲ ਕਾਇਨਾਤ ਵਿੱਚ ਜ਼ਿੰਦਗੀ ਬਸਰ ਕਰ ਰਹੇ, ਹਰ ਮਨੁੱਖੀ ਜੀਵ ਦੇ ਧੁਰ ਅੰਦਰ ਸੰਗੀਤਕ ਤਰੰਗਾਂ ਅਤੇ ਧੁਨੀਆਂ ਦੀ ਪਰਤ ਮੌਜੂਦ ਹੈ। ਸੰਗੀਤ ਦੀ ਦੁਨੀਆਂ ਵਿਚ, ਰੰਗ-ਨਸਲ, ਜਾਤ-ਪਾਤ, ਭੇਦ-ਭਾਵ ਤੋਂ ਹੱਦ-ਬੰਨੇ ਲਈ ਕੋਈ ਵੀ ਜਗ੍ਹਾ ਨਹੀਂ ਹੈ ਤੇ ਨਾ ਹੀ ਸੰਗੀਤ ਦੀ ਕੋਈ ਭਾਸ਼ਾ ਹੈ। ਇਥੋਂ ਤਕ ਕਿ ਇਸ ਰੱਬੀ ਅਨਮੋਲ ਸੌਗਾਤ ਨੂੰ ਜੀਵ-ਜੰਤੂਆਂ ਤੋਂ ਇਲਾਵਾ ਤਮਾਮ ਬਨਸਪਤੀ ਵੀ ਕਬੂਲਦੀ ਹੈ। ਇਸ ਕੋਮਲ ਕਲਾ ਦਾ ਖ਼ੂੰਖਾਰ ਜਾਨਵਰਾਂ ਉੱਤੇ ਵੀ ਅਸਰ ਵਿਖਾਈ ਦਿੰਦਾ ਹੈ। ਸੰਗੀਤ ਕਲਾ ਆਪਣੇ ਆਪ ਵਿੱਚ ਇਕ ਜਾਦੂਮਈ ਕ੍ਰਿਸ਼ਮਾ ਹੈ। ਸੰਗੀਤ ਇਕ ਪਾਕਿ-ਪਵਿੱਤਰ ਤੇ ਉਸ ਝਰਨੇ ਦੀ ਤਰ੍ਹਾਂ ਹੈ ਜੋ ਆਪਣੀ ਸ਼ੀਤਲਤਾ ਤੇ ਮਿਠਾਸ ਦੁਆਰਾ ਸਭਨਾਂ ਦੀ ਪਿਆਸ ਬੁਝਾਉਂਦਾ ਹੈ।

ਗਾਇਨ ਕਲਾਵਾਂ ਵਿਚੋਂ ਹਿੰਦੁਸਤਾਨੀ ਕਲਾਸੀਕਲ ਸੰਗੀਤ ਸਭ ਤੋਂ ਬਿਖਮ, ਬਾਰੀਕ ਅਤੇ ਸਿਰਮੌਰ ਹੈ। ਸੰਗੀਤ ਇਕ ਸਾਧਨਾ, ਤਪੱਸਿਆ ਤੇ ਬੰਦਗੀ ਹੈ, ਜੋ ਕਿ ਉਸ ਸੱਚੇ ਮਾਲਕ ਪਰੀ-ਪੂਰਨ ਪਰਮਾਤਮਾ ਦੀ ਦਰਗ਼ਾਹ ਤੱਕ ਅਤਿ ਸਹਿਜ ਨਾਲ ਲੈ ਜਾਣ ਦੀ ਸ਼ਕਤੀ ਰੱਖਦਾ ਹੈ। ਸੰਗੀਤ ਇਕ ਰੱਬੀ ਪੈਗ਼ਾਮ ਹੈ ਤੇ ਸੱਚੇ ਪਰਵਦਗਾਰ ਨੂੰ ਵੀ ਸੰਗੀਤ ਨਾਲ ਪ੍ਰੇਮ ਹੈ। ਇਸੇ ਲਈ ਹੀ ਮਨੁੱਖੀ ਮਨ ਨੂੰ ਵੀ ਸੰਗੀਤ ਦੀ ਭਲੀ ਸੋਝੀ ਹੈ। ਸੰਗੀਤ ਮਨੁੱਖੀ ਮਨ ਦੀ ਗਿਜ਼ਾ ਅਤੇ ਆਤਮਿਕ ਖ਼ੁਰਾਕ ਹੈ ਅਤੇ ਮਨ ਨੂੰ ਸ਼ੀਤਲਤਾ ਪ੍ਰਦਾਨ ਕਰਨ ਵਾਲੀ ਇਕ ਗ਼ੈਬੀ ਸ਼ਕਤੀ ਹੈ। ਸੰਗੀਤ ਵਿੱਚ ਪੱਥਰ-ਦਿਲਾਂ ਨੂੰ ਵੀ ਮੋਮ ਕਰ ਦੇਣ ਦਾ ਅਥਾਹ ਬਲ ਹੈ। ਸੰਗੀਤ ਦੀਆਂ ਬਾਰੀਕੀਆਂ ਤੇ ਗੋਹਜ ਕਲਾਵਾਂ ਮਨ ਦੀਆਂ ਗਹਿਰਾਈਆਂ 'ਚ ਉਤਰ ਕੇ ਜੀਵ ਨੂੰ ਸਰਸ਼ਾਰ ਕਰ ਦਿੰਦੀਆਂ ਹਨ। ਲੇਕਿਨ ਸੰਗੀਤ ਦਾ ਆਨੰਦ ਮਾਣਨ ਲਈ ਹਰ ਮਨੁੱਖ ਦੀ ਅਲੱਗ ਪਕੜ ਤੇ ਸਮਝ ਹੈ। ਸੰਗੀਤ ਦੀ ਸ਼ੁਰੂਆਤ ਭਾਵੇਂ ਭਗਤੀ ਸੰਗੀਤ ਅਧੀਨ ਹੀ ਹੋਈ ਹੈ ਪਰ ਅਗਾਂਹ ਜਾ ਕੇ ਮਨੁੱਖ ਨੇ ਇਸ ਨੂੰ ਕਈ ਭਾਗਾਂ ਵਿੱਚ ਵੰਡ ਲਿਆ। ਮਿਸਾਲ ਦੇ ਤੌਰ 'ਤੇ ਕਲਾਸੀਕਲ ਸੰਗੀਤ ਦੀ ਲੜੀ 'ਚੋਂ 1) ਸ਼ਾਸਤਰੀ ਸੰਗੀਤ, 2) ਲਾਈਟ ਕਲਾਸੀਕਲ, 3) ਲੋਕ ਗੀਤ, ਫੋਕ ਤੇ ਪੌਪ, ਰੌਕ ਇਤਿਆਦਿ। ਪਰ ਇਨ੍ਹਾਂ ਸਭ ਪ੍ਰਕਾਰ ਦੀਆਂ ਕਲਾਵਾਂ ਦੀ ਨੀਂਹ ਅਤੇ ਜਨਮ-ਦਾਤਾ ਕੇਵਲ ਤੇ ਕੇਵਲ ਸ਼ਾਸਤਰੀ ਸੰਗੀਤ ਹੀ ਹੈ। ਸੰਗੀਤਕ ਵਰਤੋਂ ਦੀ ਸ਼ੁਰੂਆਤ ਬਾਰੇ ਕੋਈ ਪੱਕੇ ਤਰ੍ਹਾਂ ਦੇ ਸਬੂਤ ਪੇਸ਼ ਕਰਨੇ ਕਾਫ਼ੀ ਮੁਸ਼ਕਿਲ ਹਨ ਭਾਵੇਂ ਉਹ ਗਾਇਨ ਕਲਾ ਸੀ ਜਾਂ ਵਾਦਨ ਕਲਾ।

ਕੋਈ 540 ਕੁ ਸਾਲ ਪਹਿਲਾਂ- 'ਗੁਰੂ ਨਾਨਕ ਆਮਦ ਨਾਰਾਇਣ ਸਰੂਪ। ਹੁਮਾਨਾਂ ਨਿਰੰਜਨ ਨਿਰੰਕਾਰ ਰੂਪ।' ਇਸ ਸੰਸਾਰ ਵਿੱਚ ਪਰਗਟ ਹੋਏ ਸਾਹਿਬ ਸ੍ਰੀ ਗੁਰੂ ਨਾਨਕ ਦੇਵ

*• ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, ਮਕਾਨ ਨੰ: ੩, ਗਲੀ ਨੰ: ੮, ਸ਼ਹੀਦ ਊਧਮ ਸਿੰਘ ਨਗਰ, ਅੰਮ੍ਰਿਤਸਰ।*
*ਫੋਨ : ੯੮੧੪੧-੯੨੧੩੫*

ਜੀ, ਜੋ ਤਮਾਮ ਇਨਸਾਨੀਅਤ ਤੇ ਲੋਕਾਈ ਲਈ ਸਾਂਝੀਵਾਲਤਾ ਦੇ ਮੁਦਈ ਤੇ ਅਨਾਥਾਂ ਬੇਸਹਾਰਿਆਂ ਲਈ ਮਸੀਹਾ ਬਣ ਕੇ ਆਏ ਸਨ, ਆਪ ਜੀ ਹੱਕ, ਸੱਚ ਅਤੇ ਇਨਸਾਫ਼ ਪਸੰਦੀਦਾ ਅਲੰਬਰਦਾਰ ਤਾਂ ਸਨ ਹੀ, ਇਸ ਦੇ ਨਾਲ ਹੀ ਸ਼ਾਂਤੀ ਦੇ ਦੂਤ ਬਣ ਕੇ ਆਪਣੇ ਸੰਗ ਭਾਈ ਮਰਦਾਨਾ ਜੀ ਨੂੰ ਲੈ ਕੇ, ਦੁਨੀਆਂ ਦੇ ਲੋਕਾਂ ਨੂੰ ਨਿਵੇਕਲੇ ਹੀ ਢੰਗ ਨਾਲ, ਹੱਕ ਸੱਚ ਦੇ ਮਾਰਗ 'ਤੇ ਤੋਰਨ ਲਈ ਠਾਣ ਲਈ। ਆਪ ਜੀ ਨੇ ਇਸ ਗੱਲ ਨੂੰ ਭਲੀ-ਭਾਂਤ ਜਾਣ ਲਿਆ ਸੀ ਕਿ ਸੰਗੀਤ ਕਲਾ ਮਾਲਕ ਨੂੰ ਵੀ ਅਤਿ ਪਿਆਰੀ ਹੈ ਕਿਉਂਕਿ ਇਸ ਵਿੱਚ ਅਗੰਮੀ ਮਿਠਾਸ ਹੈ, ਕਲਾ ਦੀਆਂ ਸੂਖਮ ਬਾਰੀਕੀਆਂ ਤੇ ਸਮੂਹ ਕਲਾਵਾਂ 'ਚੋਂ ਉੱਤਮ ਵੀ ਹੈ ਅਤੇ ਪਰਮੇਸ਼ਰ ਦੀ ਪ੍ਰਾਪਤੀ ਲਈ ਸ਼ਾਸਤਰੀ ਸੰਗੀਤ ਦੁਆਰਾ ਅਰਾਧਨਾ ਕਰਨ ਲਈ ਆਸਾਨ ਰਸਤਾ ਅਤੇ ਵਿਧੀ ਹੋਰ ਕੋਈ ਹੈ ਹੀ ਨਹੀਂ ਸੀ।

ਹਿੰਦੂ ਮੱਤ ਅਨੁਸਾਰ ਚਾਰ ਵੇਦਾਂ ਵਿਚੋਂ ਸਾਮਵੇਦ ਵਿੱਚ ਜ਼ਿਕਰ ਹੈ ਕਿ ਸੁਰ ਦੇਵਤਾ ਹੈ ਅਤੇ ਅਸੁਰ ਰਾਖਸ਼ਸ। ਸੋ ਪਾਤਸ਼ਾਹ ਜੀ ਦੀ ਮਹਾਨ ਸੋਚ ਕਿ ਸੰਸਾਰ 'ਚ ਵੱਸ ਰਹੇ ਮਲੇਛ, ਮੰਦਬੁੱਧੀਏ, ਮਨਮੱਤੀਏ, ਆਪ-ਹੁਦਰੀਏ ਅਤੇ ਮਨੁੱਖੀ ਪਗਡੰਡੀ ਤੋਂ ਭਟਕੇ ਭੁੱਲੇ ਲੋਕਾਂ ਨੂੰ ਸਹੀ ਮਾਰਗ 'ਤੇ ਲਿਆਉਣ ਲਈ ਸ਼ਾਸਤਰੀ ਸੰਗੀਤ ਦੁਆਰਾ ਭਗਤੀ-ਭਾਵ, ਗੁਰਮਤਿ ਸੰਗੀਤ ਦਾ ਬਾਣ ਮਾਰਨਾ ਅਤਿ ਲੋੜੀਂਦਾ ਹੈ, ਕਿਉਂਕਿ ਇਹ ਹੀ ਇਕ ਅਜਿਹੀ ਕੋਮਲ ਵਿੱਦਿਆ ਹੈ ਜੋ ਕਿ ਪਥਰੀਲੇ ਤੇ ਮਾਰਖੋਰੇ ਨਿਰਦਈ ਮਨਾਂ ਨੂੰ ਪਿਘਲਾਉਣ ਦੀ ਅਥਾਹ ਸ਼ਕਤੀ ਰੱਖਦੀ ਹੈ। ਆਪ ਜੀ ਨੇ ਆਪਣੀ ਪਹਿਲੀ ਉਦਾਸੀ, ਮੌਜੂਦਾ ਪੰਜਾਬ ਦੀ ਪਾਕ-ਪਵਿੱਤਰ ਧਰਤੀ ਦੇ ਸੁਲਤਾਨਪੁਰ ਸ਼ਹਿਰ ਤੋਂ ਸ਼ੁਰੂ ਕੀਤੀ। ਭਾਈ ਮਰਦਾਨਾ ਜੀ, ਜੋ ਕਿ ਸ਼ਾਸਤਰੀ ਸੰਗੀਤ ਵਾਦਨ ਕਲਾ ਦੀ ਭਰਪੂਰ ਸੋਝੀ ਰੱਖਦੇ ਸਨ, ਨੂੰ ਹੁਕਮ ਕੀਤਾ ਕਿ ਮਰਦਾਨਿਆਂ, ਜਾਹ ਲਹਿੰਦੇ ਵੱਲ ਨੂੰ ਤੁਰ ਜਾ, ਸ਼ਹਿਰ ਤੋਂ 10 ਕੋਹ ਦੂਰ ਜੰਗਲ ਬੀਆਬਾਨ ਵਿੱਚ ਇਕ ਕੁੱਲੀ 'ਚ ਨਿਵਾਸ ਰੱਖ ਰਿਹਾ ਭਾਈ ਫਿਰੰਦਾ ਉਡੀਕ ਕਰ ਰਿਹੈ, ਉਸ ਦੇ ਪਾਸ ਰਬਾਬ ਨਾਮੀ ਤੰਤੀ ਸਾਜ਼ ਮੌਜੂਦ ਹੈ, ਉਹ ਤੇਰਾ ਇੰਤਜ਼ਾਰ ਕਰ ਰਿਹੈ ਤੇ ਉਸ ਪਾਸੋਂ ਰਬਾਬ ਲੈ ਕਰ ਝਬਦੇ ਵਾਪਸ ਆਵਣਾ, ਅਸਾਂ ਲੰਮੇਰੀ ਵਾਟ ਨੂੰ ਜਾਣਾ ਹੈ। ਭਾਈ ਸਾਹਿਬ ਜੀ ਨੇ ਹੁਕਮਾਂ ਦੀ ਪਾਲਣਾ ਕਰਦਿਆਂ ਇੰਝ ਹੀ ਕੀਤਾ ਅਤੇ ਰਬਾਬ ਲਿਆ ਕੇ ਗੁਰੂ ਸਾਹਿਬ ਦੇ ਚਰਨਾਂ 'ਚ ਭੇਟ ਕੀਤੀ। ਸਾਹਿਬ ਨੇ ਫ਼ੁਰਮਾਇਆ ਕਿ ਮਰਦਾਨਿਆਂ, ਇਸ ਰਬਾਬ ਦੀਆਂ ਤਰਬਾਂ ਤੇਰੇ ਹੀ ਹੱਥਾਂ ਲਈ ਨੇ। ਪਾਤਸ਼ਾਹ ਜੀ ਨੇ ਭਾਈ ਮਰਦਾਨਾ ਜੀ ਨੂੰ ਅਤਿ ਬਾਰੀਕੀਆਂ ਨਾਲ ਸ਼ਾਸਤਰੀ ਸੰਗੀਤ ਦੀ ਤਾਲੀਮ ਦਿੱਤੀ ਅਤੇ ਭਾਈ ਸਾਹਿਬ ਜੀ ਨੂੰ ਪਰਪੱਕ ਰਬਾਬੀ ਬਣਾ ਦਿੱਤਾ। (ਨੋਟ : ਜਿਸ ਭਾਈ ਫਿਰੰਦੇ ਨਾਮੀ ਵਿਅਕਤੀ ਪਾਸੋਂ ਭਾਈ ਮਰਦਾਨਾ ਜੀ ਰਬਾਬ ਲੈ ਕੇ ਆਏ ਸਨ, ਉਸ ਪਿੰਡ ਦਾ ਨਾਮ ਅੱਜਕਲ੍ਹ ਭਰੋਆਣਾ ਹੈ ਜੋ ਕਿ ਜ਼ਿਲ੍ਹਾ ਕਪੂਰਥਲਾ ਦੇ ਮੰਡ ਦੇ ਇਲਾਕੇ, ਦਰਿਆ ਬਿਆਸ ਦੇ ਕੰਢੇ ਉੱਤੇ ਸਥਿਤ ਹੈ। ਇਸ ਪਿੰਡ ਵਿੱਚ ਅੱਜਕਲ੍ਹ ਬਹੁਤ ਹੀ ਸੁੰਦਰ ਤੇ ਆਲੀਸ਼ਾਨ ਗੁਰਦੁਆਰਾ ਰਬਾਬਸਰ ਹੈ, ਜੋ ਕਿ ਸਿੱਖ ਪੰਥ ਤੋਂ ਵਿਸ਼ੇਸ਼ ਧਿਆਨ ਤੇ ਯੋਗਦਾਨ ਦੀ ਮੰਗ ਕਰਦਾ ਹੈ। ਪਹਿਲਾਂ ਇਹ ਕਾਫ਼ੀ ਅਣਗੌਲੀ ਹੋਈ ਜਗ੍ਹਾ ਸੀ ਪਰ ਕਾਰ ਸੇਵਾ ਵਾਲੇ ਬਾਬਿਆਂ ਨੇ ਇਸ ਮਹਾਨ ਅਸਥਾਨ ਦੀ ਸੇਵਾ ਕਰਕੇ ਗੁਰੂ ਨਾਨਕ ਪਾਤਸ਼ਾਹ ਦੇ ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਹਨ।)

ਅਕਾਲ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਭਾਈ ਮਰਦਾਨਾ ਜੀ ਬਾਰੇ ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਲਿਖਤ ਹੈ- "**ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।**" *(1:35)* ਜੱਗ ਤਾਰਕ ਗੁਰੂ ਨਾਨਕ ਸਾਹਿਬ ਜਗਤ ਨੂੰ ਤਾਰਨ ਲਈ ਮਾਲਕ ਦੇ ਹੁਕਮ ਅਨੁਸਾਰ ਭਾਈ ਮਰਦਾਨਾ ਜੀ ਨੂੰ ਨਾਲ ਲੈ ਕੇ, ਲੰਮੇਰੇ ਰਾਹਵਾਂ ਦੇ ਅਣਥੱਕ ਪਾਂਧੀ ਬਣ, ਪਰਿਵਾਰਕ ਜ਼ੰਜੀਰਾਂ ਨੂੰ ਤੋੜ ਕੇ ਤੇ ਮੋਹ-ਮਾਇਆ ਨੂੰ ਤਿਆਗ ਕੇ ਟੁਰ ਪਏ। ਬਿਖੜੇ ਰਸਤਿਆਂ ਵਿੱਚ ਜਿੱਥੇ ਕਿਤੇ ਵੀ ਤੱਕਦੇ ਕਿ ਇਥੇ ਭੁੱਲੇ-ਭਟਕੇ ਲੋਕ ਨਿਵਾਸ ਕਰਦੇ ਹਨ, ਉਥੇ ਹੀ ਡੇਰਾ ਲਾ ਕੇ ਸਮਾਧੀ-ਲੀਨ ਹੋ, ਆਪਣੇ ਅਤਿ ਨਜ਼ਦੀਕੀ ਤੇ ਪਿਆਰੇ ਸਾਥੀ ਨੂੰ ਸੰਬੋਧਤ ਹੁੰਦੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ, ਸਹਿਜ ਭਾਵ ਨਾਲ ਉਚਾਰਣ ਕਰਦਿਆਂ ਹੋਇਆਂ ਆਖਦੇ- "**ਮਰਦਾਨਿਆਂ, ਬਾਣੀ ਆਈ ਹੈ, ਰਬਾਬ ਵਜਾਇ, ਕਾਈ ਸਿਫ਼ਤਿ ਖੁਦਾਇ ਦੀ ਕਰੀਏ।**" ਭਾਈ ਮਰਦਾਨਾ ਜੀ ਹੁਕਮ ਦੀ ਪਾਲਣਾ ਕਰਦਿਆਂ ਰਬਾਬ ਨੂੰ ਸੁਰ ਕਰਦੇ ਅਤੇ "**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥**" ਮਹਾਨ ਸੰਗੀਤ ਆਚਾਰੀਆ, ਉਸਤਾਦਾਂ ਦੇ ਉਸਤਾਦ, ਸਮੇਂ ਦੇ ਰਾਗ ਮੁਤਾਬਿਕ, ਅਜਿਹਾ ਅਲਾਪ ਕਰਦੇ ਅਤੇ ਨਾਲ ਹੀ ਭਾਈ ਸਾਹਿਬ ਜੀ ਅਤਿ ਤਾਲਮੇਲ ਨਾਲ ਰਬਾਬ ਦੀਆਂ ਤਰਬਾਂ ਉੱਤੇ ਹੱਥ ਫੇਰਨ ਲੱਗਦੇ, ਬਸ ਫਿਰ ਕੀ ਸੀ! ਸਮਾਂ ਰੁਕ ਜਾਂਦਾ, ਪੰਛੀਆਂ ਦਾ ਚਹਿਚਹਾਉਣਾ ਬੰਦ ਹੋ ਜਾਂਦਾ, ਝਰਨਿਆਂ ਤੇ ਨਦੀਆਂ ਦੀਆਂ ਆਵਾਜ਼ਾਂ ਖ਼ਾਮੋਸ਼ੀ 'ਚ ਬਦਲ ਜਾਂਦੀਆਂ, ਤਮਾਮ ਬਨਸਪਤੀ ਅਤੇ ਜੰਗਲ ਦੀ ਸਰਸਰਾਹਟ ਸ਼ਾਂਤ ਹੋ ਜਾਂਦੀ, ਹਰ ਪੰਛੀ ਪਰਿੰਦਾ, ਜੀਵ, ਖੂੰਖਾਰ ਜਾਨਵਰ ਅਤੇ ਦਾਨਵ ਬਿਰਤੀਆਂ ਵਾਲੇ ਮਨੁੱਖ ਮਨਮਸਤ ਹੋ ਕੇ ਆਪਣੇ ਆਪ 'ਚ ਖੋ ਜਾਂਦੇ। ਪਾਤਸ਼ਾਹ, 'ਧੁਰ ਕੀ ਬਾਣੀ' ਵਿਚੋਂ ਗੁਰ-ਸ਼ਬਦਾਂ ਦੀ ਅਜਿਹੀ ਝੜੀ ਲਗਾਉਂਦੇ ਕਿ, ਸੁੱਕ ਸੜ ਚੁੱਕੇ, ਕੁਮਲਾਏ ਤੇ ਪੱਥਰ-ਦਿਲ ਹੋਏ ਮਨਾਂ ਉੱਤੇ ਬਖਸ਼ਿਸ਼ਾਂ ਦੀ ਬਰਸਾਤ ਹੋਣ ਲੱਗਦੀ ਅਤੇ ਚਿਰਾਂ ਤੋਂ ਬੰਜਰ (ਵੀਰਾਨ) ਪਈ ਧਰਤੀ ਵਾਂਗ ਸੁੱਕੇ ਮਨਾਂ ਵਿੱਚ ਅਧਿਆਤਮਿਕ ਹਰਿਆਲੀ ਦੀਆਂ ਪਰਤਾਂ ਆ ਜਾਂਦੀਆਂ। "**ਕੀਰਤਨੁ ਨਿਰਮੋਲਕ ਹੀਰਾ ॥ ਆਨੰਦ ਗੁਣੀ ਗਹੀਰਾ ॥**" ਉਪਰੰਤ ਸਤਿਗੁਰੂ ਜੀ ਦੇ ਇਲਾਹੀ ਬਚਨ ਸੁਣ ਹਜ਼ਾਰਾਂ ਹੀ ਲੋਕ ਨਿਹਾਲ ਹੋ ਹੋ ਜਾਂਦੇ ਤੇ ਇੰਝ ਭੁੱਲੇ-ਭਟਕੇ ਜੀਵਾਂ ਦਾ ਕਲਿਆਣ ਕਰ ਕੇ ਸਤਿਗੁਰੂ ਜੀ ਅਪਣੇ ਅਗਲੇ ਪੜਾਅ ਵੱਲ ਵਹੀਰਾਂ ਘੱਤ ਦਿੰਦੇ।

ਸੰਸਾਰ ਵਿੱਚ ਪ੍ਰਮੁੱਖ ਧਰਮਾਂ ਅਤੇ ਅਲੱਗ-ਅਲੱਗ ਫਿਰਕਿਆਂ ਦੇ ਬਹੁਤ ਹੀ ਸਤਿਕਾਰਤ, ਮਹਾਨ ਅਵਤਾਰ, ਪੈਗ਼ੰਬਰ ਅਤੇ ਵਲੀ, ਔਲੀਏ, ਫ਼ਕੀਰ ਤੇ ਸੰਤ ਹੋਏ ਨੇ, ਸਭਨਾਂ ਨੇ ਹੀ ਭੁੱਲੀ-ਭਟਕੀ ਮਨੁੱਖਤਾ ਨੂੰ ਇਨਸਾਨੀਅਤ ਦਾ ਪਾਠ ਪੜ੍ਹਾਇਆ ਹੈ ਤੇ ਪ੍ਰਭੂ ਨਾਲ ਜੋੜਨ ਦਾ ਯਤਨ ਕੀਤਾ ਹੈ। ਪਰ ਜਿਹੜਾ ਮਾਰਗ ਅਤੇ ਤਰੀਕਾ ਗੁਰੂ ਨਾਨਕ ਦੇਵ ਜੀ ਨੇ ਚੁਣਿਆ, ਉਹ ਸਭਨਾਂ ਨਾਲੋਂ ਵਿਲੱਖਣ ਸੀ। ਆਪ ਜੀ ਸੰਸਾਰ ਦੇ ਦਰਦਮੰਦਾਂ ਤੇ ਦੀਨ ਦੁਖੀਆਂ ਪਾਸ ਖੁਦ ਚੱਲ ਕੇ ਗਏ ਅਤੇ ਬਿਨਾਂ ਕਿਸੇ ਭੇਦ-ਭਾਵ ਜਾਂ ਵਿਤਕਰੇ ਦੇ ਸਭਨਾਂ ਨੂੰ ਗੁਰੂ-ਸ਼ਬਦ ਦਾ ਪ੍ਰਸਾਦਿ ਵੰਡ ਕੇ, ਉਨ੍ਹਾਂ ਦਾ ਦਾਮਨ ਖੁਸ਼ੀਆਂ ਨਾਲ ਭਰ ਛੱਡਿਆ।

ਅਚਾਰੀਆ ਰਜਨੀਸ਼ (ਓਸ਼ੋ) ਦੇ ਕਥਨ ਅਨੁਸਾਰ ਕਿ ਮੈਂ ਕਿਤਨੇ ਹੀ ਸਮੇਂ ਤੋਂ ਉਸ ਪ੍ਰਭੂ ਪਰਮਾਤਮਾ ਦੀ ਭਾਲ ਤੇ ਧਿਆਨ ਵਿੱਚ ਨਿਕਲਿਆ ਸਾਂ। ਜਦੋਂ ਵੇਖਿਆ ਕਿ ਕੋਈ

ਗੱਲ ਨਹੀਂ ਬਣ ਰਹੀ ਤੇ ਬਹੁਤ ਦੇਰ ਵੀ ਹੋ ਰਹੀ ਹੈ, ਮੈਂ ਤਜਰਬੇ ਦੇ ਤੌਰ 'ਤੇ ਸਿੱਖ ਕੌਮ ਦੇ ਸਿਰਮੌਰ ਤੇ ਮੁਕੱਦਸ ਅਸਥਾਨ, ਆਬੇ-ਹਯਾਤ ਦੇ ਚਸ਼ਮੇ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਜਾਣ ਦਾ ਮਨ ਬਣਾਇਆ। ਮੈਂ ਉਥੇ ਸਿਰਫ਼ ਕੁਝ ਕੁ ਸਮੇਂ ਲਈ ਹੀ ਰੁਕਣ ਲਈ ਸੋਚਿਆ ਸੀ, ਪਰ ਜਦੋਂ ਮੈਂ ਪਰਿਕਰਮਾ ਵਿੱਚ ਉਤਰਿਆ ਹੀ ਸਾਂ, ਮੇਰੇ ਕੰਨਾਂ ਵਿੱਚ ਇਕ ਗ਼ੈਬੀ ਸੰਗੀਤ ਦੀ ਦਿਲਕਸ਼ ਆਵਾਜ਼ ਪਈ, ਜੋ ਕਿ ਹਰਿਮੰਦਰ ਸਾਹਿਬ ਜੀ ਦੇ ਅੰਦਰੋਂ ਉਥੋਂ ਦੇ ਹਜ਼ੂਰੀ ਰਾਗੀਆਂ ਦੁਆਰਾ ਗੁਰੂ ਨਾਨਕ ਬਾਣੀ ਸ਼ਾਸਤਰੀ ਸੰਗੀਤ ਦੁਆਰਾ ਗਾਈ ਜਾ ਰਹੀ ਸੀ। ਇੰਝ ਹੀ ਇਕ ਰਾਗੀ ਤੋਂ ਬਾਅਦ ਦੂਸਰਾ ਜਥਾ ਬੈਠ ਕੇ ਫਿਰ ਗੁਰੂ-ਬਾਣੀ ਸ਼ਬਦਾਂ ਦੀ ਝੜੀ ਲਗਾ ਦਿੰਦਾ ਤੇ ਇਹ ਰੂਹਾਨੀ ਸਿਲਸਿਲਾ ਸਵੇਰੇ 2 ਵਜੇ ਤੋਂ ਲੈ ਕੇ ਰਾਤ 10:30 ਵਜੇ ਤੱਕ ਜਾਰੀ ਰਹਿੰਦਾ। ਮੈਂ ਵਾਪਸ ਜਾਣਾ ਚਾਹੁੰਦਾ ਸਾਂ, ਪਰੰਤੂ ਇਸ ਕਲਾਸੀਕਲ ਗੁਰਮਤਿ ਕੀਰਤਨ, ਗੁਰੂ ਨਾਨਕ ਬਾਣੀ ਨੇ ਮੈਨੂੰ ਅਜਿਹਾ ਅੰਤਰ ਧਿਆਨ ਵਿੱਚ ਲਿਆ ਕੇ ਕੀਲਿਆ ਕਿ ਮੈਂ ਕਈ ਮਹੀਨੇ ਇਸ ਅਗੰਮੀ ਕੀਰਤਨ ਦਾ ਰਸ ਮਾਣਦਾ ਰਿਹਾ ਤੇ ਮੈਨੂੰ ਮੇਰੀ ਉਹ ਮੰਜ਼ਿਲ ਦਿੱਸ ਪਈ ਜਿਸ ਦੀ ਮੈਂ ਤਲਾਸ਼ 'ਚ ਸਾਂ ਕਿਉਂਕਿ ਗੁਰੂ ਕੀਰਤਨ ਦੁਆਰਾ ਮੇਰਾ ਧਿਆਨ ਅਜਿਹਾ ਲੱਗਣ ਲੱਗਾ ਕਿ ਮੈਂ ਪਰਮਾਤਮਾ ਦੀ ਪ੍ਰੇਮਾ-ਭਗਤੀ 'ਚ ਅਜਿਹਾ ਗਵਾਚ ਜਾਂਦਾ ਕਿ ਮੈਨੂੰ ਮੇਰੀ ਪ੍ਰਵਾਜ਼ੀ ਉਡਾਰੀ ਬਹੁਤ ਹੀ ਉੱਚੀ ਹੁੰਦੀ ਜਾਪੀ। ਇਸ ਤੋਂ ਪਹਿਲਾਂ ਮੈਨੂੰ ਕਦੀ ਅਜਿਹੇ ਅਨੰਦ ਦੀ ਪ੍ਰਾਪਤੀ ਹੀ ਨਹੀਂ ਹੋਈ ਸੀ, ਤਦ ਜਾ ਕੇ ਮੈਨੂੰ ਪਤਾ ਲੱਗਿਆ ਕਿ ਗੁਰੂ ਨਾਨਕ ਪਾਤਸ਼ਾਹ ਦਾ ਮਾਰਗ ਹੀ ਸਭ ਤੋਂ ਉੱਤਮ ਹੈ। ਇਸ ਦਾ ਵੀ ਇਕ ਖਾਸ ਕਾਰਨ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰੀਆਂ ਲਈ ਪ੍ਰਭੂ ਮਾਰਗ ਤਕ ਜਾਣ ਦਾ ਜੋ ਰਸਤਾ ਲੱਭਾ ਸੀ, ਉਹ ਨਵੀਨ ਤੇ ਬਹੁਤ ਸੁਖਾਲਾ ਤਾਂ ਸੀ ਹੀ, ਪਰ ਜਲਦੀ-ਜਲਦੀ ਤਹਿ ਹੋਣ ਵਾਲਾ ਵੀ ਸੀ। ਗੁਰੂ ਨਾਨਕ ਦੇਵ ਜੀ ਨੂੰ ਇਸ ਦਾ ਇਲਮ ਸੀ ਕਿ ਜੇਕਰ ਉਸ ਰੱਬ ਸੱਚੇ ਦੀ ਸਿਫਤ-ਸਲਾਹ ਸ਼ਾਸਤਰੀ ਸੰਗੀਤ ਦੁਆਰਾ ਕੀਤੀ ਜਾਵੇ ਤਾਂ ਉਹ ਝੱਬਦੇ ਹੀ ਆਪਣੀ ਬਾਰਗਾਹ ਜਾਣ ਦੀ ਆਗਿਆ ਦੇ ਦਿੰਦਾ ਹੈ। ਓਸ਼ੋ ਕਹਿੰਦਾ ਹੈ ਕਿ ਬਸ ਇਹ ਹੀ ਵਜ੍ਹਾ ਸੀ ਕਿ ਗੁਰੂ ਨਾਨਕ ਪਿਤਾ ਜੀ ਨੇ, ਉਸ ਪਰਮ ਕ੍ਰਿਪਾਲੂ ਸ੍ਰਿਸ਼ਟੀ ਦੇ ਘਾੜੇ ਪਰਮੇਸ਼ਰ ਨੂੰ ਸੁਰ ਵਿੱਚ ਗਾਇਣ ਕਰ ਕੇ ਹੀ ਪ੍ਰਾਪਤ ਕਰ ਲਿਆ ਸੀ ਤੇ ਇੰਝ ਕਰ ਕੇ ਗੁਰੂ ਨਾਨਕ ਦੇ ਮਾਰਗ ਤੋਂ ਪ੍ਰਭਾਵਿਤ ਹੋ ਕੇ ਮੈਂ ਵੀ ਧਿਆਨ ਕਰਦੇ ਸਮੇਂ ਇਸੇ ਪ੍ਰਕਾਰ ਸੁਰ ਸੰਗੀਤ ਸਾਧਨਾ ਦੀ ਓਟ ਲਈ, ਜੋ ਕਿ ਮੇਰੇ ਲਈ ਸਭ ਤੋਂ ਆਸਾਨ ਤੇ ਕਾਰਗਰ ਸਾਬਤ ਹੋਈ। ਸੋ ਗੁਰੂ ਨਾਨਕ ਪਾਤਸ਼ਾਹ ਦਾ ਮਾਰਗ ਹੀ ਸੱਚ ਦੇ ਮਾਰਗ ਨੂੰ ਜਾਣ ਲਈ ਸਭ ਤੋਂ ਸਿੱਧਾ ਤੇ ਆਸਾਨ ਰਸਤਾ ਹੈ ਤੇ ਜਿਸ ਭੁੱਲੇ-ਭਟਕੇ ਮਨੁੱਖ ਨੂੰ ਅਜਿਹਾ ਆਸਾਨ ਰਸਤਾ ਮਿਲ ਜਾਵੇ ਉਸ ਨੂੰ ਟੇਢੇ-ਮੇਢੇ ਰਾਹਵਾਂ 'ਤੇ ਜਾਣ ਦੀ ਤਾਂ ਲੋੜ ਹੀ ਨਹੀਂ ਪੈਂਦੀ।

ਪਰ ਇਥੇ ਸਵਾਲ ਉੱਠਦਾ ਹੈ ਕਿ ਗਾਇਣ ਕਿਹੋ ਜਿਹਾ ਕੀਤਾ ਤੇ ਸੁਣਿਆ ਜਾਵੇ, ਜਿਸ ਨਾਲ ਕੁਝ ਪ੍ਰਾਪਤ ਹੋ ਸਕੇ, ਮੰਜ਼ਿਲ ਸਰ ਹੋ ਸਕੇ ? ਅਤਿ ਸੁਰ (ਸ਼ਾਸਤਰੀ ਸੰਗੀਤ) 'ਚ ਪ੍ਰੇਮਾ-ਭਗਤੀ ਅਧੀਨ ਇਕਾਗਰਤਾਵੱਸ, ਵਕਤ ਅਨੁਸਾਰ ਗਾਇਣ ਕੀਤਾ ਜਾਵੇ। ਸੁਣਨ ਵਾਲੇ ਸਰੋਤੇ ਨੂੰ ਸੰਗੀਤ ਦੀ ਭਲੀ ਸੋਝੀ ਹੋਵੇ, ਸ਼ਬਦ ਦੇ ਭਾਵ ਅਰਥ ਦਾ ਗਿਆਨ ਹੋਵੇ, ਪਰਮਾਤਮਾ ਦੀ ਹੋਂਦ 'ਚ ਪੂਰਨ ਵਿਸ਼ਵਾਸ ਹੋਵੇ। ਗਾਇਣ ਕਰਨ ਵਾਲੇ ਨੂੰ ਆਪਣੇ

ਫ਼ਨ 'ਚ ਮੁਹਾਰਤ ਹਾਸਿਲ ਹੋਵੇ ਅਤੇ ਅਤਿ ਸੁਰ 'ਚ ਗਾਇਣ ਕਰਨ ਵਾਲੀ ਰਿਆਜ਼ ਨਾਲ ਮੰਝੀ ਹੋਈ ਆਵਾਜ਼ ਹੋਵੇ। ਗੁਰਬਾਣੀ 'ਚ ਵੀ ਫ਼ੁਰਮਾਨ ਹੈ :

*ਬਿਨੁ ਕੰਠੈ ਕੈਸੇ ਗਾਵਨਹਾਰੀ ॥* (ਅੰਗ ੧੧੪੦)

ਇਤਿਹਾਸਕ ਤੌਰ 'ਤੇ ਕਲਾਸੀਕਲ ਸੰਗੀਤ ਬਾਰੇ ਕੁਝ ਕੁ ਗਾਥਾਵਾਂ ਮਸ਼ਹੂਰ ਨੇ। ਪੁਰਾਤਨ ਸਮਿਆਂ ਵਿੱਚ ਰਾਜੇ, ਮਹਾਰਾਜੇ, ਬਾਦਸ਼ਾਹ, ਸਮਰਾਟ ਤੇ ਨਵਾਬ ਆਪਣੇ ਸ਼ਾਹੀ ਦਰਬਾਰਾਂ ਵਿੱਚ ਰਾਜ ਗਾਇਕ ਰੱਖਦੇ ਸਨ, ਅਜਿਹੇ ਰਾਜ ਗਾਇਕ ਕਿ ਜਿਨ੍ਹਾਂ ਨੇ ਸ਼ਾਸਤਰੀ ਸੰਗੀਤ ਦੀ ਬਕਾਇਦਾ ਸਿਖਲਾਈ ਤੇ ਸਾਧਨਾ ਨਾਲ ਰਿਆਜ਼ ਕਰ ਕੇ ਨਾਮਣਾ ਖੱਟਿਆ ਹੋਵੇ। ਅਕਸਰ ਹੀ ਰਾਜ ਗਾਇਕਾਂ ਦੇ ਆਪਸੀ ਮੁਕਾਬਲੇ ਹੁੰਦੇ ਸਨ ਤੇ ਜਿਹੜਾ ਗਾਇਕ ਸਭ ਤੋਂ ਪ੍ਰਭਾਵਸ਼ਾਲੀ ਗਾਇਨ ਕਰ ਜਾਵੇ, ਉਸ ਗਾਇਕ ਨੂੰ ਬਾਦਸ਼ਾਹਾਂ ਵੱਲੋਂ ਮਾਣ-ਸਨਮਾਨ, ਉਪਹਾਰਾਂ ਤੋਂ ਇਲਾਵਾ ਖਿੱਲਅਤਾਂ, ਖਜ਼ਾਨਿਆਂ ਤੇ ਮੋਹਰਾਂ ਦੀਆਂ ਖੁਰਜੀਆਂ ਨਾਲ ਨਿਵਾਜਿਆ ਜਾਂਦਾ ਸੀ। ਮਿਸਾਲ ਦੇ ਤੌਰ 'ਤੇ ਅਕਬਰ ਬਾਦਸ਼ਾਹ ਨੇ ਆਪਣੇ ਪ੍ਰਮੁੱਖ ਗਵੱਈਏ, ਮੀਆਂ ਤਾਨਸੇਨ ਪਾਸੋਂ ਦੀਪਕ ਰਾਗ ਸੁਣਨ ਦੀ ਜ਼ਿਦ ਕੀਤੀ ਕਿ ਮੀਆਂ ਜੀ, ਤੂੰ ਇਸ ਰਾਗ ਨੂੰ ਗਾਇਣ ਕਰ ਕੇ, ਦੀਪਕ (ਦੀਵੇ) ਜਗਾਉਣੇ ਹਨ। ਮੀਆਂ ਤਾਨਸੇਨ ਜੀ ਨੇ ਹੁਕਮ ਦੀ ਤਾਮੀਲ ਕਰਦਿਆਂ ਸਿਰ ਝੁਕਾ ਦਿੱਤਾ, ਪਰ ਨਾਲ ਹੀ ਕਿਹਾ ਕਿ ਬਾਦਸ਼ਾਹ ਸਲਾਮਤ ਦੀਪਕ ਰਾਗ ਤਾਂ ਮੈਂ ਗਾ ਦਿਆਂਗਾ, ਅੱਲਾ ਦੇ ਕਰਮ ਨਾਲ ਦੀਪਕ (ਦੀਵੇ) ਵੀ ਜਗ ਪੈਣਗੇ, ਪਰ ਤਨ-ਬਦਨ ਵਿੱਚ ਇਤਨੀ ਤਪਸ਼ ਆ ਸਕਦੀ ਹੈ ਕਿ ਇਸ ਨੂੰ ਸੀਤਲ ਕਰਨ ਲਈ ਕਿਸੇ ਹੋਰ ਗਾਇਕ ਨੂੰ ਰਾਗ ਮੇਘ ਮਲ੍ਹਾਰ ਗਾਉਣਾ ਪਵੇਗਾ। ਤਾਨਸੇਨ ਨੇ ਮਾਲਕ ਦਾ ਓਟ ਆਸਰਾ ਲੈ, ਪ੍ਰੇਮਾ-ਭਗਤੀ ਅਧੀਨ, ਭਰੇ ਦਰਬਾਰ ਵਿੱਚ ਰਾਗ ਦੀਪਕ ਨੂੰ ਗਾਉਣਾ ਸ਼ੁਰੂ ਕੀਤਾ, ਵਿਲੰਬਤ ਤੋਂ ਸ਼ੁਰੂ ਕਰ ਕੇ, ਮੱਧ ਲੈਅ ਅਤੇ ਦਰੁੱਤ ਲੈਅ ਤਕ ਰਾਗ ਦੀਆਂ ਬਾਰੀਕੀਆਂ, ਬੜਤਾਂ, ਗ਼ਮਕਾਂ, ਖਟਕਾ, ਮੁਰਕੀਆਂ, ਤਾਨਾਂ, ਆਲਾਪ, ਮੀਂਡਾ, ਸਪਾਰਟ ਤਾਨਾਂ, ਵਕਰ ਤਾਨਾਂ, ਜਵੜੇ ਕੀ ਤਾਨ ਅਤੇ ਮੰਦਰ ਸਪਤਕ ਤੋਂ ਲੈ ਕੇ ਤਾਰ ਸਪਤਕ ਤਕ ਬਾਖ਼ੂਬੀ ਗਾਇਆ। ਗਾਇਨ ਕਲਾ ਆਪਣੇ ਜੋਬਨ 'ਤੇ ਸੀ ਕਿ ਅਚਾਨਕ ਸੈਂਕੜੇ ਦੀਵੇ ਟਿਮਟਿਮਾਉਣ ਲੱਗੇ।

ਮੀਆਂ ਤਾਨਸੇਨ ਦੀ ਜੈ-ਜੈ ਕਾਰ ਹੋ ਗਈ, ਪਰੰਤੂ ਸਮਾਪਤੀ ਉਪਰੰਤ ਮੀਆਂ ਜੀ ਬਦਨ ਦੀ ਤਪਸ਼ ਨਾਲ ਕਰਾਹੁਣ ਲੱਗੇ। ਬਾਦਸ਼ਾਹ ਸਲਾਮਤ ਨੇ ਉਸੇ ਵੇਲੇ ਆਪਣੇ ਅਹਿਲਕਾਰਾਂ ਨੂੰ ਤਾਨਾਂ ਤੇ ਨਾਨਾਂ ਦੋਹਾਂ ਭੈਣਾਂ ਨੂੰ ਲਿਆਉਣ ਲਈ ਆਗਿਆ ਕੀਤੀ, ਜੋ ਕਿ ਆਪਣੇ ਫਨ 'ਚ ਅਤਿ ਪਰਪੱਕ ਸਨ। ਤਾਨਾਂ ਤੇ ਨਾਨਾਂ ਨੇ ਮੀਆਂ ਤਾਨਸੇਨ ਦੀ ਹਾਲਤ ਤੱਕਦਿਆਂ ਤੇ ਆਪਣੇ ਫਰਜ਼ ਦੀ ਪਾਲਣਾ ਕਰਦਿਆਂ, ਰਾਗ ਮੇਘ ਮਲ੍ਹਾਰ ਨੂੰ ਅਲਾਪਣਾ ਸ਼ੁਰੂ ਕੀਤਾ ਅਤੇ ਵਕਤੀ ਸਮਾਜਿਕ ਰੀਤੀ ਅਤੇ ਪਰੰਪਰਾ ਅਨੁਸਾਰ ਪੜਦੇ ਦੇ ਅੰਦਰ ਹੀ ਗਾਇਣ ਹੁੰਦਾ ਰਿਹਾ। ਜਦੋਂ ਰਾਗ ਦਾ ਆਨੰਦ ਚਰਮ ਸੀਮਾ ਤਕ ਪੁੱਜਾ ਤਾਂ ਬੱਦਲਾਂ ਦੀ ਗੜਗੜਾਹਟ ਦੇ ਨਾਲ-ਨਾਲ ਮੋਰਾਂ ਅਤੇ ਪਪੀਹਿਆਂ ਦੀਆਂ ਸੁਰੀਲੀਆਂ ਆਵਾਜ਼ਾਂ ਵੀ ਗੂੰਜਣ ਲੱਗੀਆਂ ਅਤੇ ਨਾਲ ਹੀ ਬਰਸਾਤ ਵੀ ਜ਼ੋਰਾਂ ਦੀ ਸ਼ੁਰੂ ਹੋ ਗਈ ਤੇ ਇਸ ਦੇ ਨਾਲ ਹੀ ਮੀਆਂ ਤਾਨਸੇਨ ਦੇ ਸਰੀਰ ਦੀ ਤਪਸ਼ ਸ਼ੀਤਲਤਾ 'ਚ ਬਦਲ ਗਈ।

ਬਾਦਸ਼ਾਹ ਅਕਬਰ ਨੂੰ ਅਤਿ ਪ੍ਰਸੰਨਤਾ ਹੋਈ ਕਿ ਮੇਰਾ ਰਾਜ ਗਾਇਕ ਸਹੀ ਸਲਾਮਤ ਹੈ ਅਤੇ ਝੱਟ ਮੀਆਂ ਤਾਨਸੇਨ ਨੂੰ ਸਵਾਲ ਕੀਤਾ ਕਿ ਮੀਆਂ ਜੀ ! ਇਤਨਾ ਸੁੰਦਰ ਗਾਇਣ ਕਰਦਾ ਹੈਂ ਕਿ ਮੈਂ ਤੇਰੇ ਤੋਂ ਕੁਰਬਾਨ ਹਾਂ ਤੇ ਇਸ ਲਈ ਮੇਰੇ ਨੌਂ ਰਤਨਾਂ 'ਚੋਂ ਪ੍ਰਮੁੱਖ ਰਤਨ ਵੀ ਹੈਂ, ਮੈਂ ਤੇਰੀ ਬਹੁਤ ਇੱਜ਼ਤ ਕਰਦਾ ਹਾਂ ਪਰ ਮੈਨੂੰ ਇਹ ਦੱਸ ਕਿ ਤੇਰੇ ਉਸਤਾਦ ਕੌਣ ਹਨ, ਮੈਂ ਉਨ੍ਹਾਂ ਨੂੰ ਵੀ ਸੁਣਨਾ ਲੋਚਦਾ ਹਾਂ।

ਮੀਆਂ ਤਾਨਸੇਨ ਨੇ ਬਹੁਤ ਹੀ ਫ਼ਖਰ ਨਾਲ ਕਿਹਾ ਕਿ ਮੇਰੇ ਸੰਗੀਤ ਉਸਤਾਦ ਸਾਹਿਬ ਪੰਡਤ ਹਰੀ ਦਾਸ ਜੀ ਹਨ ਅਤੇ ਉਹ ਬਹੁਤ ਹੀ ਦੂਰ ਹਿਮਾਲਿਆ ਦੇ ਪਹਾੜਾਂ ਦੀਆਂ ਗੁ਼ਫਾਵਾਂ 'ਚ ਨਿਵਾਸ ਰੱਖਦੇ ਹਨ ਤੇ ਉਥੇ ਜਾਣ ਲਈ ਜੰਗਲ ਬੀਆਬਾਨ ਦਾ ਖਿਖੜਾ ਪੈਂਡਾ ਤਹਿ ਕਰਨਾ ਬਹੁਤ ਕਠਿਨ ਹੈ। ਮੈਂ ਉਨ੍ਹਾਂ ਪਾਸੋਂ ਲੰਮਾ ਸਮਾਂ ਸੇਵਾ ਕਰਕੇ ਵਿਦਿਆ ਪ੍ਰਾਪਤ ਕੀਤੀ। ਅਕਬਰ ਸਮਰਾਟ ਨੇ ਮੀਆਂ ਜੀ ਨੂੰ ਮਜਬੂਰ ਕਰ ਦਿੱਤਾ ਕਿ ਮੈਂ ਤੇਰੇ ਉਸਤਾਦ ਨੂੰ ਸੁਣੇ ਬਗੈਰ ਕਤੱਈ ਵੀ ਰਹਿ ਨਹੀਂ ਸਕਦਾ। ਮੀਆਂ ਜੀ ਨੇ ਕਿਹਾ ਕਿ ਬਾਦਸ਼ਾਹ ਸਲਾਮਤ ! ਗੁਸਤਾਖ਼ੀ ਮੁਆਫ਼, ਮੇਰੇ ਉਸਤਾਦ ਸਾਹਿਬ ਆਪਣੇ ਰੰਗ ਤੇ ਮੌਜ ਵਿੱਚ ਹੀ ਗਾਇਣ ਕਰਦੇ ਹਨ ਅਤੇ ਨਾ ਹੀ ਉਹ ਆਪ ਜੀ ਦੇ ਲਾਓ-ਲਸ਼ਕਰ ਨੂੰ ਪਸੰਦ ਕਰਨਗੇ। ਅਕਬਰ ਨੇ ਕਿਹਾ ਮੈਨੂੰ ਹਰ ਸ਼ਰਤ ਮਨਜ਼ੂਰ ਹੈ ਪਰ ਮੈਂ ਉਨ੍ਹਾਂ ਨੂੰ ਸੁਣਨ ਲਈ ਅਤਿ ਬੇਚੈਨ ਤੇ ਉਤਾਵਲਾ ਹਾਂ। ਸੋ ਅਕਬਰ ਬਾਦਸ਼ਾਹ ਸਾਦੇ ਭੇਸ ਵਿੱਚ ਮੀਆਂ ਜੀ ਸੰਗ ਜੰਗਲਾਂ ਵੱਲ ਟੁਰ ਪਏ, ਕਈ ਦਿਨਾਂ ਬਾਅਦ ਉਸ ਗ਼ੁਫਾ ਦੇ ਨਜ਼ਦੀਕ ਪੁੱਜ ਗਏ, ਜਿਥੇ ਕਿ ਮੀਆਂ ਜੀ ਦੇ ਉਸਤਾਦ (ਗੁਰੂ) ਰਹਿੰਦੇ ਸਨ। ਪੰਡਤ ਹਰੀ ਦਾਸ ਜੀ ਦੇ ਮੁਕਾਮ ਤੋਂ ਥੋੜ੍ਹੀ ਜਿਹੀ ਵਿੱਥ ਉੱਤੇ ਮੀਆਂ ਜੀ ਅਤੇ ਅਕਬਰ ਸਮਰਾਟ ਨੇ ਇਕਾਗਰਤਾ ਤੇ ਸ਼ਰਧਾ ਅਧੀਨ ਡੇਰੇ ਲਗਾ ਲਏ। ਇੰਤਜ਼ਾਰ ਦੀਆਂ ਘੜੀਆਂ ਮੁੱਕੀਆਂ, ਠੀਕ ਦਿਨ ਦੇ ਪਹਿਲੇ ਪਹਿਰ (ਅੰਮ੍ਰਿਤ ਵੇਲੇ) ਪੰਡਤ ਜੀ ਨੇ ਰੱਬ ਦੀ ਇਬਾਦਤ 'ਚ ਜੁੜ ਰਿਆਜ਼ ਸ਼ੁਰੂ ਕੀਤਾ ਅਤੇ ਫਿਰ ਗੰਭੀਰ ਪ੍ਰਾਕਿਰਤੀ ਦੇ ਰਾਗ ਭੈਰਉ 'ਚ ਪ੍ਰਭੂ ਦੀ ਸਿਫ਼ਤਿ-ਸਾਲਾਹ ਸ਼ੁਰੂ ਹੋ ਗਈ, ਕਈ ਘੰਟੇ ਗੁਜ਼ਰ ਗਏ। ਪਤਾ ਨਹੀਂ ਕਦੋਂ ਪਹੁ-ਫੁਟਾਲਾ ਹੋ ਗਿਆ। ਜਦੋਂ ਅਜਿਹੀ ਖਿੱਚ ਭਰਪੂਰ ਗ਼ੈਬੀ ਤੇ ਜਾਦੂਮਈ ਮਿਠਾਸ ਭਰੀ ਰੱਬੀ ਆਵਾਜ਼ ਦਾ ਰਸ ਅਕਬਰ ਬਾਦਸ਼ਾਹ ਨੇ ਮਾਣਿਆ ਤਾਂ ਇਤਨਾ ਉਤਾਵਲਾ ਹੋ ਗਿਆ ਕਿ ਮੈਨੂੰ ਜਲਦੀ ਪੰਡਿਤ ਜੀ ਪਾਸ ਲੈ ਚੱਲ। ਸਮਾਪਤੀ ਉਪਰੰਤ ਇੰਝ ਹੀ ਹੋਇਆ। ਅਕਬਰ ਸਮਰਾਟ ਪੰਡਤ ਹਰੀ ਦਾਸ ਜੀ ਦੇ ਚਰਨਾਂ ਉੱਤੇ ਢਹਿ ਪਿਆ ਤੇ ਆਪਣੇ ਵੈਰਾਗਮਈ ਅੱਥਰੂਆਂ ਨਾਲ ਪੰਡਤ ਜੀ ਦੇ ਚਰਨ ਧੋ ਛੱਡੇ। ਪੰਡਤ ਜੀ ਤੋਂ ਅਸ਼ੀਰਵਾਦ ਲੈ ਚਾਲੇ ਪਾ ਦਿੱਤੇ ਅਤੇ ਨਾਲ ਹੀ ਮੀਆਂ ਜੀ 'ਤੇ ਅਗਲਾ ਸਵਾਲ ਦਾਗ ਦਿੱਤਾ ਕਿ ਤੁਸੀਂ ਵੀ ਤਾਂ ਪੰਡਤ ਜੀ ਦੇ ਸ਼ਾਗਿਰਦ ਹੋ ਪਰ ਤੁਹਾਡੀ ਗਾਇਣ ਕਲਾ ਵਿੱਚ ਪੰਡਤ ਜੀ ਜਿਤਨਾ ਰਸ ਤੇ ਖਿੱਚ ਕਿਉਂ ਨਹੀਂ ? ਅਜਿਹਾ ਗਾਇਣ ਮੈਂ ਪਹਿਲੀ ਵਾਰ ਹੀ ਸੁਣ ਰਿਹਾ ਹਾਂ। ਮੀਆਂ ਜੀ ਨੇ ਹੀਆ ਕਰ ਕੇ ਬਹੁਤ ਹੀ ਨਿਮਰ ਸੁਭਾਅ ਨਾਲ ਉੱਤਰ ਦਿੱਤਾ ਕਿ ਹਜ਼ੂਰੇ ਆਹਲਾ, ਗੁਸਤਾਖ਼ੀ ਮੁਆਫ਼, ਸੱਚ ਤਾਂ ਇਹ ਹੈ ਕਿ ਮੀਆਂ ਤਾਨਸੇਨ ਤਾਂ ਇਕ ਸੰਸਾਰੀ ਬੰਦੇ ਸਿਰਫ਼ ਅਕਬਰ ਬਾਦਸ਼ਾਹ ਨੂੰ ਖ਼ੁਸ਼ ਕਰਨ ਲਈ ਗਾਉਂਦਾ ਹੈ। ਪਰ ਮੇਰੇ ਪੂਜਨੀਕ ਉਸਤਾਦ ਜੀ, ਪੰਡਤ ਹਰੀ ਦਾਸ ਜੀ ਆਪਣੇ ਗੁਰੂ ਤੇ ਸ੍ਰਿਸ਼ਟੀ ਦੇ ਸਿਰਜਣਹਾਰ, ਪਾਕਿ-ਪਰਵਦਗਾਰ ਉਸ ਖ਼ੁਦਾ, ਪਰਮੇਸ਼ਰ ਲਈ ਗਾਇਣ ਕਰਦੇ ਹਨ।

ਇਹ ਬਚਨ ਸੁਣ ਕੇ ਅਕਬਰ ਬਹੁਤ ਹੈਰਾਨ ਹੋਇਆ ਕਿ ਮੀਆਂ ਜੀ, ਤੁਸਾਂ ਬਹੁਤ ਹੀ ਸਹੀ ਤੇ ਸੱਚ ਕਿਹਾ ਹੈ। ਮੀਆਂ ਜੀ ਨੇ ਬਹੁਤ ਹੀ ਅਧੀਨਗੀ ਨਾਲ ਕਿਹਾ ਕਿ ਜਹਾਂ-ਪਨਾਹ, ਮੈਂ ਵਿਸਥਾਰ ਨਾਲ ਖ਼ੁਲਾਸਾ ਕਰਦਾ ਹਾਂ ਕਿ ਅਸਲ ਵਿੱਚ ਜਿਤਨਾ ਵੀ ਖ਼ਜ਼ਾਨਾ ਮੇਰੇ ਉਸਤਾਦ ਪਾਸ ਜਾਂ ਮੇਰੇ ਪਾਸ ਹੈ, ਇਹ ਸਭ ਸਾਡੇ 'ਤੇ ਗੁਰੂ ਨਾਨਕ ਪੀਰ ਦੀ ਰਹਿਮਤ ਹੋਈ ਹੈ। ਬਾਦਸ਼ਾਹ ਹੋਰ ਵੀ ਹੈਰਾਨ ਹੋਏ ਤੇ ਪੁੱਛਿਆ ਕਿ ਉਹ ਕਿਵੇਂ ? ਉੱਤਰ ਮਿਲਿਆ ਕਿ ਗੁਰੂ ਨਾਨਕ ਦੇਵ ਜੀ ਦੇ ਪਹਿਲੇ ਸ਼ਿਸ਼ ਭਾਈ ਸਾਹਿਬ ਭਾਈ ਮਰਦਾਨਾ ਜੀ ਸਨ ਅਤੇ ਭਾਈ ਮਰਦਾਨਾ ਜੀ ਪਾਸੋਂ, ਪੰਡਤ ਹਰੀ ਦਾਸ ਜੀ ਨੇ ਸੰਗੀਤ ਦੀ ਵਿਦਿਆ ਪ੍ਰਾਪਤ ਕੀਤੀ ਹੈ ਤੇ ਇਹ ਸਭ, ਗੁਰੂ ਨਾਨਕ ਪਾਤਸ਼ਾਹ ਦੇ ਘਰ ਦੀਆਂ ਬਖਸ਼ਿਸ਼ਾਂ ਸਦਕਾ ਹੀ ਪ੍ਰਾਪਤ ਹੋਇਆ ਹੈ।

ਇਹ ਹੀ ਕਾਰਨ ਸੀ ਕਿ ਬਾਦਸ਼ਾਹ ਅਕਬਰ, ਪਾਤਸ਼ਾਹਾਂ ਦੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਤੇ ਨਸ਼ੀਨ ਗੁਰੂ ਕਿਆਂ ਦਾ ਸਤਿਕਾਰ ਕਰਦਾ ਸੀ ਅਤੇ ਸ੍ਰੀ ਗੁਰੂ ਅਮਰਦਾਸ ਪਾਤਸ਼ਾਹ ਜੀ ਦੇ ਦਰਬਾਰ, ਸ੍ਰੀ ਗੋਇੰਦਵਾਲ ਸਾਹਿਬ ਵਿਖੇ ਅਸੀਸ ਲੈਣ ਲਈ ਵੀ ਪੁੱਜਾ ਸੀ।

ਗੁਰਬਾਣੀ ਸੰਗੀਤ ਪੱਧਤੀ ਗਾਇਣ ਕਲਾ ਤੇ ਵਾਦਨ ਕਲਾ 'ਚ ਵੱਧ ਤੋਂ ਵੱਧ ਯੋਗਦਾਨ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਗੁਰੂ ਸਾਹਿਬਾਨ ਦਾ ਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ਾਸਤਰੀ ਸੰਗੀਤ ਦੀ ਵਰਤੋਂ ਕੇਵਲ ਪ੍ਰਭੂ ਪਰਮਾਤਮਾ ਦੀ ਸਿਫ਼ਤ-ਸਾਧਨਾ ਅਤੇ ਭੁੱਲੇ-ਭਟਕੇ ਲੋਕਾਂ ਨੂੰ ਸਹੀ ਮਾਰਗ ਦਰਸਾਉਣ ਲਈ ਹੀ ਕੀਤੀ ਅਤੇ ਇਹ ਪ੍ਰਕਿਰਿਆ ਅਗਾਂਹ ਤੁਰਦੀ ਰਹੀ। ਮਿਸਾਲ ਦੇ ਤੌਰ 'ਤੇ ਲਗਭਗ 400 ਸਾਲ ਤੋਂ ਨਿਰੰਤਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ "**ਕਲਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ**" ਦਾ ਗਾਇਣ ਹੋ ਰਿਹਾ ਹੈ। ਸਾਹਿਬ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਬਾਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਪ੍ਰਮੁੱਖ ਹਜ਼ੂਰੀ ਕੀਰਤਨੀਏ ਭਾਈ ਸਾਹਿਬ ਭਾਈ ਬਲਵੰਡ ਜੀ ਅਤੇ ਭਾਈ ਸਾਹਿਬ ਭਾਈ ਸੱਤਾ ਜੀ ਇਕ ਮਹਾਨ ਕੀਰਤਨੀਏ ਸਨ। ਆਪ ਜੀ ਉੱਪਰ ਗੁਰੂ ਸਾਹਿਬਾਨ ਦੀ ਇਤਨੀ ਬਖਸ਼ਿਸ਼ ਹੋਈ ਕਿ ਆਪ ਜੀ ਦੀ ਲਿਖੀ ਵਾਰ ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਦੇ ਸਮੇਂ ਇਸ ਵਿੱਚ ਸ਼ਾਮਲ ਕੀਤੀ। ਰਾਮਕਲੀ ਕੀ ਵਾਰ ਵਿਚਲਾ "ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ" ਸ਼ਬਦ ਰੋਜ਼ਾਨਾ ਹੀ ਸਤਿਗੁਰੂ ਜੀ ਦੀ ਸਿਫ਼ਤਿ-ਸਲਾਹ 'ਚ ਪੜ੍ਹਿਆ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ ਜੀ ਖੁਦ ਸਰੰਦੇ ਨਾਲ ਰਾਗਾਂ ਵਿੱਚ ਕੀਰਤਨ ਕਰਨ ਦੇ ਧਨੀ ਸਨ ਤੇ ਅਗਾਂਹ ਇਸ ਰੱਬੀ ਦਾਤ ਨੂੰ ਸਮੂਹ ਗੁਰਸਿੱਖਾਂ ਵਿੱਚ ਵੀ ਵੰਡ ਦਿੱਤਾ ਤੇ ਇਸ ਰਵਾਇਤ ਨੂੰ ਗੁਰੂ ਸਾਹਿਬਾਨ ਤੋਂ ਇਲਾਵਾ ਬਹੁਤ ਸਾਰੇ ਨਾਮਵਰ ਗੁਰੂ ਦੇ ਸਿੱਖ ਵੀ ਨਿਭਾਉਂਦੇ ਰਹੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖ਼ੁਦ ਵੀ ਤੰਤੀ ਸਾਜ਼ਾਂ ਨਾਲ ਰਾਗਾਂ ਵਿੱਚ ਕੀਰਤਨ ਕਰਨ 'ਚ ਨਿਪੁੰਨ ਸਨ ਤੇ ਇੰਝ ਹੀ ਮਾਤਾ ਸੁੰਦਰੀ ਜੀ ਵੀ ਨਿਰਧਾਰਤ ਰਾਗਾਂ 'ਚ ਕੀਰਤਨ ਕਰਦੇ ਸਨ। ਰਬਾਬੀ ਸਿੱਖਾਂ ਤੋਂ ਇਲਾਵਾ ਭਾਈ ਮਨੀ ਸਿੰਘ ਜੀ ਸ਼ਹੀਦ, ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਅਤੇ ਸ੍ਰੀ

ਹਰਿਮੰਦਰ ਸਾਹਿਬ ਜੀ ਦੇ ਹੈੱਡ ਗ੍ਰੰਥੀ ਦੀ ਸੇਵਾ ਨਿਭਾਉਂਦੇ ਹੋਏ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਤੰਤੀ ਸਾਜ਼ਾਂ ਨਾਲ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਕਰਦੇ ਰਹੇ ਹਨ। ਸ. ਜੱਸਾ ਸਿੰਘ ਆਹਲੂਵਾਲੀਆ ਜਿਨ੍ਹਾਂ ਨੂੰ ਪੰਥ ਨੇ ਸੁਲਤਾਨ-ਉਲ-ਕੌਮ ਦਾ ਖ਼ਿਤਾਬ ਦਿੱਤਾ ਸੀ, ਮਹਾਨ ਯੋਧੇ ਤੇ ਸੂਰਬੀਰ ਤਾਂ ਸਨ ਹੀ, ਆਪ ਜੀ ਸ਼ਾਸਤਰੀ ਸੰਗੀਤ ਦੁਆਰਾ ਕੀਰਤਨ ਕਰਨ ਦੇ ਵੀ ਧਨੀ ਸਨ ਅਤੇ ਆਸਾ ਜੀ ਦੀ ਵਾਰ ਦਾ ਕੀਰਤਨ ਬਿਨਾਂ ਨਾਗਾ ਕਰਿਆ ਕਰਦੇ ਸਨ। ਇੰਝ ਹੀ ਸੰਤ ਬਾਬਾ ਸ਼ਾਮ ਸਿੰਘ ਜੀ, ਨਾਮ-ਅਭਿਆਸੀ ਅਤੇ ਕੀਰਤਨ ਦੇ ਧਨੀ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਗੁਰਮਤਿ ਕੀਰਤਨ ਸ਼ੈਲੀ ਨੂੰ ਕਾਇਮ ਰੱਖਦਿਆਂ ਕੋਈ ਪੌਣੀ ਸਦੀ ਦੇ ਕਰੀਬ ਨਿਰੰਤਰ ਬਿਨਾਂ ਨਾਗਾ ਸਰੰਦੇ ਨਾਲ ਕੀਰਤਨ ਕਰਦੇ ਰਹੇ ਹਨ। ਇਸ ਸ਼ਾਨਾਂਮੱਤੀ ਪੁਰਾਤਨ ਸ਼ੈਲੀ ਵਿੱਚ ਅੰਮ੍ਰਿਤਮਈ ਕੀਰਤਨ ਦੀਆਂ ਧੁਨੀਆਂ ਕਰੀਬ-ਕਰੀਬ 1950ਵਿਆਂ ਤੋਂ ਪਹਿਲਾਂ ਗੂੰਜਦੀਆਂ ਹੀ ਰਹੀਆਂ ਹਨ। ਇਸ ਉਪਰੰਤ ਤੰਤੀ ਸਾਜ਼ਾਂ ਦੀ ਜਗ੍ਹਾ (ਜਰਮਨੀ ਦੀ ਕਾਢ) ਹਰਮੋਨੀਅਮ ਨਾਮਕ ਪੱਛਮੀ ਸਾਜ਼ ਨੇ ਮੱਲ ਲਈ। ਇਸ ਦੇ ਕੁਝ ਕੁ ਖਾਸ ਕਾਰਨ ਹਨ। ਸੰਨ 1947 ਦੇ ਹਿੰਦ-ਪਾਕਿ ਬਟਵਾਰੇ ਕਾਰਨ, ਸਾਰਾ ਨਿਜ਼ਾਮ ਹੀ ਉਥਲ-ਪੁਥਲ ਹੋ ਚੁੱਕਾ ਸੀ, ਜਿਸ ਪਾਸੇ ਵੀ ਕਿਸੇ ਦਾ ਮੂੰਹ ਹੋਇਆ, ਉਥੇ ਹੀ ਜਾ ਵੱਸਿਆ ਤੇ ਐਸੇ ਸਮੇਂ ਹਰ ਵਿਅਕਤੀ ਨੂੰ ਹੀ, ਆਪਣੇ ਪੈਰਾਂ ਉੱਪਰ ਖੜ੍ਹੇ ਹੋਣ ਦੀ ਚਿੰਤਾ ਵੱਢ-ਵੱਢ ਖਾ ਰਹੀ ਸੀ। ਸੁਭਾਵਿਕ ਹੀ ਸੀ ਕਿ ਸ੍ਰੀ ਦਰਬਾਰ ਸਾਹਿਬ ਜੀ ਅਤੇ ਹੋਰਨਾਂ ਪ੍ਰਮੁੱਖ ਅਸਥਾਨਾਂ ਉੱਤੇ ਜਿਹੜੇ ਵੀ ਗੁਣੀ-ਜਨ ਰਬਾਬੀ ਤੇ ਰਾਗੀ ਸਿੰਘ ਸਨ, ਸਭ ਹੀ ਨਿੱਜੀ ਮਜਬੂਰੀਆਂ ਜਾਂ ਕੁਝ ਹੋਰ ਕਾਰਨਾਂ ਕਰਕੇ ਅਗਾਂਹ-ਪਿਛਾਂਹ ਜਾ ਵੱਸੇ। ਮਿਸਾਲ ਦੇ ਤੌਰ 'ਤੇ ਭਾਈ ਸਾਹਿਬ ਭਾਈ ਚਾਂਦ ਜਿਹੇ ਗੁਣੀ-ਜਨ ਕੀਰਤਨੀਏ, ਜਿਹੜੇ ਕਿ ਲੰਮੇ ਸਮੇਂ ਤਕ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਗੁਰਮਤਿ ਸ਼ੈਲੀ ਅਨੁਸਾਰ ਅਤਿ ਸੁਰੀਲੀਆਂ ਸੁਰਾਂ ਬਿਖੇਰ ਕੇ ਲੱਖਾਂ ਹੀ ਸੰਗਤਾਂ ਨੂੰ ਸਰਸ਼ਾਰ ਕਰਦੇ ਰਹੇ ਸਨ, ਨੂੰ ਰਾਜਨੀਤਕ ਕਾਰਨਾਂ ਕਰਕੇ ਪਾਕਿਸਤਾਨ (ਲਾਹੌਰ) ਜਾਣਾ ਪਿਆ। ਇੰਝ ਹੀ ਸਿੱਖ ਕੌਮ ਦੇ ਮਹਾਨ ਪਵਿੱਤਰ ਅਸਥਾਨ ਸ੍ਰੀ ਨਨਕਾਣਾ ਸਾਹਿਬ ਜੀ (ਜਨਮ ਭੂਮੀ, ਸ੍ਰੀ ਗੁਰੂ ਨਾਨਕ ਦੇਵ ਜੀ) ਤੋਂ ਵੀ ਕਈ ਗੁਣੀ-ਜਨ ਕੀਰਤਨੀਆਂ ਨੂੰ ਬੇਵੱਸ ਹੋ ਕੇ ਚੜ੍ਹਦੇ ਪੰਜਾਬ ਵੱਲ ਕਾਫ਼ਲਿਆਂ 'ਚ ਸ਼ਾਮਲ ਹੋ ਕੇ ਪਰਤਣਾ ਪਿਆ।

ਇੰਝ ਰੱਬੀ ਕੀਰਤਨ ਦੀ ਦਾਤ, ਜੋ ਕਿ ਗੁਰੂ ਸਾਹਿਬਾਨ ਵੱਲੋਂ ਸਦੀਆਂ ਤੋਂ ਕੀਤੀ ਅਣਥੱਕ ਘਾਲਣਾ ਕਾਰਨ ਸਾਡੀ ਝੋਲੀ ਪਈ ਸੀ, ਉਹ ਕਿਰਦੀ ਜਾਪਣ ਲੱਗ ਪਈ। ਵਕਤੀ ਕਰਵਟ ਤੋਂ ਉੱਠ, ਸਮਾਂ ਪਾ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਜਦੋਂ ਆਪਣੇ ਪੈਰਾਂ ਉੱਤੇ ਖੜੋਣ ਲੱਗੀ ਤਾਂ, ਸ੍ਰੀ ਦਰਬਾਰ ਸਾਹਿਬ ਵਿਖੇ ਫਿਰ ਇਕ ਵਾਰ ਗੁਣੀ-ਜਨ ਕੀਤਰਨੀਆਂ ਦੀ ਮਧੁਰ ਆਵਾਜ਼ ਗੂੰਜਣ ਲੱਗੀ। ਪਰੰਤੂ ਅਫ਼ਸੋਸ ਕਿ ਇਸ ਵਕਫ਼ੇ ਦੌਰਾਨ ਤੰਤੀ ਸਾਜ਼ਾਂ ਦੀ ਮਧੁਰ ਆਵਾਜ਼ ਲਗਭਗ ਖਾਮੋਸ਼ ਹੋ ਚੁੱਕੀ ਸੀ। ਨਾ ਤਾਂ ਪ੍ਰਬੰਧਕ ਕਮੇਟੀਆਂ ਅਤੇ ਨਾ ਹੀ ਆਪਣੇ ਤੌਰ ਉੱਤੇ ਕੀਰਤਨੀ ਸਿੰਘਾਂ ਨੇ ਇਸ ਪੱਖ ਵੱਲ ਖਾਸ ਧਿਆਨ ਦਿੱਤਾ। ਇਸ ਦੇ ਵੀ ਕੁਝ ਕਾਰਨ ਹਨ। ਮਿਸਾਲ ਵਜੋਂ ਤੰਤੀ ਸਾਜ਼ਾਂ ਜਿਵੇਂ ਸਰੰਦਾ, ਰਬਾਬ, ਦਿਲਰੁਬਾ, ਵਚਿਤ੍ਰਵੀਣਾ, ਸਾਰੰਗੀ, ਸਿਤਾਰ, ਸਰੋਦ, ਸੰਤੂਰ ਇਤਿਆਦਿ ਦੇ ਮਾਹਿਰ

ਵਾਦਕਾਂ ਦਾ ਨਾ ਮਿਲਣਾ, ਕਿਉਂਕਿ ਇਸ ਫ਼ਨ 'ਚ ਗੁਰਸਿੱਖਾਂ ਨੂੰ ਬਹੁਤ ਹੀ ਘੱਟ ਮੁਹਾਰਤ ਹਾਸਲ ਹੈ। ਉਂਝ ਵੀ ਇਨ੍ਹਾਂ ਸਾਜ਼ਾਂ ਨੂੰ ਸਿੱਖਣ ਲਈ ਬਹੁਤ ਹੀ ਸਖ਼ਤ ਮਿਹਨਤ, ਘਾਲਣਾ ਤੇ ਸਾਧਨਾ ਦੀ ਜ਼ਰੂਰਤ ਪੈਂਦੀ ਹੈ। ਸਿਖਿਆਰਥੀ ਨੂੰ ਸਿਖਲਾਈ ਸਮੇਂ ਚੋਖੀ ਮਾਇਆ ਦੀ ਵੀ ਲੋੜ ਹੁੰਦੀ ਹੈ ਅਤੇ ਸਿੱਖ ਚੁੱਕੇ ਉਸਤਾਦ-ਜਨ ਨੂੰ ਉਸ ਵਕਤ ਚੁਣੌਤੀ ਭਰੇ ਸਮੇਂ ਨਾਲ ਜੂਝਣਾ ਪੈਂਦਾ ਹੈ, ਜਦੋਂ ਉਸ ਨੂੰ ਆਪਣੀ ਕੀਤੀ ਹੋਈ ਮਿਹਨਤ ਦਾ ਪੂਰਾ ਇਵਜ਼ਾਨਾਂ ਵੀ ਨਾ ਮਿਲੇ। ਸੋ ਇਸ ਕਠਿਨ ਤੇ ਬਿਖਮ ਵਿਦਿਆ ਨੂੰ ਤਦ ਹੀ ਕੋਈ ਹੱਥ ਪਾਵੇਗਾ ਜੇਕਰ ਅੱਗੋਂ ਉਸ ਦੀ ਪੂਰੀ ਕਦਰ ਪਵੇਗੀ।

ਸੋ ਮੇਰੀ ਹੱਥ ਜੋੜ ਗੁਜ਼ਾਰਿਸ਼ ਹੈ ਕਿ ਜੇਕਰ ਅਸਾਂ ਆਪਣੇ ਗੁਰੂ ਸਾਹਿਬਾਨ ਵੱਲੋਂ ਬਖਸ਼ਿਸ਼ ਕੀਤੇ ਗੁਰਮਤਿ ਸੰਗੀਤ ਦੇ ਅਮੀਰ ਵਿਰਸੇ ਤੇ ਪੁਰਾਤਨ ਸ਼ੈਲੀ ਨੂੰ ਸਜੀਵ ਰੱਖਣਾ ਹੈ ਤਾਂ ਸਿੱਖ ਪੰਥ ਦੀ ਅਗਵਾਈ ਕਰ ਰਹੀਆਂ ਸਮੂਹ ਜਥੇਬੰਦੀਆਂ ਨੂੰ ਆਪਣੀ ਸਮਰੱਥਾ ਮੁਜਬ ਯੋਗਦਾਨ ਪਾਉਣਾ ਪਵੇਗਾ। ਕਈ ਵਾਰ ਅਨਭੋਲ ਗੁਰਸਿੱਖ ਰਾਗੀ ਸਿੰਘਾਂ ਉੱਤੇ ਤਰਕ ਕਰਦੇ ਹਨ ਕਿ ਹੁਣ ਭਾਈ ਮਨਸਾ ਸਿੰਘ ਜੀ ਵਰਗੇ ਰਾਗੀ ਸਿੰਘ ਤਾਂ ਰਹੇ ਹੀ ਨਹੀਂ। ਉਪਰੋਕਤ ਗੁਰਸਿੱਖਾਂ ਦੀ ਗੱਲ 'ਚ ਦਮ ਹੈ, ਪਰੰਤੂ ਆਪ ਜੀ ਇਕ ਗੱਲ ਭੁੱਲਦੇ ਹਨ। ਮੰਨ ਲਈਏ, ਅੱਜ ਭਾਈ ਸਾਹਿਬ ਭਾਈ ਮਨਸਾ ਸਿੰਘ ਜੀ ਵਰਗੇ ਕੀਰਤਨੀਏ ਨਹੀਂ ਰਹੇ (ਜੋ ਕਿ ਬਹੁਤ ਹੀ ਸਬਰ-ਸੰਤੋਖ ਵਾਲੇ ਸਨ), ਤਾਂ ਫਿਰ ਮਹਾਰਾਜਾ ਰਣਜੀਤ ਸਿੰਘ (ਸ਼ੇਰੇ ਪੰਜਾਬ) ਜਿਹੇ ਪਾਰਖੂ ਵੀ ਤਾਂ ਨਹੀਂ ਰਹੇ ਜੋ, ਲਾਹੌਰ ਤੋਂ ਅੰਮ੍ਰਿਤਸਰ ਪੁੱਜ ਕੇ, ਘੰਟਿਆਂ ਬੱਧੀ ਸ੍ਰੀ ਦਰਬਾਰ ਸਾਹਿਬ ਜੀ ਦੀਆਂ ਪਰਕਰਮਾਂ ਵਿੱਚ ਕੀਰਤਨ ਸਰਵਣ ਕਰਦੇ ਅਤੇ ਕੀਰਤਨੀਏ ਸਿੰਘਾਂ ਦੀ ਹਰ ਤਰ੍ਹਾਂ ਆਰਥਿਕ ਮਦਦ ਵੀ ਕਰਦੇ ਸਨ। ਸ੍ਰੀ ਦਰਬਾਰ ਸਾਹਿਬ ਜੀ ਦੇ ਨਜ਼ਦੀਕ ਹੀ ਤਮਾਮ ਰਾਗੀ ਸਿੰਘਾਂ ਨੂੰ ਰੈਣ-ਬਸੇਰੇ ਵੀ ਬਣਾ ਕੇ ਦਿੱਤੇ ਜਿਸ ਦਾ ਨਾਮ ਅੱਜ ਤੱਕ ਗਲੀ ਰਾਗੀਆਂ ਕਰਕੇ ਵੱਜਦਾ ਹੈ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਖ਼ੁਦ ਹਜ਼ੂਰੀ ਕੀਰਤਨੀਆਂ ਦੇ ਘਰੀਂ ਜਾ ਕੇ ਸੁਖ-ਸਾਂਦ ਪੁੱਛਿਆ ਕਰਦੇ ਸਨ ਅਤੇ ਫਿਰ ਜਿੱਥੇ ਗੁਰੂ ਪੁੱਜ ਜਾਵੇ ਉਥੇ ਕਿਸ ਗੱਲ ਦੀ ਤੋਟ ਰਹਿੰਦੀ ਹੋਵੇਗੀ ?

ਮੌਜੂਦਾ ਸਮੇਂ ਸਤਿਗੁਰੂ ਜੀ ਦੀ ਅਪਾਰ ਰਹਿਮਤ ਸਦਕਾ ਮੀਡੀਆ ਦੁਆਰਾ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਰੋਜ਼ਾਨਾ ਹੀ ਲਾਈਵ (ਸਿੱਧਾ) ਟੈਲੀਕਾਸਟ (ਪ੍ਰਸਾਰਣ) ਹੋ ਰਿਹਾ ਹੈ, ਇਹ ਕੌਮ ਦੀ ਵੱਡੀ ਪ੍ਰਾਪਤੀ ਹੈ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮਹਾਨ ਉਪਰਾਲਾ ਹੀ ਕਿਹਾ ਜਾ ਸਕਦਾ ਹੈ। ਇਹ ਸਿੱਧਾ ਪ੍ਰਸਾਰਣ ਇਸ ਵਕਤ ਪੂਰੇ ਸੰਸਾਰ ਵਿੱਚ ਵਿਖਾਇਆ ਜਾ ਰਿਹਾ ਹੈ ਅਤੇ ਜੋ ਵੀ ਗੁਰੂ ਨਾਨਕ ਨਾਮ ਲੇਵਾ ਗੁਰਸਿੱਖ ਹਨ, ਉਹ ਨਿਤਾਪ੍ਰਤੀ ਨੇਮ ਨਾਲ ਅਤੇ ਅਤਿ ਸ਼ਰਧਾ ਨਾਲ ਇਹ ਪ੍ਰੋਗਰਾਮ ਸਰਵਣ ਕਰਦੇ ਹਨ। ਇਥੋਂ ਤੱਕ ਕਿ ਹੋਰ ਧਰਮਾਂ ਨਾਲ ਸੰਬੰਧਤ ਵਿਅਕਤੀ ਵੀ ਇਸ ਪ੍ਰਸਾਰਣ ਨੂੰ ਤੱਕਦੇ ਹਨ ਅਤੇ ਕਈ ਸੰਸਾਰ ਪ੍ਰਸਿੱਧ ਗੁਣੀ-ਜਨ ਗਾਇਕ ਲੋਕ ਵੀ ਪੰਛੀ ਝਾਤ ਮਾਰਦੇ ਰਹਿੰਦੇ ਹਨ।

ਜ਼ਿਕਰ ਯੋਗ ਹੈ ਕਿ ਅੱਜ ਤੋਂ 6-7 ਦਹਾਕੇ ਪਹਿਲਾਂ ਦੁਰਗਿਆਣਾ ਮੰਦਰ, ਸ੍ਰੀ ਅੰਮ੍ਰਿਤਸਰ ਵਿਖੇ ਹੋਲੀ ਦੇ ਤਿਉਹਾਰ ਸਮੇਂ ਸੰਗੀਤ ਸੰਮੇਲਨ (ਰਾਗ ਦਰਬਾਰ) 'ਚ ਹਿੰਦੁਸਤਾਨ ਭਰ ਤੋਂ ਸੰਗੀਤ ਸਮਰਾਟ ਭਾਗ ਲੈਣ ਲਈ ਪੁੱਜਦੇ ਸਨ ਅਤੇ ਹਰ ਗੀਤਕਾਰ

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸੀਸ ਨਿਵਾਉਣ ਲਈ ਵੀ ਜਾਂਦਾ ਸੀ। ਉਸ ਵਕਤ ਦੇ ਹਜ਼ੂਰੀ ਰਾਗੀ ਇਤਨੇ ਗੁਣੀ ਸਨ ਕਿ ਇਹ ਧਨੰਤਰ ਗਾਇਕ ਵੀ ਮੰਨਦੇ ਸਨ ਕਿ ਹਜ਼ੂਰੀ ਰਾਗੀਆਂ ਦਾ ਕੋਈ ਸਾਨੀ ਨਹੀਂ ਹੈ। ਹਿੰਦੁਸਤਾਨੀ ਕਲਾਸੀਕਲ ਗਾਇਕੀ ਦੇ ਸਿਰਮੌਰ ਗਵੱਈਏ ਸਰਵ ਸ੍ਰੀ ਪੰਡਤ ਵਿਆਸ ਰਾਉ, ਪੰਡਤ ਨਾਮਵਰ ਗਾਇਕਾਂ ਨੂੰ ਇਨ੍ਹਾਂ ਰਾਗੀ ਸਿੰਘਾਂ ਦਾ ਲੋਹਾ ਮੰਨਣਾ ਪਿਆ। ਇਕ ਵਾਰੀ ਹੋਲੀ ਦੇ ਸੰਗੀਤ ਸੰਮੇਲਨ ਵਿੱਚ ਭਾਗ ਲੈਣ ਲਈ ਪੰਡਤ ਵਿਆਸ ਰਾਉ ਜੀ ਦੇ ਪੁੱਜਣ 'ਤੇ ਸਤਿਕਾਰ ਵਜੋਂ ਰਾਗੀ ਸਿੰਘ ਉਨ੍ਹਾਂ ਦੀ ਮਿਜ਼ਾਜ਼-ਪੁਰਸ਼ੀ ਲਈ ਪੁੱਜੇ ਤਾਂ ਪੰਡਤ ਜੀ ਪਾਸੋਂ ਕੁਝ ਸੁਣਨ ਦੀ ਬੇਨਤੀ ਕੀਤੀ। ਪੰਡਤ ਜੀ ਨੇ ਆਪਣੀ ਗਾਇਕੀ ਨਾਲ ਰਾਗੀ ਸਿੰਘਾਂ ਤੇ ਰਬਾਬੀ ਸਿੰਘਾਂ ਨੂੰ ਸਰਸ਼ਾਰ ਕੀਤਾ ਤਾਂ ਫਿਰ ਪੰਡਤ ਜੀ ਰਾਗੀ ਸਿੰਘਾਂ ਨੂੰ ਮੁਖ਼ਾਤਿਬ ਹੋ ਕੇ ਬੋਲੇ ਕਿ "ਆਪ ਸਾਹਿਬਾਨ ਭੀ ਤੋ ਬਹੁਤ ਊਂਚੀ ਜਗ੍ਹਾ ਸੇ ਆਏ ਹੋ, ਹਮੇਂ ਭੀ ਸਵਰਣ ਮੰਦਿਰ ਕਾ ਕੁਛ ਪਰਸ਼ਾਦਿ ਦੀਜੀਏਗਾ।" ਉਸੇ ਵਕਤ ਸ੍ਰੀ ਦਰਬਾਰ ਸਾਹਿਬ ਜੀ ਦੇ ਹਜ਼ੂਰੀ ਰਾਗੀ ਭਾਈ ਸਾਈਂ ਦਿੱਤਾ ਜੀ ਨੇ ਜਦੋਂ ਗਾਉਣਾ ਸ਼ੁਰੂ ਕੀਤਾ ਤਾਂ ਪੰਡਤ ਵਿਆਸ ਰਾਉ ਜੀ ਸਤਿਕਾਰ ਵਜੋਂ ਖੜ੍ਹੇ ਹੋ ਕੇ ਅੱਸ਼-ਅੱਸ਼ ਕਰਨ ਲੱਗੇ ਤੇ ਕਹਿਣ ਲੱਗੇ, "ਹੇ ਪ੍ਰਭੂ ! ਇਸ ਸੇ ਆਗੇ ਕੁਛ ਗਾਇਨ ਕਰਨਾ ਅਤਿ ਕਠਿਨ ਬਾਤ ਹੈ, ਬਸ ਇਤਨਾ ਹੀ ਕਹਿਤਾ ਹੂੰ ਕਿ ਸਰਸਵਤੀ ਤੋ ਗੁਰੂ ਰਾਮਦਾਸ ਜੀ ਕੇ ਘਰ ਸਵਰਣ ਮੰਦਿਰ ਮੇਂ ਹੀ ਰਹਿਤੀ ਹੈ। ਇਤਨਾ ਮੁਸ਼ਕਿਲ ਔਰ ਸੁਰ ਮੇਂ ਗਾਇਨ ਕਰਨਾ ਹਮਾਰੇ ਬਸ ਮੇਂ ਨਹੀਂ ਹੈ।" ਇੰਝ ਹੀ ਆਪਣੇ ਵਕਤ ਦੇ ਦਿਗਵਿਜ ਗਾਇਕ, ਉਸਤਾਦ ਬੜੇ ਗ਼ੁਲਾਮ ਅਲੀ ਖ਼ਾਂ ਅਤੇ ਗਜ਼ਲ-ਕੁਈਨ ਬੇਗਮ ਅਖ਼ਤਰ ਵੀ ਸ੍ਰੀ ਦਰਬਾਰ ਸਾਹਿਬ ਜੀ ਦੇ ਰਾਗੀਆਂ 'ਤੇ ਫਿਦਾ ਸਨ।

ਇਹ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਹੀ ਕੀਰਤਨੀਏ ਸਨ ਜਿਨ੍ਹਾਂ ਨੂੰ ਨਿਰਧਾਰਤ ਰਾਗਾਂ ਵਿੱਚ ਗਾਇਨ ਕਰਨ ਸਮੇਂ, ਵੱਡੇ-ਵੱਡੇ ਤੇ ਔਖੇ ਤੋਂ ਔਖੇ ਤਾਲਾਂ ਜਿਵੇਂ ਕਿ ਧਮਾਰ, ਧਰੁਪਦ, ਪੜਤਾਲ, ਵਡਾ ਖਿਆਲ (ਵਿਲੰਬਤ 'ਚ) ਝੂਮਰਾ, ਫਰੋਦਸਤ, ਸਵਾਰੀ, ਪੰਜਤਾਲ, ਸੱਤਤਾਲ, ਜੈਤਾਲ, ਖੱਟ ਤਾਲ, ਬ੍ਰਹਮ ਤਾਲ, ਆਡਾ ਚਾਰ ਤਾਲ, ਸੂਲ ਤਾਲ, ਦੀਪਚੰਦੀ, ਝੱਪ ਤਾਲ ਇਤਿਆਦਿ ਤਾਲਾਂ 'ਚ ਗੁਰ-ਸ਼ਬਦ ਗਾਇਣ ਦੀ ਮੁਹਾਰਤ ਹਾਸਿਲ ਸੀ ਤੇ ਇਸ ਸਭ ਦੇ ਪਿੱਛੇ ਗੁਰੂ ਦੀ ਮਿਹਰ, ਸਿੱਖ ਸੰਗਤਾਂ ਦਾ ਪੂਰਨ ਸਹਿਯੋਗ, ਖ਼ੁਦ ਦੀ ਮਿਹਨਤ ਅਤੇ ਪ੍ਰਬੰਧਕ-ਜਨਾਂ ਵੱਲੋਂ ਮਾਣ-ਇੱਜ਼ਤ ਅਤੇ ਹੌਂਸਲਾ ਅਫ਼ਜ਼ਾਈ ਸੀ।

ਗੁਰੂ ਰਾਮਦਾਸ ਪਾਤਸ਼ਾਹ ਜੀ ਦੇ ਅਧਿਆਤਮਿਕ ਦਰਬਾਰ- "ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ- ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ" ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਅਨੇਕਾਂ ਹੀ ਐਸੇ-ਐਸੇ ਸੁੱਚੇ ਹੀਰੇ-ਮੋਤੀ ਅਤੇ ਮਾਣਕਾਂ ਨਾਲੋਂ ਵੱਧ ਕੇ, ਅਨਮੋਲ ਰਤਨ, ਗੁਰੂ-ਘਰ ਦੇ ਲਾਡਲੇ, ਕੀਰਤਨੀਏ ਹਾਜ਼ਰੀਆਂ ਭਰ ਕੇ ਆਪਣਾ ਜੀਵਨ ਸਫ਼ਲਾ ਕਰਦੇ ਰਹੇ ਹਨ ਕਿ ਜਿਨ੍ਹਾਂ ਸਾਹਵੇਂ ਸ਼ਰਧਾ-ਸਤਿਕਾਰ 'ਚ ਲਬਰੇਜ਼ ਸਿੱਖ ਸੰਗਤਾਂ ਅਤੇ ਕਦਰਦਾਨ ਰੂਹਾਂ, ਝੁਕ-ਝੁਕ ਕੇ ਪ੍ਰਣਾਮ ਕਰਦੀਆਂ ਥੱਕਦੀਆਂ ਨਹੀਂ ਸਨ ਹੁੰਦੀਆਂ। ਇਨ੍ਹਾਂ ਕੀਰਤਨੀਆਂ ਦੀ ਲੰਮੀ ਮਾਲਾ ਦੇ ਅਤਿ ਕੀਮਤੀ ਮਣਕਿਆਂ ਵਿਚੋਂ ਇਥੇ ਕੁਝ ਕੁ ਗੁਰੂ ਕੇ ਲਾਲਾਂ ਦਾ ਜ਼ਿਕਰ ਕਰਦਿਆਂ ਹੋਇਆਂ ਧੰਨ ਭਾਗ ਸਮਝਦਾ ਹਾਂ ਜੀ।

ਜਿਵੇਂ ਕਿ ਭਾਈ ਬਾਬਕ ਜੀ, ਭਾਈ ਸਾਈਂ ਦਿੱਤਾ ਜੀ, ਭਾਈ ਦੇਸਾ ਜੀ, ਭਾਈ ਮੋਤੀ ਜੀ, ਭਾਈ ਤਾਬਾ ਜੀ, ਭਾਈ ਲਾਲ ਜੀ, ਭਾਈ ਚਾਂਦ ਜੀ, ਭਾਈ ਨਿਹਾਲ ਜੀ, ਭਾਈ ਵਧਾਵਾ ਜੀ, ਭਾਈ ਮੀਰਾ ਜੀ, ਭਾਈ ਬੂੜਾ ਜੀ, ਭਾਈ ਰੂੜਾ ਜੀ, ਭਾਈ ਜਗਤਾ ਜੀ, ਭਾਈ ਭਗਤਾ ਜੀ, ਭਾਈ ਹਜ਼ੂਰਾ ਜੀ, ਭਾਈ ਤਾਨਾ ਜੀ, ਭਾਈ ਨੱਥਾ ਜੀ, ਭਾਈ ਕੱਥਾ ਜੀ, ਭਾਈ ਮੇਹਰ ਸਿੰਘ ਜੀ ਤਾਨ, ਭਾਈ ਜੱਸਾ ਜੀ, ਭਾਈ ਪਾਲਾ ਜੀ (ਭਾਈ ਜਸਵੰਤ ਸਿੰਘ, ਭਾਈ ਪਾਲ ਸਿੰਘ), ਭਾਈ ਗੁਲਜ਼ਾਰ ਸਿੰਘ ਜੀ, ਭਾਈ ਗੁਰਮੁਖ ਸਿੰਘ ਜੀ, ਭਾਈ ਸਰਮੁਖ ਸਿੰਘ ਜੀ, ਭ਼ਾਈ ਜਗਤਾਰ ਸਿੰਘ ਜੀ ਫੱਕਰ, ਭਾਈ ਦਲਜੀਤ ਸਿੰਘ ਜੀ ਤਾਨ, ਭਾਈ ਪ੍ਰਿਥੀਪਾਲ ਸਿੰਘ ਜੀ, ਭਾਈ ਮੋਹਨਪਾਲ ਸਿੰਘ ਜੀ, ਭਾਈ ਧਰਮ ਸਿੰਘ ਜੀ ਜ਼ਖਮੀ, ਭਾਈ ਜੋਗਿੰਦਰ ਸਿੰਘ ਜੀ, ਭਾਈ ਮਹਿੰਦਰ ਸਿੰਘ ਜੀ, ਭਾਈ ਸਮਸ਼ੇਰ ਸਿੰਘ ਜੀ ਜ਼ਖਮੀ, ਭਾਈ ਗਿਆਨ ਸਿੰਘ ਜੀ ਅਲਮਸਤ, ਭਾਈ ਠਾਕੁਰ ਸਿੰਘ ਜੀ ਅਲਮਸਤ, ਭਾਈ ਸਮੁੰਦ ਸਿੰਘ ਜੀ, ਭਾਈ ਸੰਤਾ ਸਿੰਘ ਜੀ, ਭਾਈ ਸਮਸ਼ੇਰ ਸਿੰਘ ਜੀ, ਭਾਈ ਸੰਤਾ ਸਿੰਘ ਜੀ ਚਮਕ, ਭਾਈ ਸੰਤਾ ਸਿੰਘ ਜੀ ਕੰਵਲ, ਭਾਈ ਮਹਿਤਾਬ ਸਿੰਘ ਜੀ ਕਲਕੱਤੇ ਵਾਲੇ, ਭਾਈ ਹੀਰਾ ਸਿੰਘ ਜੀ, ਭਾਈ ਸ਼ਾਮ ਸਿੰਘ ਜੀ, ਭਾਈ ਮਨਸਾ ਸਿੰਘ ਜੀ, ਮਹੰਤ ਭਾਈ ਗੱਜਾ ਸਿੰਘ ਜੀ, ਸੰਤ ਸੁਜਾਨ ਸਿੰਘ ਜੀ, ਭਾਈ ਸੁੰਦਰ ਸਿੰਘ ਜੀ, ਭਾਈ ਪ੍ਰਿਥੀਪਾਲ ਸਿੰਘ ਜੀ ਮਹੂ ਵਾਲੇ, ਭਾਈ ਸ਼ੇਰ ਸਿੰਘ ਜੀ, ਭਾਈ ਪੂਰਨ ਸਿੰਘ ਜੀ, ਮਾਸਟਰ ਭਾਈ ਦਰਸ਼ਨ ਸਿੰਘ ਜੀ ਕੋਮਲ, ਸੰਤ ਬਹਾਦਰ ਸਿੰਘ ਜੀ, ਭਾਈ ਗੁਰਬਚਨ ਸਿੰਘ ਜੀ ਪਟਨੇ ਵਾਲੇ, ਭਾਈ ਹਰਨਾਮ ਸਿੰਘ ਜੀ ਠੱਟੇ ਟਿੱਬੇ ਵਾਲੇ, ਭਾਈ ਸੁੱਧ ਸਿੰਘ ਜੀ, ਭਾਈ ਪਰਧਾਨ ਸਿੰਘ ਜੀ, ਭਾਈ ਬਖਸ਼ੀਸ਼ ਸਿੰਘ ਜੀ ਸ੍ਰੀ ਦਰਬਾਰ ਸਾਹਿਬ ਵਾਲੇ, ਭਾਈ ਦੇਵਿੰਦਰ ਸਿੰਘ ਜੀ ਗੁਰਦਾਸਪੁਰ, ਭਾਈ ਚਤਰ ਸਿੰਘ ਜੀ ਰਬਾਬੀ ਜਲੰਧਰ ਰੇਡੀਓ ਵਾਲੇ, ਭਾਈ ਸੁਰਿੰਦਰ ਸਿੰਘ ਜੀ ਨੇਤਰਹੀਣ ਸ੍ਰੀ ਦਰਬਾਰ ਸਾਹਿਬ ਵਾਲੇ, ਉਸਤਾਦ ਸੋਹਣ ਸਿੰਘ ਜੀ ਰੇਡਿਓ ਵਾਲੇ। ਗੁਰਮਤਿ ਸੰਗੀਤ ਕੀਰਤਨ ਦੀ ਦੁਨੀਆ ਵਿਚੋਂ ਇਹ ਸਭ ਕੀਰਤਨ ਪ੍ਰੇਮੀਆਂ ਲਈ ਰੌਸ਼ਨ ਚਿਰਾਗ਼ ਹੋ ਗੁਜ਼ਰੇ ਹਨ।

ਵਿਸ਼ਵ ਕਵੀ, ਬੰਗਾਲ ਨਿਵਾਸੀ ਨੋਬਲ ਪੁਰਸਕਾਰ ਜੇਤੂ, ਮਹਾਨ ਕਵੀ ਰਵਿੰਦਰ ਨਾਥ ਟੈਗੋਰ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਜਦੋਂ ਦਰਸ਼ਨਾਂ ਲਈ ਆਏ ਤਾਂ ਉਸ ਦੇ ਸੰਗੀਤ-ਰਸਿਕ ਕੰਨਾਂ ਵਿੱਚ ਜਦੋਂ ਅਜਿਹੇ ਹੀ ਇਕ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਕੀਰਤਨੀਏ, ਭਾਈ ਸਾਹਿਬ ਭਾਈ ਸੁੰਦਰ ਸਿੰਘ ਜੀ ਦੀ ਰਸਭਿੰਨੜੀ ਆਵਾਜ਼ ਪਈ ਤਾਂ ਉਹ ਇਤਨਾ ਮਤਵਾਲਾ ਹੋ ਉੱਠਿਆ ਕਿ ਉਸ ਦਾ ਮੋਰ ਰੂਪੀ ਮਨ ਪੈਲਾਂ ਪਾਉਂਦਾ ਹੋਇਆ ਨੱਚ ਉੱਠਿਆ। ਆਪ ਕਈ ਦਿਨ ਕੀਰਤਨ ਦਾ ਇਲਾਹੀ ਰਸ ਮਾਣਦੇ ਰਹੇ ਤੇ ਕਹਿਣ ਲੱਗੇ ਕਿ ਮੈਂ ਜ਼ਿੰਦਗੀ ਭਰ ਚੋਰੀ ਨਹੀਂ ਕੀਤੀ ਪਰ ਹੁਣ ਮੇਰਾ ਮਨ ਚਾਹੁੰਦਾ ਹੈ ਕਿ ਮੈਂ ਇਸ ਰਾਗੀ ਨੂੰ ਚੋਰੀ ਕਰਕੇ ਆਪਣੇ ਪਾਸ ਬੰਗਾਲ ਲੈ ਜਾਵਾਂ। ਸੋ ਉਪਰੋਕਤ ਰਾਗੀ ਸਾਹਿਬਾਨ, ਸਭ ਅਜਿਹੀ ਹੀ ਤਰਜਮਾਨੀ ਦਾ ਹੱਕ ਰੱਖਦੇ ਸਨ, ਅਤੇ ਹਰ ਇਕ ਨੂੰ ਆਪਣੇ-ਆਪਣੇ ਫ਼ਨ 'ਚ ਮੁਹਾਰਤ ਹਾਸਲ ਸੀ।

ਅੱਜ ਦਾ ਆਲਮ ਇਹ ਹੈ ਕਿ ਕੁਝ ਕੁ ਗੁਰੂ-ਸਵਾਰੇ ਹੀ ਮਿਹਨਤ ਕਰਨੀ ਲੋਚਦੇ ਹਨ। ਹਾਂ, ਜੇ ਕਿਸੇ ਕੀਰਤਨੀਏ ਨੇ ਆਪਣੀ ਲਗਨ ਤੇ ਮਿਹਨਤ ਦੇ ਬਲਬੂਤੇ ਗੁਰੂ ਦੇ ਭੈਅ

'ਚ ਰਹਿ ਕੇ ਤੰਤੀ ਸਾਜ਼ਾਂ ਦੁਆਰਾ ਨਿਰਧਾਰਤ ਰਾਗਾਂ ਵਿੱਚ ਸ਼ਬਦ ਗਾਇਣ ਕਰਕੇ, ਕੈਸਟਾਂ ਦੁਆਰਾ ਸਿੱਖ-ਜਗਤ ਵਿੱਚ ਆਪਣਾ ਸੁਨੇਹਾ ਭੇਜਿਆ ਹੈ ਤਾਂ ਉਸ ਦੀ ਮਿਹਨਤ ਦੀ ਖਾਸ ਕਦਰ ਵੀ ਨਹੀਂ ਹੋ ਸਕੀ।

ਤਿੰਨ ਕੁ ਦਹਾਕੇ ਪਿੱਛੇ ਝਾਤੀ ਮਾਰਨ 'ਤੇ ਪਤਾ ਚੱਲਦਾ ਹੈ ਕਿ ਜਿਤਨੇ ਵੀ ਗੁਰੂ ਦੇ ਮਹਾਨ ਕੀਰਤਨੀਏ, ਰਾਗੀ ਸਿੰਘ (ਰਾਗੀ ਜਥੇ) ਕੀਰਤਨ ਦੀ ਸੇਵਾ ਨੂੰ ਸਮਰਪਿਤ ਸਨ, ਉਹ ਜ਼ਿਆਦਾ ਕਰਕੇ ਖ਼ਾਨਦਾਨੀ ਤੇ ਕਿੱਤਾਮੁਖੀ ਰਵਾਇਤ ਨੂੰ ਅਗਾਂਹ ਤੋਰਨ ਲਈ ਹੀ ਕੀਰਤਨ ਦੀ ਲਾਈਨ ਅਖ਼ਤਿਆਰ ਕਰਦੇ ਅਤੇ ਸੀਨਾ-ਬਸੀਨਾ ਚੱਲੀ ਆ ਰਹੀ, ਪਰੰਪਰਿਕ ਕੀਰਤਨ ਸ਼ੈਲੀ ਨੂੰ ਕਾਇਮ ਰੱਖਣ ਹਿੱਤ ਸ਼ਰਧਾ-ਸਤਿਕਾਰ ਸਹਿਤ ਸਿੱਖ ਸੰਗਤਾਂ ਦੇ ਰੂ-ਬ-ਰੂ ਹੁੰਦੇ। ਦੂਸਰੇ ਪ੍ਰਕਾਰ ਦੀ ਲਾਈਨ ਵਿੱਚ ਉਹ ਕੀਰਤਨੀਏ ਸਨ ਜਿਨ੍ਹਾਂ ਉੱਤੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਅਤਿ ਮਿਹਰ ਬਖਸ਼ਿਸ਼ ਹੋਈ, ਐਸੇ ਜਗਿਆਸੂਆਂ ਨੂੰ ਕੁਦਰਤੀ ਤੌਰ ਉੱਤੇ ਸੁਰੀਲੇ ਗਲੇ ਦੀ ਦਾਤ ਪ੍ਰਾਪਤ ਹੋ ਜਾਂਦੀ ਅਤੇ ਉਹ ਗੁਣੀ-ਜਨ ਕੀਰਤਨੀਆਂ ਤੋਂ ਪ੍ਰਭਾਵਤ ਅਤੇ ਪ੍ਰੇਰਿਤ ਹੋ ਕੇ ਜੀਅ-ਤੋੜ ਮਿਹਨਤ ਨਾਲ ਉਸਤਾਦ ਕੀਰਤਨੀਆਂ ਪਾਸੋਂ ਰਿਆਜ਼ੀ ਸਿਖਲਾਈ ਲੈ ਕੇ ਮਿਆਰੀ ਕੀਰਤਨੀਆਂ ਦੇ ਕਾਫ਼ਲੇ 'ਚ ਸ਼ਾਮਲ ਹੋ ਆਪਣੇ ਵੱਡੇ ਭਾਗ ਜਾਣਦੇ। ਇਸ ਦੇ ਬਾਵਜੂਦ ਵੀ ਸਿੱਖ-ਜਗਤ ਪਾਸ ਗਿਣਤੀ ਦੇ ਹੀ ਗੁਣੀ ਰਾਗੀ ਜਥੇ ਮੌਜੂਦ ਸਨ। ਤਮਾਮ ਸਿੱਖ ਸੰਗਤਾਂ ਅਗੰਮੀ ਤੇ ਨਿਰਧਾਰਤ ਕੀਰਤਨ ਦਾ ਰਸ ਮਾਣਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਭੂਮੀ, ਪਾਵਨ ਅਸਥਾਨ ਸ੍ਰੀ ਨਨਕਾਣਾ ਸਾਹਿਬ (ਹੁਣ ਪਾਕਿਸਤਾਨ ਵਿਚ) ਜਾਂ ਫਿਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵੱਲ ਤੱਕਣਾ ਪੈਂਦਾ ਸੀ। ਪਰ ਅੱਜ ਇਹ ਹਾਲਤ ਹੈ ਕਿ ਹੁਣ ਸਾਨੂੰ ਗੁਰੂ ਸਾਹਿਬਾਨ ਵੱਲੋਂ ਬਖਸ਼ੀ ਉਸ ਮਹਾਨ ਕੀਰਤਨ ਸ਼ੈਲੀ ਤੋਂ ਹੀ ਵਿਰਵਾ ਹੋਣਾ ਪੈ ਰਿਹਾ ਹੈ ਤੇ ਜਿਸ ਕਰਕੇ ਅਸੀਂ ਅਰਸ਼ ਤੋਂ ਫਰਸ਼ ਵੱਲ ਪਰਤ ਰਹੇ ਹਾਂ। ਜ਼ਰਾ ਕੁ ਇਸ ਬਾਰੇ ਜ਼ਿਕਰ ਕਰਨ ਦਾ ਹੀਆ ਕਰ ਰਿਹਾ ਹਾਂ ਜੀ ਖ਼ਿਮਾ ਦਾ ਜਾਚਕ ਹਾਂ।

ਉਪਰੋਕਤ ਕਿਸਮਾਂ ਦੇ ਖ਼ਾਨਦਾਨੀ ਅਤੇ ਸੁਰੀਲੇ ਗਲੇ ਵਾਲੇ ਰਿਆਜ਼ੀ ਕੀਰਤਨੀਆਂ ਤੋਂ ਇਲਾਵਾ ਇਕ ਅਜਿਹੀ ਜਮਾਤ ਵੀ ਸਾਹਮਣੇ ਆਈ, ਜਿਸ ਦਾ ਕਿ ਖ਼ਾਨਦਾਨੀ ਰਵਾਇਤ ਜਾਂ ਸੁਰ-ਲੈਅ-ਮਾਤਰ ਅਤੇ ਮਿਹਨਤੀ ਕੀਰਤਨੀਆਂ ਨਾਲ ਕੋਈ ਸਰੋਕਾਰ ਜਾਂ ਦੂਰ ਤਕ ਦਾ ਵੀ ਵਾਸਤਾ ਹੀ ਨਹੀਂ ਸੀ। ਬੇਸ਼ੱਕ ਕਾਇਦੇ ਮੁਤਾਬਿਕ ਕੀਰਤਨ ਕਰਨ ਦਾ ਹੱਕਦਾਰ ਸਿਰਫ਼ ਤੇ ਸਿਰਫ਼ ਉਹ ਹੀ ਵਿਅਕਤੀ ਹੈ, ਜੋ ਉਪਰੋਕਤ ਦੋ ਤਰ੍ਹਾਂ ਦੇ ਗੁਣਾਂ ਦਾ ਧਾਰਨੀ ਹੋਵੇ, (ਸਿੱਖ ਰਹਿਤ ਮਰਯਾਦਾ ਵਿੱਚ ਵੀ ਜ਼ਿਕਰ ਹੈ ਕਿ ਕੀਰਤਨ ਉਸ ਨੂੰ ਕਹਿੰਦੇ ਹਨ ਜੋ ਨਿਰਧਾਰਤ ਰਾਗਾਂ 'ਚ ਹੋਵੇ, ਜੋਟੀਆਂ, ਧਾਰਨਾਂ ਜਾਂ ਤਰਜ਼ਾਂ ਨੂੰ ਕੀਰਤਨ ਨਹੀਂ ਕਹਿੰਦੇ) ਪਰ ਅੱਜ ਤਾਂ ਇਸ ਪਾਕਿ-ਪਵਿੱਤਰ ਅਮਾਨਤ 'ਚ ਵੀ ਖਿਆਨਤ ਦਾ ਭਰਪੂਰ ਬੋਲ-ਬਾਲਾ ਹੋਣ ਲੱਗਾ ਹੈ। ਮੁਆਫ਼ ਕਰਨਾ ! ਹੁਣ ਕੋਈ ਜ਼ਰੂਰੀ ਨਹੀਂ ਰਿਹਾ ਕਿ ਅੱਜ ਦਾ ਕੀਰਤਨੀਆ ਗੁਣੀ ਤੇ ਸੁਰੀਲਾ ਹੋਵੇ, ਨਿਰਧਾਰਤ ਰਾਗਾਂ ਦੀ ਗਾਇਣ ਕਲਾ ਦਾ ਗਿਆਤਾ ਹੋਵੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਕੱਤੀ ਰਾਗਾਂ ਤੋਂ ਜਾਣੂ ਹੋਵੇ, ਗੁਰਮਤਿ ਸੰਗੀਤ ਦੀਆਂ ਬਾਰੀਕੀਆਂ ਤੋਂ ਵਾਕਿਫ਼ ਹੋਵੇ ਅਤੇ ਜ਼ਬਾਨੀ ਅਥਾਹ ਸ਼ਬਦ-ਬਾਣੀ ਕੰਠ ਹੋਵੇ, ਕਈ ਵੱਡੇ ਤਾਲਾਂ 'ਚ ਗਾਇਣ ਕਰਦਾ ਹੋਵੇ, ਕੀਰਤਨੀਆਂ ਵਾਲੇ ਅਸਲ ਲਿਬਾਸ ਦਾ ਧਾਰਨੀ ਹੋਵੇ,

ਸੋ ਦਰੁ ਰਹਿਰਾਸ ਦੀ ਚੌਂਕੀ ਅਤੇ ਬਸੰਤ ਕੀ ਵਾਰ ਦੀਆਂ ਪਉੜੀਆਂ ਲਾਉਣਾ ਜਾਣਦਾ ਹੋਵੇ, ਬਦਲਦੀਆਂ ਰੁੱਤਾਂ ਤੇ ਸਮੇਂ ਅਨੁਸਾਰ ਗਾਇਣ ਕਰਨ ਦੀ ਭਲੀ ਸੋਝੀ ਹੋਵੇ, ਆਪਣੇ ਸਹਾਇਕ ਕੀਰਤਨੀਆਂ ਨੂੰ ਸੁਨਹਿਰੀ ਪਰਾਂ ਅਤੇ ਭੁਜਾਂ ਵਾਂਗ ਜਾਣਦਾ ਹੋਇਆ, ਖ਼ੈਰ-ਖ਼ਾਹੀ ਤੇ ਹੱਕ ਦਾ ਧਿਆਨ ਰੱਖਣ ਵਾਲਾ ਹੋਵੇ, ਗੁਰ-ਜੱਸ ਕੀਰਤਨ ਨੂੰ ਸਿਰਫ਼ ਬਿਜ਼ਨਸ ਹੀ ਨਾ ਜਾਣ ਕੇ ਕੇਵਲ ਤੇ ਕੇਵਲ ਸੱਚੀ-ਸੁੱਚੀ ਕਿਰਤ ਅਤੇ ਸਤਿਗੁਰੂ ਦਾ ਸ਼ੁਕਰਾਨਾ ਹੀ ਜਾਣਦਾ ਹੋਵੇ।

ਅੱਜ ਪੁਰਾਤਨ ਰੀਤੀ ਅਨੁਸਾਰ ਕੀਰਤਨ ਕਰਨ ਵਾਲੇ ਗੁਣੀ-ਜਨਾਂ ਦੀ ਘੱਟ ਹੀ ਪੁੱਛ-ਪ੍ਰਤੀਤ ਹੁੰਦੀ ਹੈ। ਲੇਕਿਨ ਪੂਰੀ ਉਮੀਦ ਹੈ ਕਿ ਸਿੱਖ ਸੰਗਤਾਂ, ਸਿੱਖ ਪੰਥ, ਪ੍ਰਮੁੱਖ ਪ੍ਰਬੰਧਕ ਅਤੇ ਪੰਥਕ ਜਥੇਬੰਦੀਆਂ ਪਾਰਖੂ ਬਣ ਕੇ ਉਭਰਨਗੀਆਂ ਅਤੇ ਗੁਰੂ-ਆਸ਼ੇ ਤੇ ਸਿੱਖ ਰਹਿਤ ਮਰਯਾਦਾ ਵਿੱਚ ਅੰਕਿਤ ਕੀਰਤਨ ਕਰਨ ਦੀ ਵਿਧੀ ਨੂੰ ਅਮਲੀ ਜਾਮਾ ਪਹਿਨਾ ਕੇ ਗੁਰੂ ਨਾਨਕ ਪਾਤਸ਼ਾਹ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨਗੀਆਂ। ਇੰਝ ਰੁਲ ਰਹੇ ਖ਼ਾਨਦਾਨੀ, ਰਿਆਜ਼ੀ ਤੇ ਮਿਹਨਤੀ ਕੀਰਤਨੀਆਂ ਲਈ ਧਰਵਾਸ ਬੱਝੇਗਾ ਤੇ ਨਾਲ ਹੀ ਬਣਦਾ ਮਾਣ-ਸਨਮਾਨ ਵੀ ਪ੍ਰਾਪਤ ਹੋ ਸਕੇਗਾ। ਅੱਜਕਲ੍ਹ ਕੁਝ ਕੁ ਸਮੇਂ ਤੋਂ ਪੰਜਾਬ ਵਿੱਚ ਇਕ ਨਵਾਂ ਹੀ ਰੁਝਾਨ ਚੱਲਿਆ ਹੈ ਜੋ ਕਿ ਗੁਰਮਤਿ ਸੰਗੀਤ ਲਈ ਖ਼ਤਰੇ ਦੀ ਘੰਟੀ ਤੋਂ ਘੱਟ ਨਹੀਂ ਹੈ, ਜਿਸ ਬਾਰੇ ਅਤਿ ਸੰਜੀਦਗੀ ਨਾਲ ਸੁਚੇਤ ਅਤੇ ਜਾਗਰੂਕ ਹੋ ਕੇ ਸਟੈਂਡ ਲੈਣਾ ਪਵੇਗਾ। ਉਹ ਹੈ ਥਾਂ ਪੁਰ ਥਾਂ ਨਿੱਤ ਨਵੀਆਂ ਸੰਗੀਤ ਅਕੈਡਮੀਆਂ ਦਾ ਖੋਲ੍ਹਿਆ ਜਾਣਾ। ਗੁਰਬਾਣੀ ਕੀਰਤਨ ਦੇ ਪ੍ਰਚਾਰ ਤੇ ਪ੍ਰਸਾਰ ਲਈ ਸੰਗੀਤ ਅਕੈਡਮੀਆਂ ਜ਼ਰੂਰ ਹੋਣ ਪਰ ਉਨ੍ਹਾਂ ਦੀ ਦੇਖ-ਰੇਖ ਅਤੇ ਪ੍ਰਬੰਧ ਦੀ ਜ਼ਿੰਮੇਵਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਹੀ ਲੈਣੀ ਬਣਦੀ ਹੈ।

ਇਸ ਮਹਾਨ ਸੰਸਥਾ ਵੱਲੋਂ ਚੱਲ ਰਹੇ 'ਸ਼ਹੀਦ ਸਿੱਖ ਮਿਸ਼ਨਗੀ ਕਾਲਜ, ਸ੍ਰੀ ਅੰਮ੍ਰਿਤਸਰ ਦਾ ਸੰਗੀਤ ਦੇ ਖੇਤਰ ਵਿੱਚ ਵੱਡਾ ਯੋਗਦਾਨ ਹੈ, ਜਿਸ ਨੂੰ ਸਿੱਖ ਪੰਥ ਦੇ ਸਿਰਮੌਰ ਵਿਦਵਾਨ ਪ੍ਰਿੰਸੀਪਲ ਸਾਹਿਬ ਸਿੰਘ ਜੀ, ਪ੍ਰਿੰ. ਗੰਗਾ ਸਿੰਘ ਜੀ, ਪ੍ਰਿੰ. ਹਰਿਭਜਨ ਸਿੰਘ ਜੀ, ਡਾ. ਧਰਮਾਨੰਤ ਸਿੰਘ ਜੀ, ਡਾ. ਤਾਰਨ ਸਿੰਘ ਜੀ, ਪ੍ਰਿੰ. ਰਾਜਿੰਦਰ ਸਿੰਘ ਜੀ, ਪ੍ਰੋ. ਅਵਤਾਰ ਸਿੰਘ ਜੀ ਨਾਜ਼, ਪ੍ਰੋ. ਸਾਧੂ ਸਿੰਘ ਜੀ ਇਤਿਆਦਿ ਬਾਖੂਬੀ ਚਲਾਉਂਦੇ ਰਹੇ ਹਨ ਅਤੇ ਅੱਜ ਵੀ ਉਹੀ ਰਵਾਇਤ ਕਾਇਮ ਹੈ। ਕਿਉਂਕਿ ਜਰਖੇਜ਼ ਭੂਮੀ ਦੀ ਪਨੀਰੀ ਹੀ ਭਰਪੂਰ ਝਾੜ ਦੇਣ ਦੀ ਸਮਰੱਥਾ ਰੱਖਦੀ ਹੈ ਅਤੇ ਇਕ ਤਜਰਬੇਕਾਰ ਮਾਲੀ ਹੀ ਖੁਸ਼ਬੂ-ਏ-ਚਮਨ ਦੀ ਸਾਂਭ-ਸੰਭਾਲ ਕਰ ਸਕਦਾ ਹੈ ਇਸ ਲਈ ਵਿਅਕਤੀਗਤ ਅਕੈਡਮੀਆਂ, ਸਕੂਲ, ਕਾਲਜ ਜਾਂ ਮਦਰੱਸੇ ਇਤਿਹਾਸਕ ਪੈਂਡਾ ਉਸ ਪਰਪੱਕਤਾ ਅਤੇ ਸਮਰੱਥਾ ਨਾਲ ਤਹਿ ਨਹੀਂ ਕਰ ਸਕਦੇ ਅਤੇ ਹਮੇਸ਼ਾ ਸੰਸਥਾਵਾਂ, ਟਰੱਸਟ ਅਤੇ ਸਿੱਖ ਜਥੇਬੰਦੀਆਂ ਹੀ ਸਹੀ ਮਾਰਗ-ਦਰਸ਼ਕ ਹੋ ਸਕਦੇ ਹਨ।



# ਭਾਰਤੀ ਰਾਗ ਪ੍ਰੰਪਰਾ ਦਾ ਭਗਤੀ ਕੀਰਤਨ

—ਸਤਵਿੰਦਰ ਸਿੰਘ ਫੂਲਪੁਰ •

ਸੰਗੀਤਾਚਾਰੀਆਂ ਨੇ ਮਨੁੱਖੀ ਗਲੇ ਵਿਚੋਂ ਨਿਕਲਣ ਵਾਲੀਆਂ ਵੱਖ-ਵੱਖ ਅਵਾਜ਼ਾਂ ਨੂੰ 22 ਸ਼ਰੁਤੀਆਂ ਦਾ ਨਾਮ ਦਿੱਤਾ ਹੈ। ਰਾਗ ਵਿਦਿਆ ਅਨੁਸਾਰ ਇਹਨਾਂ ਸ਼ਰੁਤੀਆਂ ਦੇ ਮੇਲ ਤੋਂ ਸੁਰ ਬਣਦੇ ਹਨ, ਇਹਨਾਂ ਸੁਰਾਂ ਦੀ ਖਾਸ ਤਰਤੀਬ ਜੋ ਮਨੁੱਖੀ ਮਨ ਉੱਪਰ ਕੋਈ ਵਿਸ਼ੇਸ਼ ਭਾਵ ਪ੍ਰਗਟ ਕਰੇ ਉਸਨੂੰ ਰਾਗ ਕਹਿੰਦੇ ਹਨ।

ਪੰਡਿਤ ਵਿਅੰਕਟ ਮੁਖੀ ਆਪਣੇ ਗ੍ਰੰਥ 'ਚਤੁਰ ਡੰਡ ਪ੍ਰਕਾਸ਼ਕਾ, ਵਿੱਚ ਰਾਗ ਦੀ ਪਰਿਭਾਸ਼ਾ ਕਰਦੇ ਹੋਏ ਲਿਖਦੇ ਹਨ :

*ਧੁਨਿ ਵਿਸੇਖ ਸੁਰ ਵਰਣ ਸੋ ਹੋਇ ਵਿਭੂਖਤ ਦੇਹ।*
*ਜਨ ਮਨ ਕੋ ਮੋਹਨ ਕਰੇ ਵਹੈ ਰਾਗ ਰਸ ਗ੍ਰੇਹ ॥*[1]

ਭਾਵ ਗਲ਼ੇ ਦੀਆਂ ਧੁਨੀਆਂ ਅਤੇ ਸੁਰਾਂ ਦਾ ਸੁਮੇਲ ਜੋ ਸਰੋਤਿਆਂ ਨੂੰ ਮੋਹਤ ਕਰ ਦੇਵੇ ਉਸਨੂੰ ਰਾਗ ਆਖਦੇ ਹਨ।

ਰਾਗ ਦੇ ਮੂਲ ਸੜਜ, ਰਿਸ਼ਭ, ਗੰਧਾਰ, ਮਧਯਮ, ਪੰਚਮ, ਧੈਵਤ ਅਤੇ ਨਿਸ਼ਾਦ ਸਤ ਸੁਰ ਹਨ। ਇਹ ਸਤ ਸੁਰ ਵੱਖ-ਵੱਖ ਪੰਛੀਆਂ, ਜਾਨਵਰਾਂ ਦੀਆਂ ਅਵਾਜ਼ਾਂ ਤੋਂ ਲਈਆਂ ਮੰਨੀਆਂ ਗਈਆਂ ਹਨ ਜਿਵੇਂ ਮੋਰ ਦੀ ਅਵਾਜ਼ ਤੋਂ ਸੜਜ, ਪਪੀਹੇ ਦੀ ਧੁਨੀ ਤੋਂ ਰਿਸ਼ਭ, ਬੱਕਰੀ ਅਤੇ ਭੇਡ ਦੀ ਅਵਾਜ਼ ਤੋਂ ਗੰਧਾਰ, ਕੂੰਜ ਦੀ ਧੁਨੀ ਤੋਂ ਮਧਯਮ, ਕੋਇਲ ਦੀ ਕੂਕ ਤੋਂ ਪੰਚਮ, ਡੱਡੂ ਅਤੇ ਘੋੜੇ ਦੀ ਧੁਨੀ ਤੋਂ ਧੈਵਤ ਅਤੇ ਹਾਥੀ ਦੀ ਚਿੰਘਾਰ ਤੋਂ ਨਿਸ਼ਾਧ।

ਭਾਈ ਕਾਨ੍ਹ ਸਿੰਘ ਜੀ ਨਾਭਾ ਅਨੁਸਾਰ, "ਮਤਭੇਦ ਅਤੇ ਦੇਸ਼ ਭੇਦ ਕਰਕੇ ਰਾਗਾਂ ਦੇ ਅਨੰਤ ਭੇਦ ਅਤੇ ਰੂਪ ਹਨ। ਇੱਕ ਮੱਤ ਵਿੱਚ ਜੋ ਰਾਗ ਹੈ ਦੂਜੇ ਮਤ ਵਿੱਚ ਉਹੀ ਰਾਗਿਣੀ ਹੈ। ਕਈਆਂ ਨੇ ਭੈਰਵ, ਕੌਸ਼ਿਕ, ਹਿੰਡੋਲ, ਦੀਪਕ, ਸ੍ਰੀਰਾਗ ਅਤੇ ਮੇਘ ਮੁੱਖ ਰਾਗ ਮੰਨੇ ਹਨ। ਹਨੁਮੰਤ ਮਤ ਅਨੁਸਾਰ ਇਨ੍ਹਾਂ ਦਾ ਕਰਮ ਸ੍ਰੀਰਾਗ, ਭੈਰਵ, ਮੇਘ, ਦੀਪਕ, ਮਾਲਕੌਸ ਅਤੇ ਹਿੰਡੋਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਰਾਗ ਮਾਲਾ ਦੇ ਮੁੱਖ ਛੇ ਰਾਗਾਂ ਦੀ ਵੀ ਇਹ ਤਰਤੀਬ ਹੈ।[2] ਸੰਗੀਤਕਾਰੀਆਂ ਨੇ ਰਾਗਾਂ ਦੀ ਵੰਡ ਤਿੰਨ ਸ਼੍ਰੇਣੀਆਂ ਵਿੱਚ ਕੀਤੀ ਹੈ।

1. ਔੜਵ : ਜਿਸ ਰਾਗ ਵਿੱਚ ਪੰਜ ਸੁਰ ਲੱਗਣ
2. ਛਾੜਵ : ਜਿਸ ਵਿੱਚ ਛੇ ਸੁਰ ਲੱਗਣ
3. ਸੰਪੂਰਨ : ਸਤ ਸੁਰਾਂ ਦੇ ਰਾਗ

ਸੰਗੀਤ ਸ਼ਾਸਤਰ ਅਨੁਸਾਰ ਵਿਭਿੰਨ ਮਾਰਗੀ ਅਤੇ ਦੇਸੀ ਰਾਗਾਂ ਦੇ ਪ੍ਰਯੋਗ ਦੁਆਰਾ ਰਾਗਾਂ ਦੇ ਸ਼ੁੱਧ, ਛਾਇਆਲਗ ਅਤੇ ਸੰਕੀਰਨ ਤਿੰਨ ਭੇਦ ਦਰਸਾਇ ਹਨ।

---

*• ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਐਸ.ਜੀ.ਪੀ.ਸੀ. ਅੰਮ੍ਰਿਤਸਰ।*

*੧. ਪੰਡਤ ਵਿਅੰਕਟ ਮੁਖੀ, ਚਤੁਰ ਡੰਡ ਪ੍ਰਕਾਸ਼ਕਾ, ਪੰਨਾ ੨੭੯*

*੨. ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ ੨੫੩੦*

**1. ਸ਼ੁੱਧ :** ਜਿਨ੍ਹਾਂ ਰਾਗਾਂ ਵਿੱਚ ਮੁੱਢ ਤੋਂ ਥਾਪੇ ਹੋਏ ਸੁਰ ਲੱਗਦੇ ਹਨ ਅਤੇ ਕਿਸੇ ਹੋਰ ਰਾਗ ਦੀ ਛਾਇਆ ਜਾਂ ਝਲਕ ਨਹੀਂ ਪੈਂਦੀ ਉਹ ਸ਼ੁੱਧ ਰਾਗ ਹਨ। ਇਹ ਆਪਣਾ ਸੁਤੰਤਰ, ਸਪੱਸ਼ਟ ਤੇ ਪ੍ਰਧਾਨ ਸਰੂਪ ਰੱਖਦੇ ਹਨ।

**2. ਛਾਇਆਲਗ :** ਜਿਨ੍ਹਾਂ ਰਾਗਾਂ ਵਿੱਚ ਦੂਸਰੇ ਰਾਗਾਂ ਦੀ ਕੁਝ ਝਲਕ ਪ੍ਰਤੀਤ ਹੁੰਦੀ ਹੈ, ਉਹਨਾਂ ਨੂੰ ਛਾਇਆਲਗ ਰਾਗ ਆਖਦੇ ਹਨ। ਅਜਿਹੇ ਰਾਗਾਂ ਵਿੱਚ ਜਿਸ ਪ੍ਰਧਾਨ ਰਾਗ ਦੀ ਛਾਇਆ ਦ੍ਰਿਸ਼ਟੀਗੋਚਰ ਹੁੰਦੀ ਹੈ। ਉਹ ਸੰਬੰਧਿਤ ਰਾਗ ਦਾ ਮੁਖ ਰਾਗ ਹੈ ਅਤੇ ਰਾਗ ਉਸਦੇ ਪ੍ਰਕਾਰ ਵਜੋਂ ਜਾਣਿਆਂ ਜਾਂਦਾ ਹੈ।

**3. ਸੰਕੀਕਰਣ :** ਜਿਨ੍ਹਾਂ ਰਾਗਾਂ ਅਧੀਨ ਮੁਖ ਜਾਂ ਪ੍ਰਧਾਨ ਰਾਗ ਦੇ ਅੰਤਰਗਤ ਦੋ ਜਾਂ ਦੋ ਤੋਂ ਵੱਧ ਰਾਗਾਂ ਦੇ ਮਿਸ਼ਰਨ ਤੋਂ ਜੋ ਸਰੂਪ ਬਣਦਾ ਹੈ ਉਸਨੂੰ ਸੰਕੀਕਰਣ ਰਾਗ ਕਿਹਾ ਜਾਂਦਾ ਹੈ।

ਭਾਰਤੀ ਪੁਰਾਤਨ ਪ੍ਰੰਪਰਾ ਵਿੱਚ ਰਾਗ ਨੂੰ ਅਮੋਲਕ ਵਸਤੂ ਮੰਨਦਿਆਂ ਵਿਸ਼ੇਸ਼ ਸਥਾਨ ਦਿੱਤਾ ਗਿਆ ਹੈ। ਇਸ ਦੀ ਪੁਰਾਤਨਤਾ ਬਾਰੇ ਨਿਸ਼ਚਿਤ ਰੂਪ ਵਿੱਚ ਤਾਂ ਕੁਝ ਨਹੀਂ ਕਿਹਾ ਜਾ ਸਕਦਾ ਪਰ ਵੈਦਿਕ ਪ੍ਰੰਪਰਾ ਵਿੱਚ ਸਾਮਵੇਦ ਨੂੰ ਰਿਗਵੇਦ ਦੀਆਂ ਰਿਚਾਂ ਦਾ ਸੰਗੀਤਕ ਰੂਪ ਹੋਣ ਕਾਰਨ ਇਹਨਾਂ ਨੂੰ ਰਾਗ ਦੇ ਵਿੱਚ ਗਾਏ ਜਾਣ ਦੇ ਪੁਰਾਤਨ ਉਲੇਖ ਮਿਲਦੇ ਹਨ।

ਇੰਦਰ ਦੇ ਦਰਬਾਰ ਵਿੱਚ ਗੰਧਰਬਾਂ ਦੇ ਰਾਗ ਗਾਣ ਅਤੇ ਅਪੱਛਰਾਂ ਦੀ ਨਿਰਤਕਾਰੀ ਦਾ ਉਲੇਖ ਪੁਰਾਣਾਂ ਵਿੱਚ ਕਈ ਥਾਈਂ ਆਇਆ ਹੈ।

**ਕੀਰਤਨ ਦੀ ਪ੍ਰਿਸ਼ਠ ਭੂਮੀ :**

ਕੀਰਤਨ ਮੁਖ ਤੌਰ 'ਤੇ ਕੀਰਤੀ ਹੈ। ਜਿਸ ਤੋਂ ਭਾਵ ਹੈ ਜਸ ਗਾਉਣਾ ਜਾਂ ਉਸਤਤ ਕਰਨੀ। ਸੰਸਕ੍ਰਿਤ ਕੋਸ਼ਾਂ ਵਿੱਚ ਇਸਦੇ ਇਹੋ ਅਰਥ ਕੀਤੇ ਗਏ ਹਨ। ਪੁਰਾਤਨ ਸਮੇਂ ਵਿੱਚ ਈਸ਼ਵਰ, ਦੇਵ, ਸੰਤ ਜਾਂ ਗੁਰੂ ਉਸਤਤ ਵਿੱਚ ਜੋ ਗੁਣਗਾਨ ਕੀਤਾ ਜਾਂਦਾ ਸੀ ਉਸਨੂੰ ਕੀਰਤਨ ਕਹਿੰਦੇ ਸਨ। ਇਸ ਰੀਤੀ ਦਾ ਕਰਤਾ ਨਾਰਦ ਜੀ ਨੂੰ ਮੰਨਿਆ ਗਿਆ ਹੈ। ਇਸੇ ਕਰਕੇ ਬਾਅਦ ਵਿੱਚ ਇਸ ਉਸਤਤੀ ਦਾ ਨਾਮ 'ਭਗਤ-ਨਾਰਦੀ' ਪੈ ਗਿਆ। 'ਨਾਰਦ ਪੰਚ ਰਾਤ੍ਰੀ' ਨਾਮੇ ਗ੍ਰੰਥ ਵਿੱਚ ਮੂਰਤੀ ਪੂਜਾ ਦੇ ਤਰੀਕੇ, ਇਸ਼ਟ ਦੇਵ ਦੀ ਮੂਰਤੀ ਅੱਗੇ ਸਤੁਤੀ ਦੇ ਗੀਤ ਗਾਣੇ ਅਤੇ ਨਿਰਤਕਾਰੀ ਕਰਨ ਦੀ ਮਰਿਆਦਾ ਦੱਸੀ ਗਈ ਹੈ।[1] 'ਭਗਤ ਸੰਪ੍ਰਦਾ' ਵੀ ਇਥੋਂ ਹੀ ਚੱਲੀ ਮੰਨੀ ਜਾਂਦੀ ਹੈ। ਇਸ ਪ੍ਰੰਪਰਾ ਤਹਿਤ ਕ੍ਰਿਸ਼ਨ ਦੀ ਮੂਰਤੀ ਜਾਂ ਕਿਸੇ ਬਾਲਕ ਨੂੰ ਕ੍ਰਿਸ਼ਨ ਜੀ ਦਾ ਸਰੂਪ ਬਣਾ ਕੇ ਉਸ ਅੱਗੇ ਆਪਣੇ ਆਪ ਨੂੰ ਗੋਪੀ ਦੇ ਵੇਸ ਵਿੱਚ ਗਾਉਣ ਤੇ ਨੱਚਣ ਦਾ ਰਿਵਾਜ ਪ੍ਰਚਲਿਤ ਹੋਇਆ, ਜੋ ਬਾਅਦ ਵਿੱਚ ਇਖਲਾਕ ਤੋਂ ਗਿਰੇ ਹੋਏ ਲੋਕਾਂ ਨੇ ਰੋਜ਼ੀ-ਰੋਟੀ ਦਾ ਵਸੀਲਾ ਬਣਾ ਛੱਡਿਆ। ਪੁਰਾਤਨ ਸਮੇਂ ਕੀਰਤਨ ਦੀ ਮਰਯਾਦਾ ਵੈਸ਼ਨਵ ਮਤ ਦੇ ਭਗਤਾਂ, ਸੰਤਾਂ ਵਿੱਚ ਆਮ ਪ੍ਰਚਲਤ ਹੋਈ। ਸੁਆਮੀ ਚੇਤੰਨਯ ਮਹਾਂ ਪ੍ਰਭੂ ਜੀ ਦੇ ਕੀਰਤਨ ਦਾ 'ਭਗਤ ਮਾਲ' ਪੁਸਤਕ ਵਿੱਚ ਵੀ ਜ਼ਿਕਰ ਆਉਂਦਾ

*੧. ਨਾਰਦਪੰਚਰਾਤ੍ਰੀ, ਪੰਨਾ ੩੨੬*

ਹੈ। ਉਹ ਬਹੁਤ ਸਮਾਂ ਜਗਨਨਾਥ ਪੁਰੀ ਵਿਖੇ ਜਗਨ ਨਾਥ ਦੇ ਮੰਦਰ ਅੱਗੇ ਵੀਣਾ ਨਾਲ ਕੀਰਤਨ ਕਰਦੇ ਰਹੇ। ਇਕ ਵਾਰ ਕੀਰਤਨ ਵਿੱਚ ਇੰਨੇ ਮਗਨ ਹੋਏ ਕਿ ਨਾਲ ਨਿਰਤਕਾਰੀ ਕਰਦੇ ਪਿੱਛੇ ਹਟੀ ਗਏ ਅਤੇ ਸਮੁੰਦਰ ਵਿੱਚ ਅਲੋਪ ਹੋ ਗਏ।[1] ਸੂਰਦਾਸ ਜੀ ਦੇ ਕੀਰਤਨ ਦੀ ਕਥਾ ਆਮ ਪ੍ਰਚਲਤ ਹੈ।

ਹਿੰਦੂ ਮੰਦਰਾਂ ਵਿੱਚ ਖਾਸ ਕਰ ਜਗਨਨਾਥ ਪੁਰੀ ਅਤੇ ਹਰਿਦੁਆਰ ਵਿਖੇ ਆਰਤੀ ਦਾ ਕੀਰਤਨ ਵਿਸ਼ੇਸ਼ ਰੂਪ ਵਿੱਚ ਕੀਤਾ ਜਾਂਦਾ ਹੈ। ਕਈ ਵੈਸ਼ਨਵ ਮੰਦਰਾਂ ਵਿੱਚ ਕੀਰਤਨ ਦੀ ਮਰਿਆਦਾ ਬੱਝਵੀਂ ਹੈ। ਉਥੇ ਖਾਸ ਭਗਤਾਂ ਦੀ ਹੀ ਬਾਣੀ ਗਾਈ ਜਾਂਦੀ ਹੈ।

ਦੱਖਣੀ ਭਾਰਤ ਵਿੱਚ ਦੇਵਤਿਆਂ ਦੀਆਂ ਮੂਰਤੀਆਂ ਅੱਗੇ ਨਿਰਤਕਾਰੀ ਦਾ ਵਿਸ਼ੇਸ਼ ਨਮੂਨਾ ਦੇਖਣ ਨੂੰ ਮਿਲਦਾ ਹੈ। ਇੱਥੋਂ ਦੇ ਮੰਦਰਾਂ ਵਿੱਚ 'ਦੇਵ ਦਾਸੀਆਂ' ਜੋ ਸਾਰੀ ਉਮਰ ਵਿਆਹ ਨਹੀਂ ਕਰਵਾਉਂਦੀਆਂ, ਨੱਚਣ ਤੇ ਗਾਉਣ ਦਾ ਕੰਮ ਕਰਦੀਆਂ ਹਨ।

ਮਹਾਂਰਾਸ਼ਟਰੀ ਭਗਤਾਂ ਨੇ ਨਵਧਾ ਭਗਤੀ ਨੂੰ ਅਪਣਾਇਆ। ਭਗਤੀ ਦੇ ਇਹਨਾਂ ਨੌ ਅੰਗਾਂ 'ਚੋਂ ਮੁਖ ਸਥਾਨ ਕੀਰਤਨ ਦਾ ਹੈ। ਕੀਰਤਨ ਭਗਤਾਂ ਲਈ ਰੂਹਾਨੀ ਖੁਰਾਕ ਵਾਂਗ ਸੀ।

ਬੰਗਾਲੀ ਕੀਰਤਨ ਭਾਵਕ ਪ੍ਰਗਟਾਵਾਂ ਦੀ ਸ਼ਿਖਰ ਹੈ। ਕੀਰਤਨ ਕਰਦਿਆਂ ਅੱਥਰੂ ਵਗਣੇ, ਮੁੜਕਾ ਆਉਣਾ, ਰੰਗ ਉੱਡ ਜਾਣਾ, ਹਿੰਮਤ ਨਾ ਰਹਿਣੀ, ਹੋਸ਼ ਹਵਾਸ਼ ਖੋ ਬੈਠਣਾ ਇਹ ਉਹਨਾਂ ਦੇ ਕੀਰਤਨ ਦੀਆਂ ਮੁੱਖ ਗੱਲਾਂ ਹਨ।

ਮੁਸਲਮਾਨੀ ਸ਼ਰ੍ਹਾਂ 'ਚ ਭਾਵੇਂ ਰਾਗ ਵਿਵਰਜਿਤ ਹੈ, ਪਰ ਸੂਫੀਆਂ ਨੇ ਇਸ਼ਕ ਨੂੰ ਹੀ ਰੱਬੀ ਮਿਲਾਪ ਦਾ ਪ੍ਰਮੁੱਖ ਸਾਧਨ ਮੰਨਦਿਆਂ ਕੀਰਤਨ ਦੀ ਵਿਧੀ ਨੂੰ ਅਪਨਾਇਆ ਹੈ। ਇਹ ਗਰੁੱਪ 'ਚ ਤਾਲੀਆਂ ਦੀ ਤਾਲ ਨਾਲ ਕਾਫ਼ੀਆਂ ਗਾਉਂਦੇ ਮਸਤੀ ਦੀ ਦਸ਼ਾ ਵਿੱਚ ਚਲੇ ਜਾਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਜਿੰਨੇ ਭਗਤਾਂ ਦੀ ਬਾਣੀ ਦਰਜ ਹੈ ਉਹ ਸਾਰੇ ਹੀ ਕੀਰਤਨ ਦੇ ਰਸੀਏ ਸਨ। ਇਸ ਲਈ ਉਹਨਾਂ ਆਪਣੀ ਬਾਣੀ ਦੀ ਰਚਨਾ ਵੀ ਰਾਗ ਵਿੱਚ ਕੀਤੀ ਅਤੇ ਉਹ ਆਪਣੀ ਬਾਣੀ ਨੂੰ ਰਾਗ ਵਿੱਚ ਗਾਇਆ ਕਰਦੇ ਸਨ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚ ਵੀ ਰਾਜੇ ਹਰੀ ਚੰਦ ਅਤੇ ਤਾਰਾ ਰਾਣੀ ਦੀ ਕਥਾ ਤੋਂ ਪੁਰਾਤਨ ਸਮੇਂ ਕੀਰਤਨ ਹੋਣ ਦੇ ਪ੍ਰਮਾਣ ਮਿਲਦੇ ਹਨ :

*ਸੁਖੁ ਰਾਜੇ ਹਰੀਚੰਦ ਘਰਿ ਨਾਰਿ ਸੁ ਤਾਰਾ ਲੋਚਨ ਰਾਣੀ।*
*ਸਾਧਸੰਗਤਿ ਮਿਲਿ ਗਾਵਦੇ ਰਾਤੀ ਜਾਇ ਸੁਣੈ ਗੁਰਬਾਣੀ।*[2]

ਭਾਈ ਸਾਹਿਬ ਭਗਤ ਜੈ ਦੇਵ ਜੀ ਦੀ ਕਥਾ ਵਿੱਚ ਲਿਖਦੇ ਹਨ :

*ਪ੍ਰੇਮ ਭਗਤਿ ਜੈਦੇਉ ਕਰਿ ਗੀਤ ਗੋਵਿੰਦ ਸਹਜ ਧੁਨਿ ਗਾਵੈ॥*[3]

*੧. ਗੰਗਾ ਸਿੰਘ ਬੇਦੀ, ਕੀਰਤਨ, ਬੀਰ ਸਰਹੱਦੀ, ਪੰਨਾ ੨੧*
*੨. ਭਾਈ ਗੁਰਦਾਸ ਜੀ, ਵਾਰ 10, ਪਉੜੀ 6*
*੩. ਭਾਈ ਗੁਰਦਾਸ ਜੀ, ਵਾਰ 10, ਪਉੜੀ 10*

ਭਗਤ ਸੈਣ ਜੀ ਬਾਬਤ ਲਿਖਦੇ ਹਨ :

*ਸੁਣਿ ਪਰਤਾਪ ਕਬੀਰ ਦਾ ਦੂਜਾ ਸਿਖੁ ਹੋਆ ਸੈਣੁ ਨਾਈ।*
*ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ।*
*ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ।*[1]

ਭਗਤ ਕਬੀਰ ਜੀ ਵੀ ਆਪਣੀ ਬਾਣੀ ਅੰਦਰ ਫੁਰਮਾਣ ਕਰਦੇ ਹਨ :

*ਵਾਹੁ ਵਾਹੁ ਕਿਆ ਖੂਬੁ ਗਾਵਤਾ ਹੈ ॥ ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ ॥*[2]
*ਕਹਤ ਕਬੀਰ ਰਾਮ ਗੁਨ ਗਾਵਉ ॥ ਹਿੰਦੂ ਤੁਰਕ ਦੋਊ ਸਮਝਾਵਉ ॥*[3]

**ਗੁਰਮਤਿ ਕੀਰਤਨ ਪ੍ਰੰਪਰਾ ਦਾ ਅਰੰਭ ਤੇ ਵਿਕਾਸ :**

ਗੁਰਮਤਿ ਕੀਰਤਨ ਪ੍ਰੰਪਰਾ ਦਾ ਮੁੱਢ ਸ੍ਰੀ ਗੁਰੂ ਨਾਨਕ ਦੇਵ ਜੀ ਪਾਤਸ਼ਾਹ ਨੇ ਬੰਨ੍ਹਿਆ। ਜਗਤ ਜਲੰਦੇ ਨੂੰ ਤਾਰਨ ਅਤੇ ਮਾਨਵਤਾ ਦੀ ਸਗਲੀ ਚਿੰਤ ਮਿਟਾਵਣ ਖਾਤਰ ਗੁਰੂ ਸਾਹਿਬ ਦੇ ਹਿਰਦੇ ਵਿੱਚ ਜੋ ਧੁਰ ਕੀ ਬਾਣੀ ਉਤਰੀ, ਆਪ ਨੇ ਉਹ ਰਾਗ ਵਿੱਚ ਪਾ ਕੇ ਗਾਈ। ਗੁਰਬਾਣੀ ਦਾ ਲਕਸ਼ ਮਨੁੱਖ ਨੂੰ ਅੰਤਰਮੁਖੀ ਕਰਨਾ ਹੈ। ਰਾਗ ਮਨੁੱਖ ਦੀ ਖਿੰਡੀ ਬਿਰਤੀ ਨੂੰ ਇਕਾਗਰ ਕਰਨ ਦੀ ਸਮਰੱਥਾ ਰੱਖਦਾ ਹੈ। ਰਾਗ ਜੀਵ ਜੰਤੂਆਂ, ਪ੍ਰਾਣੀਆਂ, ਬਨਸਪਤੀ ਅਤੇ ਬ੍ਰਹਮੰਡ ਦੇ ਹਰੇਕ ਤੱਤ ਉੱਪਰ ਆਪਣਾ ਪ੍ਰਭਾਵ ਪਾਉਂਦਾ ਹੈ। ਇਸ ਲਈ ਸ਼ਬਦ ਜਦੋਂ ਰਾਗ ਦੀ ਸਵਾਰੀ ਕਰਦਾ ਹੋਇਆ ਸੰਗੀਤਕ ਰੂਪ ਵਿੱਚ ਸ੍ਰੋਤੇ ਦੇ ਕੰਨਾਂ ਵਿੱਚ ਗੂੰਜਦਾ ਹੈ ਤਾਂ ਸ੍ਰੋਤੇ ਦੀ ਸੁਰਤ ਨੂੰ ਬੋਧਕ ਮੰਡਲ ਤੋਂ ਪਾਰ ਧਿਆਨ ਦੀ ਅਵਸਥਾ ਵਿੱਚ ਲੈ ਜਾਂਦਾ ਹੈ। ਇਸਨੂੰ ਸਮਾਧੀ ਜਾਂ ਸਹਜ ਦੀ ਅਵਸਥਾ ਕਿਹਾ ਜਾਂਦਾ ਹੈ। ਇਸ ਅਵਸਥਾ ਵਿੱਚ ਮਨੁੱਖੀ ਚੇਤਨਾ ਮਨੋਵਿਗਿਆਨਕ ਬਾਰੀਕੀਆਂ, ਸੂਹਜ, ਸੂਖਮਤਾਵਾਂ, ਧਿਆਨੀ ਮਹੀਨਤਾਵਾਂ ਤੇ ਸਮਾਜਕ ਚੇਤਨਾਵਾਂ ਦੇ ਸਗਲੇ ਫੈਲਾਅ ਨੂੰ ਜ਼ਬਤ ਵਿੱਚ ਲਿਆ ਆਪਣੇ ਅਸਲ ਘਰ ਸ਼ਬਦ ਵਿੱਚ ਸਮਾ ਜਾਂਦੀ ਹੈ। ਇਸ ਹਾਲਤ ਵਿੱਚ ਮਨੁੱਖੀ ਜਗਿਆਸਾ ਦੇ ਸਗਲੇ ਫੈਲਾਅ ਜਾਗ ਕੇ ਸ਼ਬਦ ਦੀ ਅਨੁਭੂਤੀ ਵਿੱਚ ਸ਼ਾਮਲ ਹੋ ਆਖਰੀ ਸੰਤੁਲਨ ਵਿੱਚ ਆ ਜਾਂਦੇ ਹਨ। ਇਸ ਤਰ੍ਹਾਂ ਸੁਰਤ ਸ਼ਬਦ ਦੁਆਰਾ, ਸ਼ਬਦ ਦੇ ਮੂਲ ਸੋਮੇ ਪਰਮਾਤਮਾ ਵਿੱਚ ਅਭੇਦ ਹੋ ਜਾਂਦੀ ਹੈ। ਜਿੱਥੇ ਪਰਮ ਰਸ ਅਤੇ ਪ੍ਰਮ ਅਨੰਦ ਹੈ।

ਸ੍ਰੀ ਗੁਰੂ ਨਾਨਕ ਪਾਤਸ਼ਾਹ ਅਨੁਸਾਰ ਇਸ ਅਵਸਥਾ ਵਿੱਚ ਪਹੁੰਚ ਕੇ ਅਨੇਕਾਂ ਵਾਜੇ ਤੇ ਅਸੰਖਾਂ ਗਾਵਣ ਵਾਲੇ ਕਈ ਰਾਗ, ਰਾਗਣੀਆਂ ਸਮੇਤ ਗਾਉਣ ਵਜਾਉਣ ਹਾਰੇ ਅਤੇ ਪੌਣ, ਪਾਣੀ, ਬੈਸੰਤਰ, ਧਰਮਰਾਜ, ਚਿਤ੍ਰਗੁਪਤ, ਸ਼ਿਵ, ਬ੍ਰਹਮਾ, ਦੇਵੀ, ਇੰਦਰ, ਦੇਵਤੇ, ਸਿੱਧ, ਜਤੀ-ਸਤੀ, ਸੰਤੋਖੀ, ਸੂਰਮੇ, ਪੰਡਤ, ਰਖੀਸਰ, ਦੇਵ, ਮੋਹਣੀਆ, ਰਤਨ, ਯੋਧੇ, ਗੱਲ ਕੀ ਸਾਰੀ ਦ੍ਰਿਸ਼ਟ ਅਤੇ ਅਦ੍ਰਿਸ਼ਟ ਕਾਇਨਾਤ ਪਰਮਾਤਮਾ ਦਾ ਕੀਰਤਨ ਕਰਦੀ ਪ੍ਰਤੀਤ ਹੁੰਦੀ ਹੈ। ਮ੍ਰਿਗ, ਮੀਨ, ਪੰਖੇਰੂ ਪ੍ਰਮਾਤਮਾ ਦੇ ਨਾਮ ਤੋਂ ਬਿਨਾਂ ਹੋਰ ਕੁਝ ਬੋਲਦੇ ਨਹੀਂ ਸੁਣਦੇ। ਹਰਹਟ ਵੀ ਤੂੰ-ਤੂੰ ਕਰਦੀ ਹੈ।

---

*੧. ਉਹੀ, ਵਾਰ 10, ਪਉੜੀ 16*
*੨. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 478*
*੩. ਉਹੀ, ਅੰਗ 479*

ਇਸ ਲਈ ਗੁਰੂ ਨਾਨਕ ਪਾਤਸ਼ਾਹ ਨੇ ਧਰਤ ਲੁਕਾਈ ਨੂੰ ਸੋਧਣ ਲਈ ਅਥਾਹ ਸ਼ਕਤੀ ਦੇ ਸੋਮੇ, ਸ਼ਬਦ ਕੀਰਤਨ ਨੂੰ ਜ਼ਰੀਆ ਬਣਾਇਆ ਅਤੇ ਸ਼ਬਦ ਦੁਆਰਾ ਸਿਧ ਮੰਡਲੀ ਨੂੰ ਜਿੱਤ ਕੇ ਆਪਣਾ ਪੰਥ ਨਿਰਾਲਾ ਕੀਤਾ। ਇਸ ਮਨੋਰਥ ਲਈ ਉਹਨਾਂ ਭਾਈ ਮਰਦਾਨੇ ਨੂੰ ਆਪਣੇ ਨਾਲ ਲਿਆ ਅਤੇ ਭਾਈ ਸੰਤੋਖ ਸਿੰਘ ਜੀ ਅਨੁਸਾਰ ਉਸ ਨੂੰ ਤਾਰ ਦਾ ਗੁਣ ਬਖਸ਼ਿਸ਼ ਕੀਤਾ :

*ਮਰਦਾਨੇ ਤੂੰ ਪੂਰਬ ਵਾਰੀ।*
*ਮਮ ਢਿਗ ਜਾਚਾ ਆਨਿ ਉਚਾਰੀ॥*
*ਤੰਤ ਬਾਦਿਤ ਕੋ ਤਬ ਗੁਨ ਦੀਨੋ।*
*ਹਰਖਵਾਨ ਮਨ ਹੋਇ ਤੈ ਲੀਨੋ॥*[1]

ਉਦਾਸੀ ਸਮੇਂ ਜਦ ਗੁਰੂ ਨਾਨਕ ਪਾਤਸ਼ਾਹ ਨੇ ਭਾਈ ਮਰਦਾਨੇ ਨੂੰ ਫਿਰੰਦੇ ਕੋਲੋਂ ਰਬਾਬ ਲਿਆ ਕੇ ਵਜਾਉਣ ਲਈ ਕਿਹਾ ਤਾਂ ਭਾਈ ਜੀ ਸੁਲਤਾਨਪੁਰ ਤੋਂ ਇਕ ਢਾਡੀ ਨੂੰ ਨਾਲ ਲੈ ਆਏ। ਫਿਰ ਗੁਰੂ ਜੀ ਨੇ ਕਿਹਾ, "ਹੇ ਮਰਦਾਨਾ! ਹੁਣ ਰਬਾਬ ਨੂੰ ਹੱਥ ਵਿੱਚ ਲੈ ਕੇ ਤਾਰ ਵਜਾਵੋ ਅਤੇ ਰਾਗ ਦੇ ਖਜ਼ਾਨੇ ਨੂੰ ਪ੍ਰਗਟ ਕਰੋ। ਆਗਿਆ ਮੰਨ ਕੇ ਭਾਈ ਮਰਦਾਨਾ ਜੀ ਨੇ ਰਬਾਬ ਆਪਣੇ ਹੱਥ ਵਿੱਚ ਲਈ ਅਤੇ ਤਾਰ ਸੁਰ ਕਰਕੇ ਵਜਾਉਣ ਲੱਗੇ :

*ਭਨਹਿ ਬਚਨ ਤੂੰ ਲੇ ਮਰਦਾਨਾ।*
*ਤਾਰ ਵਜਾਓਹੁ ਰਾਗ ਨਿਧਾਨਾ॥*
*ਆਇਸ ਮਾਨਿ ਪਾਨ ਮਹਿ ਲੀਨਾ।*
*ਕਰਿ ਸੁਰ ਤਾਰ ਬਜਾਵਨ ਕੀਨਾ॥*[2]

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ, "ਭਾਈ ਮਰਦਾਨੇ ਦੇ ਰਬਾਬ ਦੀ ਆਵਾਜ਼ ਸੁਣ ਕੇ ਜੰਗਲ ਦੇ ਰੁੱਖਾਂ ਵਿਚੋਂ ਰਸ ਚੋਣ ਲੱਗ ਪਿਆ। ਰੰਗ ਬਰੰਗੇ ਜਿਹੜੇ ਪੰਛੀ ਸਨ ਉਨ੍ਹਾਂ ਵਿੱਚ ਪ੍ਰੇਮ, ਸਮੁੰਦਰ ਦੀਆਂ ਲਹਿਰਾਂ ਵਾਂਗ ਉਛਾਲੇ ਮਾਰਨ ਲੱਗਾ। ਹਵਾ ਖਲੋ ਗਈ, ਜਿਸਨੇ ਵੀ ਮਰਦਾਨੇ ਦੀ ਰਬਾਬ ਦੀ ਤਾਨ ਸੁਣੀ ਮੋਹਿਤ ਹੋ ਗਿਆ। ਜਿਹੜੇ ਬ੍ਰਿਛ ਆਦਿਕ ਜੜ੍ਹ ਰੂਪ ਸਨ ਉਹ ਚੇਤਨ ਹੋ ਗਏ ਅਤੇ ਜਿਹੜੇ ਚੇਤਨ ਸਨ ਉਹ ਜੜ੍ਹ ਰੂਪ ਹੋ ਗਏ ਭਾਵ ਉਨ੍ਹਾਂ ਦੀ ਸਮਾਧੀ ਲੱਗ ਗਈ। ਜੰਗਲ ਦੇ ਹਿਰਨ ਵੀ ਆ ਕੇ ਖਲੋ ਗਏ। ਉਹਨਾਂ ਦੇ ਮਨਾਂ ਵਿੱਚ ਬਹੁਤ ਪ੍ਰੇਮ ਵਧਿਆ। ਜਿਹੜਾ ਢਾਡੀ ਰਬਾਬ ਲੈ ਕੇ ਆਇਆ ਸੀ ਉਹ ਵੀ ਬਹੁਤ ਪ੍ਰਸੰਨ ਹੋਇਆ। ਉਸ ਸਮੇਂ ਉਹ ਆਪਣਾ ਆਪਾ ਹੀ ਭੁੱਲ ਗਿਆ :[3]

*ਦੋਹਰਾ :*

*ਸੁਨਿ ਬਨ ਕੇ ਬ੍ਰਿਖ ਤਿਤ ਸਮੈ ਚੂਵਨ ਰਸ ਵਡ ਲਾਗ॥*
*ਬਰਣ ਬਰਣ ਬਰ ਬਿਹੰਗ ਜੇ ਉਮਰਾਯੋ ਤਿਨ ਅਨੁਰਾਗ॥*[4]

---

*੧. ਭਾਈ ਸੰਤੋਖ ਸਿੰਘ, ਸਟੀਕ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਭਾਗ ਪਹਿਲਾ, ਪੰਨਾ ੩੯੭*
*੨. ਭਾਈ ਸੰਤੋਖ ਸਿੰਘ, ਸਟੀਕ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਭਾਗ-ਪਹਿਲਾ, ਪੰਨਾ ੩੯੧*
*੩. ਉਹੀ, ਪੰਨਾ ੩੯੧*
*੪. ਉਕਤ*

ਚੌਪਈ :

*ਤੀਰ ਸਮੀਰ ਰਹੀ ਥਿਰ ਹੋਈ। ਸੁਨੀ ਤਾਨ ਮੋਹੇ ਸਭਿ ਕੋਈ।*
*ਜਿਹਤੇ ਜਢ ਚੇਤਨ ਵੈ ਗਏ। ਜੇ ਚੇਤਨ ਸੇ ਜਢ ਵਤ ਭਏ ॥੬੪।*
*ਬਨ ਤੇ ਮ੍ਰਿਗ ਆਏ ਭੇ ਠਾਂਢੇ। ਅਤਿ ਮਨ ਮਹਿ ਅਨੁਰਾਗਹਿ ਬਾਢੇ।*
*ਸੋ ਢਾਢੀ ਸੁਨ ਬਿਸਮਹਿ ਭਯੋ। ਬਿਸਰ ਆਪਨਹਿ ਤਿਹ ਛਿਨ ਗਯੋ ॥੬੫॥* [1]

ਉਪਰੋਕਤ ਸਾਰੀ ਵਿਚਾਰ ਚਰਚਾ ਤੋਂ ਸਪੱਸ਼ਟ ਹੋ ਜਾਂਦਾ ਹੈ ਕੀਰਤਨ ਗੁਰਬਾਣੀ ਦਾ ਰਸ ਲੈਣ ਲਈ ਤੇ ਗੁਰਬਾਣੀ ਦੇ ਪ੍ਰਚਾਰ ਦਾ ਸਭ ਤੋਂ ਵਧੀਆ ਸਾਧਨ ਹੈ। ਇਸੇ ਲਈ ਗੁਰੂ ਅਰਜਨ ਪਾਤਸ਼ਾਹ ਨੇ ਕਲਜੁਗ ਵਿੱਚ ਕੀਰਤਨ ਦੀ ਪ੍ਰਧਾਨਤਾ ਦਰਸਾਈ ਹੈ :

*ਕਲਜੁਗ ਮਹਿ ਕੀਰਤਨੁ ਪਰਧਾਨਾ ॥*
*ਗੁਰਮੁਖਿ ਜਪੀਐ ਲਾਇ ਧਿਆਨਾ ॥* [2]

ਇਕ ਜਗ੍ਹਾ ਪੰਚਮ ਪਾਤਸ਼ਾਹ ਨੇ ਕੀਰਤਨ ਨੂੰ ਰਸਨਾ ਦੁਆਰਾ ਰਾਗ ਅਤੇ ਅਲਾਪ ਵਿੱਚ ਗਾਉਣ ਦੀ ਤਾਕੀਦ ਵੀ ਕੀਤੀ ਹੈ :

*ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ ॥* (ਅੰਗ ੮੨੧)

ਗੁਰਬਾਣੀ ਅਤੇ ਰਾਗ ਮਿਲ ਕੇ ਅਸਚਰਜ ਰੰਗ ਬੰਨ੍ਹਦੇ ਹਨ। ਪਰ ਨਿਰਾ ਰਾਗ ਮਨ ਨੂੰ ਚੰਚਲ ਕਰਦਾ ਹੈ। ਗੁਰਬਾਣੀ ਰੂਹ ਦੀ ਖੁਰਾਕ ਹੈ ਇਸਨੂੰ ਰਸਦਾਇਕ ਬਣਾਉਣ ਲਈ ਰਾਗ ਇਕ ਸਾਧਨ ਹੈ ਪਰ ਉਹ ਕੀਰਤਨ ਜਿਸ ਵਿੱਚ ਰਾਗ ਸ਼ਬਦ ਉੱਪਰ ਭਾਰੂ ਹੋ ਜਾਵੇ ਅਤੇ ਗੁਰਬਾਣੀ ਦਾ ਪਤਾ ਹੀ ਨਾ ਚੱਲੇ, ਸਰੋਤਿਆਂ ਨੂੰ ਪੂਰਾ ਲਾਭ ਨਹੀਂ ਪਹੁੰਚਾ ਸਕਦਾ। ਕੀਰਤਨ ਕਰਦੇ ਸਮੇਂ ਕੀਰਤਨੀਏ ਸਿੰਘ ਨੂੰ ਆਪਣੀ ਕਲਾ ਦਾ ਪ੍ਰਦਰਸ਼ਨ ਨਹੀਂ ਕਰਨਾ ਚਾਹੀਦਾ। ਕੀਰਤਨ ਨਿਰੀ ਰਾਗ ਕਲਾ ਹੀ ਨਹੀਂ, ਨਾ ਕਲਾ ਯੋਗਤਾ ਦੀ ਪ੍ਰਦਰਸ਼ਨੀ ਹੈ। ਸ਼ਬਦ ਨਾਲ ਜੁੜ ਕੇ ਅਤੇ ਲਕਸ਼ ਨਾਲ ਇਕ ਸੁਰ ਹੋ ਕੇ ਕੀਤੇ ਕੀਰਤਨ ਦਾ ਪ੍ਰਭਾਵ ਨਿਸ਼ਚੇ ਹੀ ਸਰੋਤਿਆਂ ਨੂੰ ਉਚੇਰੀ ਅਵਸਥਾ ਵੱਲ ਲੈ ਜਾਂਦਾ ਹੈ। ਗੁਰੂ ਸਾਹਿਬ ਅਨੁਸਾਰ ਜਿਹੜੇ ਬਿਨਾਂ ਪਿਆਰ ਦੇ ਹਉਮੈ ਵਸ ਕੀਰਤਨ ਕਰਦੇ ਹਨ, ਉਹਨਾਂ ਨੂੰ ਕੋਈ ਆਤਮਕ ਰਸ ਨਹੀਂ ਆਉਂਦਾ ਅਤੇ ਜਿਹੜੇ ਕੇਵਲ ਆਪਣੀ ਰਾਗ ਕਲਾ ਦੇ ਦਿਖਾਵੇ ਲਈ ਗਾਉਂਦੇ ਹਨ, ਉਹ ਸਮਾਂ ਹੀ ਵਿਅਰਥ ਕਰਦੇ ਹਨ :

*ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ ॥*
*ਹਉਮੈ ਵਿਚਿ ਗਾਵਹਿ ਬਿਰਥਾ ਜਾਇ ॥* [3]

ਕੀਰਤਨ ਕਰਦੇ ਸਮੇਂ ਤਾਲ ਦਾ ਖਾਸ ਖਿਆਲ ਰੱਖਿਆ ਜਾਣਾ ਚਾਹੀਦਾ ਹੈ। ਤਾਲ ਗੁਰਬਾਣੀ ਦੇ ਅਰਥਾਂ ਨੂੰ ਧੁੰਦਲਾ ਨਾ ਕਰੇ। ਤਾਲ ਦੀਆਂ ਮਾਤਰਾਵਾਂ ਪੂਰੀਆਂ ਕਰਨ ਲਈ ਗੁਰਬਾਣੀ ਦੇ ਅੰਗ-ਭੰਗ ਕਰਨ, ਗਲਤ ਵਿਸ਼ਰਾਮ ਲਾਉਣ ਆਦਿ ਤੋਂ ਗੁਰੇਜ ਕਰਨਾ ਚਾਹੀਦਾ ਹੈ।

---

*੧. ਉਕਤ*
*੨. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 1095*
*੩. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 158*

**ਪੁਰਾਤਨ ਗੁਰਮਤਿ ਕੀਰਤਨ ਦੇ ਸਾਜ਼ ਅਤੇ ਵਰਤਮਾਨ ਸਥਿਤੀ :**

ਗੁਰਮਤਿ ਕੀਰਤਨ ਵਿੱਚ ਪੁਰਾਤਨ ਸਮੇਂ ਤੋਂ ਹੀ ਤਾਰਾਂ ਵਾਲੇ ਸਾਜ਼ਾਂ ਨਾਲ ਕੀਰਤਨ ਕਰਨ ਦੀ ਮਰਿਆਦਾ ਚਲਦੀ ਆ ਰਹੀ ਹੈ। ਭਾਈ ਮਰਦਾਨਾ ਜੀ ਰਬਾਬ ਨਾਲ ਕੀਰਤਨ ਕਰਦੇ ਸਨ। ਭਾਈ ਜੀ ਦੇ ਦੋ ਪੁੱਤਰ ਭਾਈ ਸਜਾਦਾ ਅਤੇ ਭਾਈ ਰਜਾਦਾ ਜੀ ਵੀ ਕਰਤਾਰਪੁਰ ਤੰਤੀ ਸਾਜ਼ਾਂ ਨਾਲ ਕੀਰਤਨ ਕਰਦੇ ਰਹੇ। ਦੂਸਰੇ ਪਾਤਸ਼ਾਹ ਦੇ ਸਮੇਂ ਭਾਈ ਸਾਦੂ ਅਤੇ ਭਾਈ ਬਾਦੂ ਜੀ ਉਹਨਾਂ ਦੇ ਦਰਬਾਰ ਵਿੱਚ ਤੰਤੀ ਸਾਜ਼ਾਂ ਨਾਲ ਕੀਰਤਨ ਕਰਿਆ ਕਰਦੇ ਸਨ। ਤੀਸਰੇ, ਚੌਥੇ ਪਾਤਸ਼ਾਹ ਦੇ ਸਮੇਂ ਵੀ ਦਰਬਾਰ ਵਿੱਚ ਕੀਰਤਨ ਕਰਨ ਵਾਲੇ ਰਬਾਬੀ ਹੀ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਭਾਈ ਸੱਤਾ ਬਲਵੰਡ ਦੁਆਰਾ ਸਰੰਦੇ ਨਾਲ ਕੀਰਤਨ ਕਰਨ ਦੀ ਸਾਖੀ ਮਿਲਦੀ ਹੈ। ਪਰ ਅੱਜ ਕਲ੍ਹ ਤੰਤੀ ਸਾਜ਼ਾਂ ਨਾਲ ਕੀਰਤਨ ਕਰਨ ਦੀ ਪ੍ਰੰਪਰਾ ਖਤਮ ਹੁੰਦੀ ਜਾ ਰਹੀ ਹੈ। ਰਾਗੀ ਸਿੰਘਾਂ ਨੇ ਸਿਰਫ਼ ਹਰਮੋਨੀਅਮ ਨੂੰ ਹੀ ਆਪਣਾ ਮਨਪਸੰਦ ਸਾਜ਼ ਬਣਾ ਲਿਆ ਹੈ। ਹੁਣ ਰਾਗੀਆਂ ਦੁਆਰਾ ਪ੍ਰਚਲਤ ਕੀਤੀ ਜਾ ਰਹੀ ਸਸਤੀ ਕੀਰਤਨ ਸ਼ੈਲੀ ਵਿੱਚ ਸ਼ਰੁਤੀਆਂ ਅਨੁਸਾਰ ਗਾਉਣ ਵਾਲੀ ਗੱਲ ਹਰਮੋਨੀਅਮ 'ਤੇ ਪੂਰੀ ਨਹੀਂ ਹੋ ਸਕਦੀ। 'ਮੀਂਡ' ਜੋ ਕਿ ਚੰਗੇ ਵਜੰਤ੍ਰੀ ਦੇ ਹੱਥੋਂ ਰਾਗ ਵਿੱਚ ਜਾਨ ਭਰ ਦਿੰਦੀ ਹੈ, ਵਾਜੇ ਵਿੱਚ ਨਹੀਂ ਨਿਕਲ ਸਕਦੀ। ਇਹ ਸਾਰੀਆਂ ਗੱਲਾਂ ਰਬਾਬ, ਸਿਰੰਦੇ, ਤਾਊਸ, ਵੀਣਾ, ਸਿਤਾਰ ਆਦਿ ਸਾਜ਼ਾਂ ਉੱਪਰ ਹੀ ਪੂਰੀਆਂ ਹੋ ਸਕਦੀਆਂ ਹਨ।

ਕਿਸੇ ਸਮੇਂ ਕਿਹਾ ਜਾਂਦਾ ਸੀ ਕਿ ਸਿੱਖਾਂ ਦਾ ਕੀਰਤਨ ਵਗਦੇ ਪਾਣੀਆਂ ਨੂੰ ਖੜ੍ਹਾ ਕਰ ਲੈਣ ਦੀ ਤਾਸੀਰ ਰੱਖਦਾ ਹੈ, ਪਰ ਹੁਣ ਤਬਲੇ ਦੀ ਥਪ-ਥਪ ਤੇ ਹਰਮੋਨੀਅਮ ਦੀਆਂ ਸਸਤੀਆਂ ਸੁਰਾਂ ਦੀ ਚੀਕਵੀਂ ਆਵਾਜ਼ ਉਹ ਅਸਰ ਪੈਦਾ ਨਹੀਂ ਕਰ ਪਾ ਰਹੀ। ਇਸ ਲਈ ਹਰਮੋਨੀਅਮ ਵਰਗੇ ਨੂੰ ਗੁਰਮਤਿ ਕੀਰਤਨ ਵਿਚੋਂ ਖਤਮ ਕਰਕੇ ਤੰਤੀ ਸਾਜ਼ਾਂ ਨਾਲ ਕੀਰਤਨ ਕਰਨ ਦੀ ਪਿਰਤ ਤੋਰਨੀ ਚਾਹੀਦੀ ਹੈ।



# ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਾਗਾਂ ਦੀ ਤਰਤੀਬ

*—ਸਵ: ਸਤਿਬੀਰ ਸਿੰਘ (ਪ੍ਰਿੰ.)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਰਾਗਾਂ ਦੀ ਅਜਿਹੀ ਤਰਤੀਬ ਰੱਖੀ ਹੈ ਕਿ ਆਤਮਿਕ ਜਗਤ ਦਾ ਢੂੰਡਾਊ ਜੀਵ ਰਾਗਾਂ ਵਿੱਚੋਂ ਦੀ ਲੰਘਦਾ ਤੇ ਵਿਚਰਦਾ ਸਫਲਤਾ ਦੀ ਸੀੜ੍ਹੀ ਚੜ੍ਹ ਜਾਂਦਾ ਹੈ। ਨਿਰੋਲ ਨਵੀਨ ਰਾਗ ਪ੍ਰਣਾਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹੈ। ਇਸ ਪ੍ਰਣਾਲੀ ਦਾ ਕੋਈ ਸਬੰਧ ਕਿਸੇ ਸ਼ਾਸਤਰੀ, ਵੈਸ਼ਨਵ, ਭਾਰਤੀ ਜਾਂ ਇਸਲਾਮੀ ਪ੍ਰਥਾ ਨਾਲ ਨਹੀਂ। ਸਿਰਫ਼ ਇਹ ਜਾਣਨ ਤੇ ਸਮਝਣ ਨਾਲ ਕਿ ਪਹਿਲਾਂ ਸਿਰੀ ਰਾਗ ਕਿਉਂ ਹੈ ਅਤੇ ਅੰਤਲਾ ਗੁਰੂ ਅਰਜਨ ਦੇਵ ਜੀ ਨੇ ਪ੍ਰਭਾਤੀ ਕਿਉਂ ਰੱਖਿਆ, ਨਿਰੋਲ ਨਵੀਨਤਾ ਦਾ ਪਤਾ ਲੱਗ ਜਾਇਏਗਾ। "**ਪ੍ਰਥਮ ਰਾਗ ਭੈਰਉ ਵੈ ਕਰਹੀ ॥**" ਦਾ ਆਦੇਸ਼ ਰਾਗ ਮਾਲਾ ਵਿੱਚ ਹੈ ਪਰ ਇੱਥੇ ਪਹਿਲ ਸਿਰੀ ਨੂੰ ਹੈ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਤਲਾ ਰਾਗ ਪ੍ਰਭਾਤੀ ਰੱਖਿਆ ਹੈ।

1. **ਰਾਗ ਸਿਰੀ :**

ਸਿਰੀ ਰਾਗ ਸ਼ਾਮ ਦਾ ਰਾਗ ਹੈ। ਸਿਰੀ ਦਾ ਰੂਪ ਇਹ ਦੱਸਿਆ ਗਿਆ ਹੈ ਕਿ ਗਹਿਣਿਆਂ ਨਾਲ ਲੱਦੀ ਖ਼ੂਬਸੂਰਤ ਇਸਤਰੀ, 'ਸੁ ਤ੍ਰਯ ਭੂਖਨ ਅੰਗ ਸ਼ੁਭ' ਫਿਰ ਸਿਰੀ ਬਾਰੇ ਇਹ ਵੀ ਪ੍ਰਚਲਤ ਹੈ। ਅਤਿ ਗਰਮੀ ਤੇ ਅਤਿ ਸਰਦੀ ਵਿੱਚ ਗਾਇਆ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਹ ਹੋਕਾ ਦੇ ਰਹੇ ਹਨ ਕਿ ਜਦ ਗੁਰੂ ਨਾਨਕ ਜੀ ਆਏ, ਗੁਣਾਂ ਦੀ ਸ਼ਾਮ ਪੈ ਗਈ ਸੀ। ਲੰਮੀ ਰਾਤ ਅੱਗੋਂ ਦਿਸ ਰਹੀ ਸੀ। ਹੱਥ ਨੂੰ ਹੱਥ ਵਿਖਾਈ ਨਹੀਂ ਸੀ ਦੇਂਦਾ। ਨਾ ਕੋਈ ਦੀਵਾ ਅਤੇ ਨਾ ਹੀ ਕੋਈ ਰਾਹ ਦਾ ਚਾਨਣ ਟੁਰਨ ਲੱਗਿਆ ਕਿਉਂਕਿ ਦੀਵਾ ਨਹੀਂ ਬਾਲਿਆ। ਦੀਵਾ ਨਹੀਂ ਬਲਦਾ ਬਗੈਰ ਤੇਲ ਦੇ ਅਤੇ ਲਾਟ ਨਹੀਂ ਨਿਕਲਦੀ ਬਿਨਾਂ ਵੱਟੀ ਤੋਂ। ਭਉ ਦੀ ਵੱਟੀ, ਸ਼ਬਦ ਰੂਪੀ ਤੇਲ ਅਤੇ ਸੱਚ ਦੀ ਤੀਲੀ ਬਾਲਿਆਂ ਰਾਹ ਰੌਸ਼ਨ ਹੋ ਜਾਂਦਾ ਹੈ। ਲੰਮੀ ਉਮਰ ਰੂਪੀ ਰਾਤ ਵਿੱਚ ਜੋ-ਜੋ ਵੀ ਜਗਿਆਸੂ ਨਾਲ ਬੀਤਣੀ ਹੈ, ਉਸਨੂੰ ਰਾਗਾਂ ਦੀ ਨਿਰਾਲੀ ਤਰਤੀਬ ਰਾਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਸਾ ਦਿੱਤਾ ਹੈ।

ਸਿਰੀ ਰਾਗ ਮੁੜ-ਸੁਰਜੀਤੀ ਦਾ ਵੀ ਰਾਗ ਹੈ। ਇਨਕਲਾਬ ਦਾ ਸੂਚਕ ਹੈ। ਮੁਰਦਿਆਂ ਨੂੰ ਜੀਵਾਲਨ ਵਾਲੀ ਸ਼ਕਤੀ ਕਹਿੰਦੇ ਹਨ, ਇਸ ਰਾਗ ਵਿੱਚ ਹੈ।

ਬਾਣੀ ਪੜ੍ਹਦਿਆਂ ਮੇਰਾ ਯਕੀਨ ਬੱਝਾ ਹੈ ਕਿ ਜੇਕਰ ਕਿਸੇ ਵੇਲੇ ਸ਼ਬਦ ਦੇ ਭਾਵ ਦਾ ਪਤਾ ਨਾ ਵੀ ਲੱਗੇ ਤਾਂ ਕੇਵਲ ਇਹ ਮਾਲੂਮ ਹੋ ਜਾਣ ਤੇ ਕਿ ਕਿਸ ਰਾਗ ਦਾ ਸ਼ਬਦ ਹੈ ਤਾਂ ਭਾਵ-ਅਰਥ ਪ੍ਰਗਟ ਹੋ ਜਾਇਏਗਾ ਕਿਉਂਕਿ ਰਾਗ ਦਾ ਅਰਥ ਹੀ ਇਹ ਹੈ ਜੋ ਮਨ ਨੂੰ ਕਿਸੇ ਭਾਵ ਵਿੱਚ ਲੈ ਜਾ ਕੇ ਰੰਗ ਦੇਵੇ। ਹੋਰ, ਹਰ ਰਾਗ ਦਾ ਸੁਭਾਅ, ਰਾਗ ਦੇ ਪਹਿਲੇ ਸ਼ਬਦ ਵਿੱਚ ਹੈ। ਜੋ ਰਾਗ ਦਾ ਸਰੂਪ ਸੰਗੀਤ-ਵੇਤਿਆਂ ਨੇ ਮਿੱਥਿਆ, ਉਸਨੂੰ ਸ਼ਬਦ ਵਿੱਚੋਂ ਹੀ ਢੂੰਡਿਆ ਜਾ ਸਕਦਾ ਹੈ। ਜ਼ਰਾ ਗਹੁ ਨਾਲ ਦੇਖਿਆਂ ਇਹ ਰਹੱਸ ਖੁਲ੍ਹਣਾ ਆਰੰਭ ਹੋ ਜਾਇਏਗਾ।

2. **ਰਾਗ ਮਾਝ :**

ਮਾਝ ਵਿਚੋਂ ਲੰਘਦੀ ਆਤਮਾ ਹੂਕ ਕੱਢਦੀ ਹੈ। ਹੇਕ ਲਗਾਉਂਦੀ ਹੈ, ਉੱਚੀ ਬੋਲਦੀ ਹੈ। ਵਿਛੋੜੇ ਦੀ ਕਸਕ ਮਹਿਸੂਸ ਕਰਦੀ ਹੈ। ਕ੍ਰਿਪਾ ਦੀ ਯਾਚਨਾ ਹਿਰਦੇ ਵਿੱਚ ਕਰਦੀ ਹੈ। ਮਾਝ ਨਿਰੋਲ ਪੰਜਾਬੀ ਰਾਗ ਹੈ। ਮਾਝਾਂ ਨਿਰੋਲ ਪੰਜਾਬੀ ਲੋਕ-ਕਾਵਿ ਹੈ। ਇਸੇ ਹੀ ਇਲਾਕੇ ਵਿੱਚ ਮਾਝਾਂ ਉੱਚੀ ਹੇਕ ਕੱਢ ਕੇ ਹੱਥ ਕੰਨ 'ਤੇ ਧਰ ਕੇ ਗਾਈਆਂ ਜਾਂਦੀਆਂ ਹਨ। ਫਿਰ ਇਹ ਵੀ ਦੇਖਣ ਵਾਲੀ ਗੱਲ ਹੈ ਕਿ ਮਾਝ ਵਿੱਚ ਭਗਤਾਂ ਦੀ ਬਾਣੀ ਨਹੀਂ ਹੈ। ਬਾਰਹ ਮਾਹ ਵੀ ਇਸੇ ਵਿੱਚ ਹੈ। ਜਿਵੇਂ ਜ਼ਿਮੀਂਦਾਰ ਮੀਂਹ ਦੀ ਉਡੀਕ ਕਰਦਾ ਹੈ ਤਿਵੇਂ ਜਗਿਆਸੂ ਪ੍ਰਭੂ ਦੀਦਾਰ ਦੀ। 'ਮੀਹੁ ਪਇਆ ਪਰਮੇਸਰਿ ਪਾਇਆ ॥'' ਇਸੇ ਰਾਗ ਦੀਆਂ ਤੁਕਾਂ ਹਨ। 'ਰਤੁ ਪੀਣੇ' ਰਾਜਿਆਂ ਦਾ ਜ਼ਿਕਰ ਵੀ ਇੱਥੇ ਹੈ। ਗੰਨੇ ਪੀੜਦੇ ਦੇਖੇ ਜਾ ਸਕਦੇ ਹਨ, ਫਸਲਾਂ ਕੱਟੀਆਂ ਜਾਂਦੀਆਂ ਦੇ ਦ੍ਰਿਸ਼ ਇੱਥੇ ਹਨ। ਰਾਜ, ਮਾਲ ਤੇ ਰੂਪ ਵਿੱਚ ਮਸਤ ਲੋਕੀ ਫਿਰ ਰਹੇ ਹਨ, ਪਰ ਸੰਤੋਖ ਰੂਪੀ, ਗੁਰੂ-ਰੁੱਖ ਅਜਿਹਾ ਹੈ ਜਿਸ ਪਾਸ ਗਿਆਂ ਠੰਡ ਮਿਲਦੀ ਹੈ। **'ਬਿਲਪ ਕਰੇ ਚਾਤ੍ਰਿਕ ਕੀ ਨਿਆਈ'** ਦਾ ਵਿਰਲਾਪ ਵੀ ਇੱਥੇ ਹੀ ਹੈ। ਕ੍ਰਿਪਾ ਹੋ ਜਾਵੇ ਤਾਂ ਭਾਗ ਵੀ ਇੱਥੇ ਹੀ ਜਾਗਦੇ ਹਨ।

3. **ਰਾਗ ਗਉੜੀ :**

ਵਿਲਕਦੀ ਆਤਮਾ ਕ੍ਰਿਪਾ ਦੀ ਯਾਚਨਾ ਕਰਦੀ ਤੇ ਇਹ ਕਹਿੰਦੀ ਕਿ **'ਭਾਗੁ ਹੋਆ ਗੁਰਿ ਸੰਤੁ ਮਿਲਾਇਆ 'ਗਉੜੀ'** ਵਿੱਚ ਪ੍ਰਵੇਸ਼ ਕਰਦੀ ਹੈ। ਗੰਭੀਰਤਾ ਦਾ ਵਾਤਾਵਰਣ ਬਣਾਏ ਬਗ਼ੈਰ ਸੁਖ ਨਹੀਂ ਮਿਲਦਾ। ਗੰਭੀਰ ਹੋਇਆਂ ਸਾਰੇ ਮਸਲੇ ਇਸਦੇ ਸਾਹਮਣੇ ਆਉਣਗੇ। ਬ੍ਰਹਮ, ਪ੍ਰਕਿਰਤੀ ਜੀਵਨ, ਮੌਤ, ਆਤਮਾ, ਮੁਕਤੀ ਵਰਗੇ ਸਭ ਮਸਲਿਆਂ ਦਾ ਇਸ ਰਾਗ ਦੀ ਬਾਣੀ 'ਚ ਪ੍ਰਕਾਸ਼ ਹੈ। ਇਹ ਰਾਗ ਭੈ ਤੇ ਭਉ ਵਿਚਲੇ ਸੰਤੁਲਨ ਦਾ ਗਹਿਰ ਗੰਭੀਰ ਰਾਗ ਹੈ ਜਿਸ ਸਦਕਾ ਉਸ ਸੱਚੇ ਨੇ ਮਨ ਵਿੱਚ ਵਸਣਾ ਹੈ :

***ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥*** (ਅੰਗ ੩੧੧)

4. **ਰਾਗ ਆਸਾ :**

ਰਾਗ ਆਸਾ ਦਰਸਾਂਦਾ ਹੈ ਕਿ ਆਸਾ ਨਹੀਂ ਛੱਡਣੀ। ਇਹ ਗੰਢਾਂ ਖੋਲ੍ਹਣ ਨਾਲ ਨਹੀਂ ਖੁਲ੍ਹਣੀਆਂ, ਕੱਟਣੀਆਂ ਹੀ ਪੈਣਗੀਆਂ। ਇਹ ਗੰਢਾਂ ਪਖੰਡ, ਭਰਮ, ਭੇਖ, ਦਿਖਾਵੇ ਤੇ ਬਾਹਰਲੇ ਕਰਮਾਂ ਦੀਆਂ ਹਨ। ਆਸਾ ਦੀ ਵਾਰ ਵਿੱਚ ਕਮਜ਼ੋਰੀਆਂ ਹੀ ਤਾਂ ਦਰਸਾਈਆਂ ਹਨ। ਉਂਝ ਇਹ ਗੰਢਾਂ ਬਿਖਮ ਹਨ ਪਰ 'ਉਦਮੁ ਕਰਤ ਹੋਵੈ ਮਨੁ ਨਿਰਮਲੁ'। 'ਸ਼ਬਦ ਚੀਨੈ' ਸੁਖ ਮਿਲੇਗਾ। ਗੁਰ-ਸਿੱਖਾਂ ਮਨ ਸਦਾ ਵਧਾਈਆਂ ਹਨ। ਪਹਿਲਾਂ ਕਿਤਨੀ ਭਟਕਣਾ ਸੀ ਜਦ ਕੁਰੂਪ ਕੁਲੱਖਣੀ ਮਤਿ ਸੀ। ਆਸਾ ਦਰਸਾਂਦੇ ਹੁਣ ਕਿਹਾ ਹੈ : 'ਅਬ ਕੀ ਸਰੂਪਿ ਸੁਜਾਨਿ ਸੁਲਖਨੀ' ਕਿਉਂਕਿ 'ਸਹਿਜੇ ਉਦਰਿ ਧਰੀ' ਹੈ। ਆਸਾ ਗਾਇਆ ਹੀ ਠੰਡ ਦੇ ਵੇਲੇ ਜਾਂਦਾ ਹੈ :

'ਚਿਰ ਘਰੀਂ ਨਿਸ ਰਹੈ ਗਾਉਣ' ਦਾ ਹੁਕਮ ਹੈ।

ਇਸੇ ਲਈ 'ਆਸਾ ਦੀ ਵਾਰ' ਦਾ ਭੋਗ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਪਾਇਆ ਜਾਂਦਾ ਹੈ ਜਾਂ ਸ਼ਾਮ ਨੂੰ ਸੋਦਰੁ ਦੀ ਪਉੜੀ ਆਸਾ ਵਿੱਚ ਲਗਾਏ ਜਾਣ ਦਾ ਆਦੇਸ਼ ਹੈ।

ਦਿਹਾੜੀ ਦੀ ਦੌੜ-ਭੱਜ ਪਿੱਛੋਂ ਫਿਰ ਟਿਕਾਅ ਦੀ ਲੋੜ ਹੈ ਅਤੇ ਇਹ ਸੋਦਰੁ ਤੋਂ ਹੀ ਮਿਲਦੀ ਹੈ। ਮਨੁੱਖ ਦੀ ਬਰਾਬਰਤਾ 'ਤੇ ਵੀ ਜ਼ੋਰ ਹੈ। ਘਬਰਾਹਟ ਤੋਂ ਉਤਾਂਹ ਇਸ ਰਾਗ ਨੇ ਉਠਾਉਣਾ ਹੈ। ਇਹ ਵੀ ਗਿਆਨ ਕਰਾਇਆ ਜਾਂਦਾ ਹੈ ਕਿ ਹਰ ਹਰਕਤ ਪਿੱਛੇ ਉਸ ਦੀ ਸ਼ਕਤੀ ਹੈ। ਅਰਦਾਸ ਅਵੱਸ਼ ਸੁਣੀ ਜਾਂਦੀ ਹੈ। ਰਾਗ ਦਾ ਸਾਰਾ ਮਾਹੌਲ ਹੀ ਆਸ਼ਾਵਾਦੀ ਹੈ। ਜੇ ਮਨੁੱਖੀ ਕਮਜ਼ੋਰੀਆਂ ਦਾ ਜ਼ਿਕਰ ਵੀ ਹੈ ਤਾਂ ਨਾਲ ਹੀ ਦਾਰੂ ਦੱਸਿਆ ਹੈ।

5. **ਰਾਗ ਗੂਜਰੀ :**

ਇਸ ਉਦਮ ਕਰਨ ਤੋਂ ਗਿਆਤ ਹੋਵੇਗਾ ਕਿ 'ਗੂਜਰੀ ਜਾਤ' ਗਵਾਰ ਹੈ। ਜਿਵੇਂ ਗਵਾਲੇ ਗਾਵਾਂ ਚਰਾਉਣ ਲਈ ਬਾਹਰ ਜਾਂਦੇ ਹਨ ਤਾਂ ਗਊ-ਧੂੜ ਉਡਦੀ ਹੈ। ਗੁਬਾਰ ਵਿੱਚ ਵਿਚਰਦਿਆਂ ਕਈ ਵਾਰੀ ਰਾਹ ਵੀ ਗਵਾਚ ਜਾਂਦਾ ਹੈ। ਇਹ ਗਵਾਚਣਾ ਹੈ, ਇੰਦਰੀ ਰਸ ਕਰਕੇ, ਸਿਮਰਨ ਦੀ ਸੋਝੀ ਨਾ ਹੋਣ ਕਰਕੇ। ਨਾਮ ਦਾ ਚੰਦਨ ਘਸਾ ਕੇ ਲਗਾਉਣ ਨਾਲ ਇਹ ਬਾਹਰਲਾ ਗਰਦ-ਗੁਬਾਰ ਹਟ ਜਾਏਗਾ। ਪੂਜਾ ਦੇ ਸਹੀ ਭਾਵ ਪਤਾ ਲੱਗ ਜਾਂਦੇ ਹਨ। ਜਿਵੇਂ ਸਵੇਰ ਦੇ ਗਏ ਪਸ਼ੂ ਸ਼ਾਮੀਂ ਘਰ ਮੁੜਦੇ ਹਨ, ਤਿਵੇਂ ਇੰਦਰੀਆਂ ਝੱਖ ਮਾਰ, ਸ਼ਬਦ ਸੁਣ ਸ਼ਾਂਤ ਹੋ ਘਰ ਆ ਟਿਕਣਗੀਆਂ। ਸਭ ਕੁਝ ਸੋਹਣਾ-ਸੋਹਣਾ, ਚੰਗਾ-ਚੰਗਾ ਲੱਗਣ ਲੱਗ ਪੈਂਦਾ ਹੈ। ਗੂਜਰੀ ਦੇ ਸਰੂਪ ਬਾਰੇ ਇਉਂ ਵੀ ਲਿਖਿਆ ਗਿਆ ਹੈ :

*ਕੰਚਨ ਜਟਤ, ਹਸਤਿ ਕੇ ਦਾਂਤਨ,*
*ਪਟ ਉਤਮ ਤਨ ਪਾਏ।*
*ਮਧ-ਯਾਵਨੀ ਜਾਸ ਕੀ ਮੁੰਦਰਾ,*
*ਖਟ ਤਾਨਨ ਮਿਲ ਗਾਏ।*

6. **ਰਾਗ ਦੇਵਗੰਧਾਰੀ :**

ਤਨ ਮਨ ਅਰਪ ਖ਼ੁਸ਼ੀ ਜੋ ਮਿਲਦੀ ਹੈ ਉਹ ਹੀ ਦੇਵਗੰਧਾਰੀ ਹੈ। ਦੇਵਗੰਧਾਰੀ ਦਾ ਪ੍ਰਭਾਵ ਖ਼ੁਸ਼ਬੂ ਪੈਦਾ ਕਰਨਾ ਹੈ। ਇਸ ਰਾਗ ਵਿੱਚ ਵਿਚਰਦੇ ਹੀ ਪਤਾ ਲੱਗੇਗਾ ਕਿ ਖ਼ੁਸ਼ੀ ਚਰਨ ਸ਼ਰਨ ਵਿੱਚ ਹੈ। ਮਾਂ ਦੇ ਚਰਨਾਂ ਵਿੱਚ ਹੈ। ਗੁਰੂ ਦੇ ਪਾਸ ਬੈਠਿਆਂ ਹੈ। ਝੂਠਾ ਪਿਆਰ ਛੱਡਣ ਵਿੱਚ ਹੈ। ਉਹ ਭਟਕਣਾ ਜੋ ਗੂਜਰੀ ਵਿੱਚ ਬਹੁਤ ਤਿੱਖੀ ਸੀ। ਦੇਵਗੰਧਾਰੀ ਵਿੱਚ ਆ ਕੇ ਥੰਮ ਗਈ ਹੈ। ਸਹਾਰਾ ਜਿਹਾ ਮਿਲਿਆ ਲੱਗਦਾ ਹੈ।

7. **ਰਾਗ ਬਿਹਾਗੜਾ :**

ਪਰ ਜੀਵ ਆਤਮਾ ਨੂੰ ਡਰ ਸਮਾਇਆ ਰਹਿੰਦਾ ਹੈ ਕਿ ਵਿਛੜੇ ਕਿ ਵਿਛੜੇ। ਸੋ ਬਿਹਾਗੜਾ ਹੈ, ਜੋ ਵਿਯੋਗ ਉਠਾਂਦਾ ਹੈ। ਵਿਯੋਗ ਨੂੰ ਗੁਰੂ ਦਾ ਬਣ ਕੇ, ਮਰਦਾਨਾ ਹੋ ਦੂਰ ਕਰਨਾ ਹੈ। ਮਰਦਾਨਾ ਬਣਨਾ ਸ਼ਬਦ ਵਿੱਚ ਰਤਿਆ ਹੋਣਾ ਹੈ।

8. **ਰਾਗ ਵਡਹੰਸੁ :**

ਇਹ ਹੀ ਵਡਹੰਸੁ ਹੈ। 'ਸਬਦਿ ਰਤੇ ਵਡਹੰਸ ਹੈ' ਸ਼ਬਦ ਵਿੱਚ ਰਤਿਆਂ ਲਈ ਦੇਹ ਘੋੜੀ 'ਤੇ ਕਾਬੂ ਪਾਉਣਾ ਪਹਿਲਾ ਕਰਮ ਹੈ। ਜ਼ਬਾਨ 'ਤੇ ਕਾਬੂ ਰੱਖਣਾ ਹੈ। ਜੇ ਸਰੀਰ ਕਾਬੂ ਵਿੱਚ ਨਾ ਹੋਵੇ ਤਾਂ ਇੰਝ ਲੱਗਦਾ ਹੈ ਕਿ ਘੁੱਪ ਹਨੇਰਾ ਛਾਇਆ ਹੋਇਆ ਹੈ। ਅੰਤਾਂ ਦੀ ਕਾਹਲ

ਤੇ ਘਬਰਾਹਟ ਪੈਦਾ ਹੋ ਜਾਂਦੀ ਹੈ ਅਤੇ ਫਿਰ ਦੋਬਾਰਾ ਭੈ ਤੇ ਭਰਮ ਆ ਚਮੜਦੇ ਹਨ। ਮੌਤ ਵੇਲੇ ਗਾਏ ਜਾਣ ਵਾਲੇ ਲੋਕ ਗੀਤਾਂ ਦਾ ਰੂਪ 'ਅਲਾਹਣੀਆਂ' ਇਸੇ ਰਾਗ ਵਿੱਚ ਹਨ।

**9. ਰਾਗ ਸੋਰਠਿ :**

ਸੋਰਠਿ ਹਨੇਰੇ ਦਾ ਰਾਗ ਹੈ ਤੇ ਹੁਣ ਸੋਰਠਿ ਹੀ ਗਾਇਆ ਹੈ। ਇਹ ਹੁਕਮ ਹੈ :

*ਸੋਰਠਿ ਤਾਮਿ ਸੁਹਾਵਣੀ, ਜਾ ਹਰਿ ਨਾਮੁ ਢੰਢੋਲੇ ॥* (ਅੰਗ ੬੪੨)

ਰਸਮੀ ਧਰਮ ਤੇ ਕਰਮ-ਕਾਂਡ ਨੂੰ ਛੱਡਣ ਨਾਲ ਹੀ ਸੁਖ ਮਿਲੇਗਾ। ਜੇ ਅਜਿਹਾ ਨਾ ਕੀਤਾ ਤਾਂ ਭਟਕਣਾ ਬਣੀ ਰਹੇਗੀ।

ਪ੍ਰੇਮ ਬਿਨਾਂ ਸਭ ਨਿਰਾਰਥਕ ਹੈ। **'ਹਿਰਦੈ ਕਪਟੁ ਮੁਖ ਗਿਆਨੀ ॥'** ਹੁੰਦੇ, ਕਰਮ-ਕਾਂਡੀ ਪ੍ਰਾਣੀ ਬਿਲੋਵਣ ਹਾਰੇ ਹਨ। ਖਾਲਸਾ ਉਹ ਹੈ, ਜਿਸ ਪ੍ਰੇਮ ਭਗਤ ਜਾਣ ਲਈ ਹੈ :

*ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥* (ਅੰਗ ੬੫੫)

ਖਾਲਸਾ, ਅੰਧੇਰੇ ਵਿੱਚ ਪ੍ਰਕਾਸ਼ ਕਰਨ ਲਈ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਜਿਆ ਸੀ। ਪਾਣੀ ਰਿੜਕਣ ਦੀ ਥਾਂ **'ਹਰਿ ਕਾ ਬਿਲੋਵਨਾ'** ਬਿਲਾਉਣਾ ਚਾਹੀਦਾ ਹੈ। ਇਕ ਸੋਰਠਿ ਰਸ ਹੈ। **'ਸੋਰਠਿ ਸਦਾ ਸੋਹਾਵਣੀ ਜੇ ਸਚਾ ਮਨਿ ਹੋਇ'** ਫਿਰ ਨਾ ਦੰਦੀ ਮੈਲ ਹੈ, ਨਾ ਮਨ ਵਿੱਚ ਕਾਤੀ ਹੈ, ਨਾ ਜੀਭ ਨੂੰ ਉਲੀ ਝੂਠ ਦੀ ਲੱਗੀ ਹੈ। ਜੀਭ ਸੱਚੀ ਸੁੱਚੀ ਹੈ। ਰਵਿਦਾਸ ਜੀ ਕਹਿੰਦੇ ਹਨ ਜਦ ਭਰਮ ਭਉ ਮਿਟ ਗਿਆ, ਸਹਿਜ ਆ ਗਿਆ।

**10. ਰਾਗ ਧਨਾਸਰੀ :**

ਸੋ ਦਰਸ਼ਨ ਦੀ ਪਿਆਸ ਲਗਾ ਹੁਣ ਆਤਮਾ ਸੋਰਠਿ ਤੋਂ ਧਨਾਸਰੀ ਵਿੱਚ ਪੁੱਜਦੀ ਹੈ। ਅਗਲਾ ਰਾਗ ਦੱਸਦਾ ਹੈ ਕਿ ਜਿਤਨਾ ਹਨੇਰਾ ਵੱਧ ਹੋ ਜਾਏ ਤਾਰਿਆਂ ਦੀ ਰੌਸ਼ਨੀ ਉਤਨੀ ਹੀ ਵੱਧ ਜਾਂਦੀ ਹੈ। ਜੋ ਤਾਰਿਆਂ ਦੀ ਸੇਧ ਟੁਰਦੇ ਹਨ ਉਹ ਭਟਕਦੇ ਨਹੀਂ। ਧਨਾਸਰੀ ਗਾਇਆਂ ਰਾਹ ਮਿਲ ਜਾਂਦਾ ਹੈ। ਆਤੁਰ ਹੋ ਕੇ ਪੁਕਾਰਦੇ ਰਹਿਣਾ ਚਾਹੀਦਾ ਹੈ। ਦ੍ਰਿਸ਼ਟੀ ਨਿੱਕੀ ਤੇ ਨੀਵੀਂ ਕਦੇ ਨਹੀਂ ਰੱਖਣੀ। ਸਭ ਭਗਤਾਂ ਦੀਆਂ ਆਰਤੀਆਂ ਇਸੇ ਰਾਗ ਵਿੱਚ ਹਨ :

*'ਧਨਾਸਰੀ ਧਨਵੰਤੀ ਜਾਣੀਐ ਭਾਈ,*
*ਜਾਂ ਸਤਿਗੁਰ ਕੀ ਕਾਰ ਕਮਾਇ ॥* (ਅੰਗ ੧੪੧੯)

**11. ਰਾਗ ਜੈਤਸਰੀ :**

ਸਤਿਗੁਰੂ ਦੀ ਦੱਸੀ ਕਾਰ ਕਮਾਉਂਦਿਆਂ, ਨਾਮ ਧਨ ਇਕੱਠਾ ਕਰ ਅੰਤ੍ਰੀਵ ਖੁਸ਼ੀ ਲੈਣ ਲਈ ਜੈਤਸਰੀ ਜਾ ਪੁੱਜੀਦਾ ਹੈ।

ਜੈਤਸਰੀ ਦਾ ਪ੍ਰਭਾਵ ਸੁਖ ਤੇ ਖੁਸ਼ੀ ਦੇਣ ਵਾਲਾ ਹੈ। ਗ਼ਮੀ-ਖੁਸ਼ੀ, ਹਰਖ-ਸੋਗ ਵਿੱਚ ਵੀ ਮਨ ਦੀ ਉਧੇੜ-ਬੁਣ ਲੱਗੀ ਰਹਿੰਦੀ ਹੈ। ਕੁਝ ਸੰਕੋਚ ਜਿਹਾ ਵੀ ਰਹਿੰਦਾ ਹੈ। ਜੈਤਸਰੀ ਸਰਦ ਰੁੱਤ ਵਿੱਚ ਹੀ ਗਾਈ ਜਾਂਦੀ ਹੈ :

*ਨਾਥ ਕਛੂਅ ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ ॥* (ਅੰਗ ੭੧੦)

ਵਾਲੀ ਹੂਕ ਹੈ। ਬੇਨਤੀ ਹੈ :

*ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥* (ਅੰਗ ੭੦੧)

## 12. ਰਾਗ ਟੋਡੀ :

ਰਤਾ ਕੁ ਖੁਸ਼ੀ ਆਉਣ 'ਤੇ ਆਮ ਤੌਰ 'ਤੇ ਕੱਚਾ ਮਨੁੱਖ ਭਟਕ ਵੀ ਜਾਂਦਾ ਹੈ। ਕਈ ਦਰਾਂ 'ਤੇ ਜਾਣਾ ਅਰੰਭ ਕਰ ਦੇਂਦਾ ਹੈ। ਇਸ ਖ਼ਿਆਲ ਨਾਲ ਕਿ ਸ਼ਾਇਦ ਸੁਖ ਖ਼ੁਸ਼ੀ ਕਿਸੇ ਵਿਅਕਤੀ ਦੀ ਬਰਕਤ ਨਾਲ ਮਿਲੀ ਹੈ। ਟੋਡੀ ਬਾਰੇ ਪ੍ਰਸਿੱਧ ਹੈ ਕਿ ਇਹ ਗਾ ਕੇ ਗਵੱਯਾ ਦਰਬਾਰ ਵਿੱਚ ਝੋਲੀ ਅੱਡ ਬਖ਼ਸ਼ੀਸ਼ ਮੰਗਦਾ ਸੀ। ਟੋਡੀ ਦੀ ਬਾਣੀ ਵਿੱਚ ਇੱਕੋ ਨੂੰ ਸਲਾਹੁਣ ਦਾ ਮਜ਼ਮੂਨ ਲਿਆ ਹੈ ਤਾਂ ਕਿ ਇਹ ਦੁਨਿਆਵੀ ਦਰਾਂ 'ਤੇ ਭਟਕਦਾ ਨਾ ਫਿਰੇ। ਜਿਨ੍ਹਾਂ ਨੇ ਵੀ ਮਨੁੱਖਾਂ ਦੇ ਦਰ ਜਾਂ ਲੜ ਪਕੜੇ ਉਹ ਦੁਖੀ, ਪਰ ਜਿਨ੍ਹਾਂ ਪ੍ਰਭੂ ਦਾ ਪੱਲਾ ਪਕੜਿਆ ਉਹ :

*ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ ॥* (ਅੰਗ ੭੧੧)

## 13. ਰਾਗ ਬੈਰਾੜੀ :

ਸੋ ਜਦ ਜਗਿਆਸੂ ਦੀ ਝੋਲੀ ਵਿੱਚ ਪ੍ਰਭੂ ਦਰੋਂ ਬਰਕਤ ਪੈਂਦੀ ਹੈ ਤਾਂ ਮਾਲਾ ਮਾਲ ਹੋਇਆ ਸਮਝਦਾ ਹੈ। ਬੈਰਾੜੀ ਦਾ ਰੂਪ ਹੈ ਸਿਰ ਤੋਂ ਲੈ ਕੇ ਪੈਰਾਂ ਤੱਕ ਗਹਿਣਿਆਂ ਨਾਲ ਲੱਦੀ ਅਤੇ :

*'ਆਪਣੇ ਧਾਮ ਸਖੀ ਸੌ, ਮਿਲ ਕੇ ਰਟੈ ਰਾਗ ਮਨ ਭਾਏ।'*

ਅਤੇ

*"ਸਦਾ ਮੁਖ ਮੀਠੀ।"*

ਬੜੀ ਮਿਠਾਸ ਹੈ ਇਸ ਰਾਗ ਵਿੱਚ। ਬੈਰਾੜੀ ਵਿੱਚ ਦਿਸੇਗਾ ਕਿ

*"ਸੰਕਰ ਕ੍ਰੋੜ ਤੇਤੀਸ,"*

ਬੇਸ਼ਕ ਧਿਆਈ ਜਾਣ ਪਰ ਉਹ,

*'ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥'* (ਅੰਗ ੭੨੦)

*'ਕਾਇਆ ਨਗਰਿ ਬਸਤ ਹਰਿ ਸੁਆਮੀ'*

ਅਤੇ

*ਸਰਬ ਸੂਖ ਹਰਿ ਨਾਮਿ ਵਡਾਈ ॥* (ਅੰਗ ੭੨੦)

ਵਿਚ ਹੈ।

## 14. ਰਾਗ ਤਿਲੰਗ :

ਤਿਲੰਗ ਵਿੱਚ ਆ ਕੇ ਕੁਝ ਤਿੱਖਾ-ਤਿੱਖਾ ਮਹਿਸੂਸ ਕਰੇਗੀ ਜੀਵ ਆਤਮਾ। ਰਿਧੀ ਸਿਧੀ ਮਿਲਦੀ ਦਿਸੇਗੀ। ਕੁਝ ਆਂਦਾ-ਜਾਂਦਾ, ਕੁਝ ਖੋਇਆ-ਪਾਇਆ ਮਿਲਦਾ ਗਿਆ ਮਹਿਸੂਸ ਹੋਵੇਗਾ।

ਤਿਲੰਗ ਦੀ ਸੁਰ ਹੈ :

*'ਸਾਨ ਪੈ ਕ੍ਰਿਪਾਨ ਕੇ ਘਸੇ ਤੇ ਸੁਰ, ਸੋ ਤਿਲੰਗੀ।'*

ਚਿੰਗਾਰੀਆਂ ਨਿਕਲਦੀਆਂ ਹਨ ਜਦ ਸਾਨ 'ਤੇ ਚੜ੍ਹ, ਤਲਵਾਰ ਤਿੱਖੀ ਕੀਤੀ ਜਾਂਦੀ ਹੈ। ਆਵਾਜ਼ ਤਿੱਖੀ ਹੈ ਤਿਲੰਗ ਦੀ। ਰਾਗ ਤਿਲੰਗ ਵਿੱਚ ਕਟਾ-ਵੱਢੀ ਵਾਲਾ ਵਾਤਾਵਰਣ ਬਣਿਆ ਮਿਲੇਗਾ। ਤਿਲੰਗ ਦਾ ਰੂਪ ਹੈ :

*ਅੱਖਾਂ ਖੁੱਲ੍ਹੀਆਂ, ਪ੍ਰਸੰਨ ਮੁਖ, ਆਵਾਜ਼ ਕੋਕਲ ਵਾਂਗ।*
*"ਲੋਚਨ ਬਿਸਾਲ ਸਮ, ਕੁੰਜ ਔ ਪ੍ਰਸੰਨ ਮੁਖ, ਕੰਠ*
*ਕੋਕਿਲਾ ਤੇ ਨੀਕੋ ਮੋਤੀ ਮਾਲ ਭਾਵਤੀ।"*

ਜਿਵੇਂ ਹਥਿਆਰ ਤਿੱਖਾ ਕਰਨਾ ਜ਼ਰੂਰੀ ਹੈ ਤਿਵੇਂ ਹੁਕਮ ਹੈ :

*ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥* (ਅੰਗ ੭੨੭)

ਤਿੱਖੀਆਂ ਸੁਰਾਂ ਦੇਖਣੀਆਂ ਹਨ ਤਾਂ 'ਪਾਪ ਕੀ ਜੰਞ' ਚੜ੍ਹੀ ਇਸੇ ਰਾਗ ਵਿੱਚ ਦੇਖੋ। ਜੋਰੀ ਮੰਗਦਾ ਦਾਨ ਬਾਬਰ ਨੂੰ ਤੱਕੋ। ਸ਼ੈਤਾਨ ਨੂੰ ਅਗਦ, ਜ਼ਬਰਦਸਤੀ ਨਿਕਾਹ ਪੜ੍ਹਦੇ ਦੇਖੋ। 'ਖੂਨ ਕੇ ਸੋਹਿਲੇ' ਤੇ 'ਰਤ ਕਾ ਕੁੰਗੂ' ਪਾਏ ਹੋਏ ਮਜ਼ਲੂਮ ਤੱਕੋ। ਪਰ ਹੈ ਇਹ 'ਰਾਇਸਾ, ਪਿਆਰੇ ਕਾ ਰਾਇਸਾ।' ਉਸਦੀ ਲੀਲਾ, ਤਮਾਸ਼ਾ, ਖੇਡ 'ਬਾਜੀ ਸੰਸਾਰ' ਦਾ ਜ਼ਿਕਰ ਗੁਰੂ ਰਾਮਦਾਸ ਜੀ ਇਸ ਲਈ ਕਰਦੇ ਹਨ ਅਤੇ 'ਕਰਤੇ ਕੁਦਰਤੀ ਮੁਸਤਾਕ' ਕੋਈ ਵਿਰਲਾ ਹੀ ਦਿਸਦਾ ਹੈ। ਵਾਹਿਗੁਰੂ ਦਾ ਭਿਆਨਕ ਰੂਪ ਦੇਖ ਜਾਂ ਕਈ ਮਾਯੂਸ ਹੋ ਬੈਠ ਜਾਂਦੇ ਹਨ ਜਾਂ ਮੁਨਕਰ ਹੋ ਜਾਂਦੇ ਹਨ। ਛਿਨ ਛਿਨ ਅਉਧ ਬਿਹਾਤ ਹੈ ਵੱਲ ਝਾਤ ਮਰਵਾ ਕੇ ਮਨੁੱਖ ਨੂੰ ਗੁਰੂ ਤੇਗ ਬਹਾਦਰ ਜੀ ਨੇ ਸੁਚੇਤ ਕੀਤਾ ਹੈ।

**15. ਰਾਗ ਸੂਹੀ :**

ਦੁਨੀਆ ਦੀ ਅਸਲੀਅਤ ਦਾ ਪਤਾ ਲੱਗਦੇ ਸਾਰ ਮਨੁੱਖ ਵਿੱਚ ਪ੍ਰਭੂ ਨੂੰ ਮਿਲਣ ਦਾ ਚਾਅ ਉੱਠ ਖਲੋਂਦਾ ਹੈ। ਪਤਾ ਲੱਗਦਾ ਹੈ ਕਿ ਸੂਹੀ ਵਿੱਚ 'ਜਿਨ ਕੇ ਚੋਲੇ ਰਤੜੇ' ਹਨ ਉਹ ਉਤਸ਼ਾਹ ਵਿੱਚ ਹਨ। ਸੂਹੀ ਉਤਸ਼ਾਹ ਦਾ :

*ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ ॥* (ਅੰਗ ੭੮੫)

ਸੂਹੀ ਦਾ ਸਰੂਪ ਹੈ– ਆਵਾਜ਼ ਗਰਜਵੀਂ :

*ਅੰਜਨ ਸਹਮ ਨੈਣ ਅਨਯਾਰੇ।*
*ਕਚ (ਕੇਸ) ਬਿਸਾਲ ਕਿੰਕਨੀ ਸੁਧਾਰੇ ॥*
*ਉੱਜਲ ਮੋਤੀ, ਨਾਮ ਬਿਰਾਜੇ।*
*ਮੁਖ ਛਬਿ ਦੇਖ ਕਲਾਨਿਧ ਲਾਜੇ ॥*

ਸੂਹੀ ਸੂਫੀਆਂ ਦਾ ਵੀ ਪਿਆਰਾ ਰਾਗ ਹੈ। ਸੂਹੀ ਤੇ ਸੁਹਾਗਣ ਦਾ ਇੱਥੇ ਵਰਨਣ ਹੈ। ਸੁਚੱਜੀ, ਗੁਣਵੰਤੀ, ਕੁਚੱਜੀ, ਕੁੜਮਾਈ ਤੇ ਲਾਵਾਂ, ਇਸੇ ਰਾਗ ਵਿੱਚ ਹਨ ਜਿਵੇਂ ਸੁਹਾਗ ਦੀਆਂ ਨਿਸ਼ਾਨੀਆਂ ਦੱਸੀਆਂ ਹਨ। ਤਿਵੇਂ ਪ੍ਰਭੂ ਮਿਲਣ ਦੀਆਂ ਨਿਸ਼ਾਨੀਆਂ ਵੀ ਦੱਸੀਆਂ ਹਨ।

ਕਨਿਕ, ਭੂਖਨ ਤੇ ਹੋਰ ਸ਼ੋਖ਼ ਰੰਗਾਂ ਦਾ ਜ਼ਿਕਰ ਵੀ ਤਾਂ ਹੀ ਬਾਹਲਾ ਇਸ ਰਾਗ ਵਿੱਚ ਹੈ। ਬਾਵਰੇ ਮਨ ਨੂੰ ਸੰਸਾਰ ਕਸੁੰਭਾ 'ਥੁੜ ਚਿਰਾ' ਦਸ ਦਰਸਾ ਕੇ ਇਸ ਨਾਲ ਪਿਆਰ ਛੱਡ ਕੇ ਨਾਮ ਮਜੀਠ ਵਿਹਾਜਣ ਦੀ ਪ੍ਰੇਰਣਾ ਹਰ ਥਾਂ ਕੀਤੀ ਹੈ। ਬਸ ਸੂਹੀ ਵਿੱਚ '**ਵਜਹੁ ਵਾਜੇ ਅਨਦ ਝਨਕਾਰ**' ਹੈ।

**16. ਰਾਗ ਬਿਲਾਵਲੁ :**

ਮਿਲਾਪ ਉਪਰੰਤ ਜੀਵਨ ਵਿੱਚ ਇਕ ਨਿਰਾਲੀ ਜਿਹੀ ਖੁਸ਼ਬੋਈ ਪੈਦਾ ਹੁੰਦੀ ਹੈ। ਇਹ

ਹੀ ਬਿਲਾਵਲੁ ਹੈ। ਬਿਲਾਵਲੁ ਬਾਰੇ ਮੁੱਖ ਵਾਕ ਵੀ ਹੈ :

*ਹਰਿ ਉਤਮੁ ਹਰਿ ਪ੍ਰਭੁ ਗਾਵਿਆ,*
*ਕਰਿ ਨਾਦੁ ਬਿਲਾਵਲੁ ਰਾਗੁ ॥* (ਅੰਗ ੮੪੯, ਗੁਰੂ ਰਾਮ ਦਾਸ ਜੀ)

ਇਹ ਵੀ ਹੁਕਮ ਹੈ :

*ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ ॥*
*ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ ॥*

(ਅੰਗ ੮੪੯, ਗੁਰੂ ਅਮਰਦਾਸ ਜੀ)

**17. ਰਾਗ ਗੋਂਡ :**

ਇਸ ਤਰ੍ਹਾਂ ਬੋਲਣ ਵਾਲੇ ਦਾ ਹਿਰਦਾ ਸਰਸ਼ਾਰ ਰਵ੍ਹੇਗਾ। ਭਾਵੇਂ ਮੰਜ਼ਿਲ ਤਾਂ ਨਹੀਂ ਦਿਸਦੀ, ਚਾਨਣਾ ਵੀ ਪੂਰਾ ਨਹੀਂ ਪਰ ਆਤਮਾ ਪੂਰਨ ਉਤਸ਼ਾਹ ਵਿੱਚ ਰਵ੍ਹੇਗੀ। ਗੋਂਡ ਦਾ ਰੂਪ ਹੈ :

*'ਤਨ ਪਲਾਸ, ਪਾਤਨ ਕਵਚ, ਗੌੜ ਮਹਾਂ ਬਲ ਸੋਇ।*

**18. ਰਾਗ ਰਾਮਕਲੀ :**

ਬੱਦਲ ਮੇਹਰਾਂ ਦਾ ਵਸੇਗਾ ਅਤੇ ਰਹਿਮਤਾਂ ਦੀ ਬਾਰਸ਼ ਹੋਇਆਂ ਬੈਰਾਗ ਵਾਲੀ ਅਵਸਥਾ ਪੈਦਾ ਹੋਵੇਗੀ। ਕਰੁਣਾ ਉਠੇਗੀ।

ਰਾਮਕਲੀ ਕਰੁਣਾ ਦਾ ਰਾਗ ਹੈ। ਪਹਿਲਾਂ ਮੂਰਛਨਾ ਕਰਦਾ ਹੈ ਫਿਰ ਕਰੁਣਾ ਰਸ ਨਾਲ ਭਰਪੂਰ ਕਰ ਦੇਂਦਾ ਹੈ। ਰਾਮਕਲੀ ਜੋਗੀਆਂ ਦਾ ਪਿਆਰਾ ਰਾਗ ਹੈ। ਕਰੁਣਾਮਈ ਹੋਈ ਆਤਮਾ ਨੂੰ ਪ੍ਰਤੀਤੀ ਦੀ ਚਾਸ਼ਨੀ ਚਾੜ੍ਹਨੀ ਹੈ। ਸੋ ਰਾਮਕਲੀ ਰਾਗ ਵਿੱਚ ਇਹ ਦਰਸਾਉਣਗੇ ਕਿ ਬਾਹਰੋਂ ਝਾਕਣ ਨਾਲੋਂ ਅੰਦਰਲੇ ਦੀ ਝਾਤ ਲਿਵ ਪੈਦਾ ਕਰ ਦੇਵੇਗੀ। ਸੋ ਹੁਕਮ ਹੈ : ਇਹ ਸਰੀਰ ਸਰੋਵਰ ਹੈ ਸੰਤਹੁ, ਇਸਨਾਨ ਕਰੇ ਲਿਵ ਲਾਇ।

ਉਸ ਨੂੰ ਮਨ ਵਿੱਚ ਵਸਾਉਣਾ ਹੀ ਜੋਗ, ਖਿੰਥਾ, ਫਾਹੁੜੀ, ਮੁੰਦਰਾ ਜਾਂ ਜੋਗ ਦੀਆਂ ਨਿਸ਼ਾਨੀਆਂ ਹਨ। ਰਾਮਕਲੀ ਦੀ ਸੁਰ ਵੀ ਚਾਤ੍ਰਿਕ ਵਾਲੀ ਹੈ। ਸਰੂਪ ਹੈ :

*'ਜੋਬਨ ਅਨੂਪ, ਮੁੱਖ ਚੰਦ, ਮੋਤੀ ਮਾਲ, ਉਰ ਕੁਚ।*
*ਕਾਰੀਆਂਗੀ ਪਗ, ਨੂੰਪਰ ਬਜਤ ਹੈ।*
*ਕੰਕਨ ਲਸਤ ਕਰ, ਓਢਨੀ ਦਿਪਤ ਲਾਲ।*
*ਸਰਪਨੀ ਮੁਦ੍ਰਾ ਬੈਨ, ਮੀਠੇ ਉਚਰਤ ਹੈ।*

ਗੁਰੂ ਜੀ ਨੇ '**ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ ॥**' (੯੫੦) ਲਿਖ ਕੇ ਇਸ ਰਾਗ ਦੀ ਸਾਰੀ ਬਾਣੀ ਦਾ ਮਜ਼ਮੂਨ ਸਪੱਸ਼ਟ ਕਰ ਦਿੱਤਾ ਹੈ। ਸੋ ਬਾਹਰ ਦੇ ਭੇਖ, ਭਾਵੇਂ ਉਹ ਜੋਗੀਆਂ ਦੇ ਹਨ, ਭਾਵੇਂ ਲੋਕਾਂ ਦੇ, ਭਾਵੇਂ ਧਰਮਾਂ ਦੇ, ਕਰਨ ਤੋਂ ਸਖ਼ਤੀ ਨਾਲ ਵਰਜਿਆ ਹੈ। ਸਦਾਚਾਰ ਦਾ ਸਿੰਗਾਰ ਕਰਨ ਲਈ ਪ੍ਰੇਰਿਆ ਹੈ।

**19. ਰਾਗ ਨਟ ਨਰਾਇਣ :**

ਜਦ ਮਨ ਅੰਦਰ ਝਾਕੀਦਾ ਹੈ ਤਾਂ ਆਪਣੀ ਅੰਦਰਲੀ ਦਸ਼ਾ ਦੇਖ ਕਾਹਲ ਪੈਂਦੀ

ਮਹਿਸੂਸ ਹੁੰਦੀ ਹੈ। ਇਹ ਹੀ ਹੈ ਨਟ ਨਰਾਇਣ ਦਾ ਸੂਖਮ ਸਰੂਪ। 16 ਭੇਦ ਨਟ ਨਰਾਇਣ ਦੇ ਹਨ। 'ਕਦੇ ਕਾਹਲ, ਕਦੇ ਠਹਿਰਾਅ'। 'ਮਨਿ ਪਿਆਸੁ ਬਹੁਤੁ ਦਰਸਾਵੈ' ਇਹ ਪਿਆਸ ਬੁਝਦੀ ਵੀ ਹੈ ਕੇਵਲ ਨਾਮ ਨਾਲ। ਨਾਮ ਨਾਲ ਮਨ ਥਿਰ ਹੋ ਜਾਏਗਾ, ਨਟ ਖਟ ਨਹੀਂ ਰਵੇਗਾ। 'ਨਟ ਨਰਾਇਣ' ਦੀ ਥਾਂ ਨਰ ਨਾਰਾਇਣ ਲੈ ਲਵੇਗਾ

*ਖਿਨੁ ਖਿਨੁ ਨਰੁ ਨਾਰਾਇਨੁ ਗਾਵਹਿ,*
*ਮੁਖਿ ਬੋਲਹਿ ਨਰ ਨਰਹਰੇ ॥* (ਅੰਗ ੯੭੫)

## 20. ਰਾਗ ਮਾਲੀ ਗਉੜਾ :

ਅੱਗ ਲਗੇ ਜੋ ਖੂਹ ਖੁਣਨ ਲੱਗਾ ਹੈ, ਉਸਨੂੰ ਸਿਵਾਇ ਮਾਯੂਸੀ ਦੇ ਹੱਥ ਕੁਝ ਨਹੀਂ ਆਉਣ ਲੱਗਾ। ਉਸਨੂੰ ਲੋਕੀ ਮੂਰਖ ਕਹਿਣਗੇ। ਸੋ ਨਾਮ ਦਾ ਖੂਹ ਪ੍ਰਗਟ ਕਰਨ ਤੇ ਚਲਾਉਣ ਲਈ ਸੰਦਾਂ ਤੇ ਔਜ਼ਾਰਾਂ ਦੀ ਲੋੜ ਹੈ। ਕਾਮ, ਕਰੋਧ, ਲੋਭ, ਮੋਹ, ਨਿਤ ਝਗੜਦੇ ਹਨ। ਇਨ੍ਹਾਂ ਨੂੰ ਸਰ ਕਰਨ ਲਈ ਅੰਦਰ ਕਿਲ੍ਹਾ ਉਸਾਰਨ ਦੀ ਲੋੜ ਹੈ ਤਾਂ ਕਿ ਇਹ ਮਾਰ ਨਾ ਕਰ ਸਕਣ। ਜਿਵੇਂ 'ਦੁਹਸ਼ਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ' ਇਵੇਂ ਨਾਮ ਕਿਲ੍ਹੇ ਵਿੱਚ ਬੈਠੀ ਆਤਮਾ ਨੂੰ ਕੋਈ ਕਾਮਾਦਿਕ ਛੂਹ ਤੱਕ ਨਹੀਂ ਸਕੇਗਾ। ਅੰਦਰਲੀ ਖੁਸ਼ੀ ਨੂੰ ਹੁਣ ਕੋਈ ਖੋਹ ਨਹੀਂ ਸਕਦਾ। ਮਾਲੀ ਗਉੜਾ ਦਾ ਸੁਭਾਅ ਹੀ ਖੁਸ਼ੀ ਉਪਜਾਉਣੀ ਤੇ ਤਿਆਰ ਕਰਨਾ ਹੈ। ਹਰ ਪ੍ਰਾਪਤ ਵਸਤੂ ਨੂੰ ਵਰਤਣਾ ਹੈ। ਉਸਦਾ ਰਾਹ ਪਤਾ ਲੱਗੇਗਾ ਕਿ ਕੰਨਾਂ ਨੂੰ ਹਰ ਜਸ, ਨੇਤ੍ਰਾਂ ਨੂੰ ਦਰਸ਼ਨਾਂ ਦੀ ਤਾਂਘ ਤੇ ਰਸਨਾ ਨੂੰ ਗੁਣ ਗਾਉਣ ਵੱਲ ਲਗਾਉਣਾ ਹੈ :

*ਕਰਨਿ ਹਰਿ ਜਸੁ, ਨੇਤ੍ਰ ਦਰਸਨੁ, ਰਸਨਿ ਹਰਿ ਗੁਨ ਗਾਉ ॥* (ਅੰਗ ੯੮੮)

ਸ਼ੁਰੂ ਵਿੱਚ ਅਨਿਕ ਜਤਨਾਂ ਦਾ ਹੀ ਜ਼ਿਕਰ ਹੋਵੇਗਾ ਕਿ ਉਸਨੂੰ ਪਾ ਨਹੀਂ ਸਕੇ। ਫਿਰ ਜੋ ਸਾਧਨ ਜੁਟਾਣੇ ਹਨ, ਉਨ੍ਹਾਂ ਦੀ ਦਸ ਪਾਈ ਜਾਏਗੀ। ਸਾਧਨ ਇਤਨੇ ਸਹਿਲੇ ਹਨ ਕਿ ਆਤਮਾ ਉਤਸ਼ਾਹ ਵਿੱਚ ਉੱਠ ਖਲੋਂਦੀ ਹੈ। ਇਹ ਹੈ ਮਾਲੀ ਗਉੜਾ।

## 21. ਰਾਗ ਮਾਰੂ :

ਟਿਕੀ ਆਤਮਾ ਜੁਰਅਤਿ ਵਾਲੀ ਹੋ ਮਸਤ ਫਿਰੇਗੀ। ਬੇਪ੍ਰਵਾਹ ਹੋ ਵਿਚਰੇਗੀ। ਹੁਣ ਮਾਰੂ ਦੀ ਸੁਰ ਉਠੇਗੀ। ਸੁਰ ਹੈ :

*"ਹਰਿ ਰਥ, ਪੰਖ ਉਡਤ ਸੁਰ ਪਾਈ।"*

ਜਦ ਰੱਥ ਦੌੜੇ ਧੂੜ ਉੱਡਦੀ ਹੈ ਜਾਂ ਜਦ ਪੰਖੀ ਧਰਤੀ ਛੱਡ ਅਸਮਾਨ ਵੱਲ ਉਡਾਰੀ ਮਾਰਦਾ ਹੈ ਤਾਂ ਧੂੜ ਉਡਾਂਦੇ ਫੜਫੜਾਹਟ ਹੁੰਦੀ ਹੈ, ਉਹ ਹੈ ਮਾਰੂ ਦੀ ਸੁਰ।

ਮਾਰੂ ਦਾ ਰੂਪ ਹੈ :

*"ਬਦਨ ਪ੍ਰਸੰਨ ਹਾਥ ਮੇ ਨੇਜਾ, ਮਾਥੇ ਮੁਕਟ ਬਨਾਯੋ।"*

ਮਾਰੂ ਦਾ ਪ੍ਰਭਾਵ ਹੈ :

*"ਸੁਨ ਕੇ ਸੁਧ ਨ ਰਹੇ ਕਾਯਰ ਕੀ,*
*ਜਬ ਬਾਜੈ ਧੁਨ ਮਾਰੂ।"*

ਮਾਰੂ ਦੇ ਰੂਪ ਮੁਤਾਬਿਕ ਲੜਾਈ ਦਰਸਾਈ ਹੈ। ਲੜਾਈ ਮਨ ਦੇ ਦੋ ਪੱਖਾਂ ਦੀ ਹੈ।

*ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥*
*ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥*

ਇਸ ਰਾਗ ਨੇ ਸਫਲ ਕਿਵੇਂ ਹੋਣਾ ਹੈ :

*ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ ॥*
*ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ ॥* (ਅੰਗ ੧੪੨੫)

**22. ਰਾਗ ਤੁਖਾਰੀ :**

ਤੁਖਾਰੀ ਭੈਰਉ, ਰਾਮਕਲੀ, ਟੋਡੀ ਮਿਲ ਕੇ ਬਣਦਾ ਹੈ। ਇਸ ਦਾ ਰੂਪ ਖਾਮੋਸ਼ ਚੁੱਪ ਬੈਠਾ ਜੋਗੀ ਹੈ ਅਤੇ ਸੁਭਾਅ ਵਿੱਚ ਵਿਛੋੜੇ ਦੀ ਕਸਕ ਹੈ। ਸੋ ਗੁਰੂ ਜੀ ਨੇ ਛੰਤ ਰਚ ਕੇ ਮਿਲਾਪ ਦਾ ਸੁਖ ਪੈਦਾ ਕੀਤਾ ਹੈ। ਇਸ ਰਾਗ ਵਿੱਚ ਭਗਤਾਂ ਦੀ ਬਾਣੀ ਨਹੀਂ ਹੈ।

ਇਕ ਗੱਲ ਹੋਰ ਬੜੇ ਗਹੁ ਨਾਲ ਤੱਕਣ ਵਾਲੀ ਹੈ ਕਿ ਭਗਤਾਂ ਨੇ ਛੰਤ ਦੀ ਵਰਤੋਂ ਹੀ ਨਹੀਂ ਕੀਤੀ। ਕਾਰਨ ਕਈ ਹੋ ਸਕਦੇ ਹਨ ਪਰ ਇਹ ਲੱਗਦਾ ਹੈ ਕਿ ਪ੍ਰਭੂ ਮਿਲਾਪ ਦੀ ਤੀਬਰਤਾ ਵਿੱਚ, ਜੋ ਮਿਲਾਪ ਦਾ ਸੁਆਦ ਆਇਆ ਹੈ, ਉਸਨੂੰ ਭਗਤ ਬਿਆਨਣਾ ਨਹੀਂ ਚਾਹੁੰਦੇ।

**23. ਰਾਗ ਕੇਦਾਰਾ :**

ਪਾਪ ਢੱਕੇ ਜਾਣ, ਦੌੜ ਭੱਜ ਮੁੱਕ ਜਾਏ ਤਾਂ ਇੰਝ ਲੱਗਦਾ ਹੈ ਕਿ ਗੜ੍ਹ ਜਿੱਤਿਆ ਗਿਆ ਹੈ। ਝੰਡੇ ਝੂਲਦੇ ਦਿਖਾਈ ਦੇਂਦੇ ਹਨ। ਆਤਮਾ ਹੁਲਾਰੇ ਵਿੱਚ ਹੋ ਜਾਂਦੀ ਹੈ। ਮੇਘ ਦਾ ਪੁੱਤਰ ਹੀ ਕੇਦਾਰਾ ਕਿਹਾ ਜਾਂਦਾ ਹੈ।

**'ਧੱਜਾ ਕੀ ਫੜ ਫੜ ਫੜਾਹਟ ਤੇ ਲੀਨੀ ਹੈ ਕੇਦਾਰਾ ਸੁਰ'** ਦਾ ਵਰਨਣ ਹੈ ਅਤੇ ਰੂਪ ਹੈ :

*ਦ੍ਰਿਗ ਲਾਲ ਪੰਕਜ ਸੇ, ਸੁੰਦਰ ਹੈ ਕਾਮ ਤੇ।*

ਕੇਦਾਰਾ ਨੂੰ ਉਹ ਹੀ ਗਾ ਸਕਦਾ ਹੈ :

*ਜੋ ਬਿਦਿਆ ਮੈ ਪ੍ਰਬੀਨ, ਜੋਗ ਆਸਨ ਹੈ ਦ੍ਰਿੜ੍ਹ ਜਾ ਕੋ।*
*ਐਸੋ ਮਹਾ ਜੋਧਾ ਗਾਈਏ, ਨਿਸ ਬੀਤੇ ਨਾਮ ਤੇ।*

ਹੁਕਮ ਹੈ :

*ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ ॥* (ਅੰਗ ੧੦੮੭)

**24. ਰਾਗ ਭੈਰਉ :**

ਜੋ ਇਹ ਟੋਆ ਟੱਪ ਗਿਆ, ਹੰਕਾਰ ਵਿੱਚ ਨਹੀਂ ਗਿਰਿਆ, ਟੇਢ-ਟੇਢ ਨਹੀਂ ਟੁਰਿਆ, ਉਸ ਦਾ ਨੂਰ ਨਿਰਾਲਾ। ਉਸਦੀ ਦੱਖ ਰੱਖ ਨਿਵੇਕਲੀ। ਉਸਦਾ ਰੋਹਬ ਹੀ ਹੋਰ। ਭੈਰਉ ਦਾ ਰੂਪ ਹੈ :

'ਬਸਤ੍ਰ ਸ੍ਵੈਤ ਨੇਤ੍ਰ ਹੈ ਲਾਲ

ਅਤੇ ਸੁਰ ਹੈ :

'ਜਿਵੇਂ ਕੋਹਲੂ ਫਿਰੈ ਬੋਲ ਬਿਨ ਮਾਨੋ।'

ਸੋ ਇਸ ਰਾਗ ਵਿੱਚ :

*ਧੰਨੁ ਸੁ ਵੰਸੁ, ਧੰਨੁ ਸੁ ਪਿਤਾ, ਧੰਨੁ ਸੁ ਮਾਤਾ, ਜਿਨਿ ਜਨ ਜਣੇ ॥* (ਅੰਗ ੧੧੩੫)

**25. ਰਾਗ ਬਸੰਤ :**

ਹੁਣ ਦ੍ਰਿੜ੍ਹ ਚਿਤ ਅਤੇ ਮਾਇਆ ਨਾਲੋਂ ਨਾਤਾ ਤੋੜ ਚੁੱਕੀ ਜੀਵ-ਆਤਮਾ ਖੁਸ਼ੀ ਖੇੜੇ ਵਿੱਚ ਹੈ। 'ਸਦਾ-ਸਦਾ ਮੁਬਾਰਕਾਂ' ਹਨ ਕਿਉਂਕਿ ਕਰਮ ਦਾ ਪੇੜ ਪੱਕਾ ਹੋ ਗਿਆ ਹੈ, ਸਾਖ਼ਾਂ ਹਰੀਆਂ ਆ ਗਈਆਂ ਹਨ। ਧਰਮ ਦਾ ਫੁੱਲ ਖਿੜ ਪਿਆ ਹੈ ਤੇ ਗਿਆਨ ਦਾ ਫਲ ਲੱਗ ਗਿਆ ਹੈ।

ਮਨ ਤਨ ਮਉਲ ਪਿਆ ਹੈ। ਹੁਣ ਹਰ ਰੁਤੇ ਮਨ ਹਰਿਆ ਰਹਿੰਦਾ ਹੈ ਅਤੇ ਸਦਾ ਬਸੰਤ ਵਾਲਾ ਸੁਭਾ ਬਣ ਗਿਆ ਹੈ। ਜੀਵਨ ਸੇਵਾ ਵਿੱਚ ਲੱਗ ਗਿਆ ਹੈ। ਕਹਿੰਦੇ ਵੀ ਹਨ ਕਿ ਜਿਸ ਬਸੰਤ ਦੀ ਵਾਰ ਗਾ ਲਈ ਉਹ ਸਦਾ ਉਮਾਹ ਵਿੱਚ ਰਹਿੰਦਾ ਹੈ। ਉਸਦਾ ਮਰਦਉ-ਪੁਣਾ ਕਦੇ ਜਾਂਦਾ ਨਹੀਂ। ਸ਼ਾਇਦ ਇਹ ਹੀ ਕਾਰਨ ਹੈ ਕਿ ਗੁਟਕੇ ਵਿੱਚ ਬਸੰਤ ਕੀ ਵਾਰ ਦੀਆਂ ਤਿੰਨ ਪਉੜੀਆਂ ਸੁਖਮਨੀ ਸਾਹਿਬ ਬਾਅਦ ਦਰਜ ਹਨ। ਸੁਖਮਨੀ ਪੜ੍ਹਨ ਵਾਲੇ ਨੂੰ ਕਦੇ ਬਲੱਡ ਪ੍ਰੈਸ਼ਰ ਨਹੀਂ ਹੋਇਆ। 'ਆਸਾ ਦੀ ਵਾਰ' ਸੁਣਨ ਵਾਲੇ ਨੂੰ ਕਦੇ ਜੋੜਾਂ ਦੀ ਪੀੜ ਨਹੀਂ ਅਤੇ ਬਸੰਤ ਦੀ ਵਾਰ ਪੜ੍ਹਨ ਵਾਲੇ ਦਾ ਕਦੇ ਉਤਸ਼ਾਹ ਮੱਠਾ ਨਹੀਂ ਪਿਆ :

*ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ ॥* (ਅੰਗ ੧੧੯੩)

ਹੁਕਮ ਵੀ ਹੈ :

*ਪਹਿਲ ਬਸੰਤੈ ਆਗਮਨਿ, ਤਿਸ ਕਾ ਕਰਹੁ ਬੀਚਾਰੁ ॥* (ਅੰਗ ੭੯੧)

**26. ਰਾਗ ਸਾਰੰਗ :**

ਇਸੇ ਲਈ ਅੱਗੇ ਹੁਣ ਸਾਰੰਗ ਹੈ। ਸਾਰੰਗ ਦਾ ਰੂਪ ਹੈ :

*'ਜਲ ਪਹਾਰ ਤੇ ਗਿਰਤ ਉਠਤ ਸੁਰ, ਤਿਹ ਸੁਰ ਸਾਰੰਗ ਜਾਨੈ।'*

ਸਾਰੰਗ ਵਿੱਚ ਸਾਰਾ ਮਜ਼ਮੂਨ ਹੀ ਗੁਰ-ਸ਼ਬਦ ਦੀ ਮਹਾਨਤਾ ਹੈ ਅਤੇ ਇਹ ਦੱਸ ਵੀ ਪਾਈ ਹੈ ਕਿ ਇਹ ਸ਼ਬਦ 'ਸਤਿ ਸੰਗਤ' ਵਿਚੋਂ ਮਿਲਦਾ ਹੈ।

**27. ਰਾਗ ਮਲ੍ਹਾਰ :**

ਮਲਾਰ ਬਾਰੇ ਗੁਰੂ ਅਮਰਦਾਸ ਜੀ ਦਾ ਬਚਨ ਹੈ :

*ਮਲਾਰੁ ਸੀਤਲ ਰਾਗੁ ਹੈ, ਹਰਿ ਧਿਆਇਐ ਸਾਂਤਿ ਹੋਇ ॥* (ਅੰਗ ੧੨੮੩)

ਫਿਰ ਹੁਕਮ ਹੈ :

*ਗੁਰਮੁਖਿ ਮਲਾਰ ਰਾਗੁ ਜੋ ਕਰਹਿ*
*ਤਿਨ ਮਨੁ ਤਨੁ ਸੀਤਲੁ ਹੋਇ ॥* (ਅੰਗ ੧੨੮੫)

ਇਸ ਦੇ ਰੂਪ ਬਾਰੇ ਲਿਖਿਆ ਹੈ ਕਿ 'ਕੀਮਤੀ ਮੋਤੀ ਨੱਕ ਵਿਚ, ਮੂੰਹ ਵਿੱਚ ਪਾਠ ਤੇ ਚਮਕਦਾ ਚਿਹਰਾ ਅਤੇ ਚੜ੍ਹਦੀ ਜਵਾਨੀ ਜਿਸ ਤੇ ਚੰਦਨ ਮਲ ਮਲ ਖ਼ੁਸ਼ਬੂ ਪੈਦਾ ਕੀਤੀ ਹੋਵੇ ਅਤੇ ਰੇਸ਼ਮੀ ਕੱਪੜੇ, ਭਾਵ ਸਾਰੇ ਪਾਸੇ ਉਤਸ਼ਾਹ ਦਾ ਵਾਤਾਵਰਣ।

ਮਲਾਰ ਦੀ ਸੁਰ ਬਾਰੇ ਵਰਨਣ ਹੈ :

*ਜਾਕੀ ਸੁਰ ਬਿਜੁਲ ਘਨ ਗਰਜਤ,*
*ਮ੍ਰਿਗ ਨਾਚਿਤ ਸੁਨ ਜਾ ਕੋ।*

ਸੋ ਰਾਗ ਮਲਾਰ ਦੀ ਬਾਣੀ ਵਿੱਚ ਮੀਂਹ ਪੈਂਦਾ ਦਿਸੇਗਾ ਅਤੇ ਜਿਸ ਪੀ ਲਿਆ ਉਹ ਸ਼ਾਂਤ ਚਿਤ ਹੋ ਗਿਆ :

*ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥*
*ਜਿਨਿ ਪੀਤੀ ਤਿਸੁ ਮੋਖ ਦੁਆਰ ॥* (ਅੰਗ ੧੨੭੫)

ਜਿਤਨੇ ਸਲੋਕ ਇਸ ਵਾਰ ਵਿੱਚ ਦਰਜ ਹਨ ਉਹ 'ਮੀਂਹ ਮਲਾਰ ਤੇ ਬਬੀਹੇ' ਦੇ ਸਬੰਧਾਂ ਨੂੰ ਹੀ ਦਰਸਾਂਦੇ ਹਨ। ਮਲਾਰ ਗੁਰੂ ਦੀ ਬਖ਼ਸ਼ਿਸ਼ ਹੈ ਅਤੇ ਬਬੀਹਾ ਸਿੱਖ ਜੋ ਬਾਣੀ ਸੁਣ ਬਖ਼ਸ਼ਿਸ਼ ਪਾ ਖੁਸ਼ ਹੁੰਦਾ ਹੈ :

*ਊਨਵਿ ਊਨਵਿ ਆਇਆ ਵਰਸੈ ਨੀਰੁ ਨਿਪੰਗੁ ॥*

ਗੁਰੂ ਅਰਜਨ ਦੇਵ ਜੀ ਨੇ ਵੀ ਗੁਰੂ ਨੂੰ ਮੇਘ ਹੀ ਕਿਹਾ ਹੈ ਅਤੇ ਬੇਨਤੀ ਪਾਈ ਹੈ ਕਿ ਬਾਣੀ ਦੀ ਬਰਖਾ ਕਰੋ :

*ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ ॥* (ਅੰਗ ੧੨੬੮)

**28. ਰਾਗ ਕਾਨੜਾ :**

ਕਾਨੜਾ ਵਿੱਚ ਹੁਣ ਰੂਹ ਕੇਵਲ ਸ਼ਬਦ ਹੀ ਸੁਣਦੀ ਹੈ। ਕਾਨੜਾ ਦੀ ਧੁਨੀ ਹੈ :

*ਕਾਸੀ ਕੇ ਬਾਸਨ ਜਬ ਬਾਜੈ,*
*ਤਾਂ ਸੁਧ ਸੋਧ ਕਾਨੜਾ ਬਾਜੈ।*

ਪੜਛੱਤੀ 'ਤੇ ਪਏ ਹੋਏ ਬਰਤਨ ਜੇ ਅਚਾਨਕ ਫ਼ਰਸ਼ ਤੇ ਡਿੱਗ ਪੈਣ ਤਾਂ ਜੋ ਆਵਾਜ਼ਾਂ ਤੇ ਗੂੰਜਾਂ ਪੈਂਦੀਆਂ ਹਨ ਉਹ ਕਾਨੜਾ ਹੈ। ਬੜੀ ਦੇਰ ਤੱਕ ਬਰਤਨ ਦੀ ਆਵਾਜ਼ ਗੂੰਜਦੀ ਰਹਿੰਦੀ ਹੈ। ਇਸੇ ਤਰ੍ਹਾਂ ਇਸ ਰਾਗ ਦੇ ਬਹੁਤੇ ਸ਼ਬਦਾਂ ਵਿੱਚ ਦੇਖਿਆ ਜਾ ਸਕਦਾ ਹੈ। ਇਸ ਲੰਮੀ ਗੂੰਜ ਨੂੰ ਪੈਦਾ ਕਰਨ ਲਈ ਪਹਿਲਾਂ ਤਾਂ ਸ਼ਬਦ ਦੀ ਤੁੱਕ ਦੇ ਅਖ਼ੀਰਲੇ ਸ਼ਬਦ ਨੂੰ ਹੇਕ ਵਿੱਚ ਕੀਤਾ ਹੈ ਜਿਵੇਂ :

*ਤੇਨ, ਪਵੇਨ, ਪੇਨ, ਕੇਨ, ਤਾਕ, ਰਸਾਨ, ਬਛਰਾਕ,*
*ਮੁਸਕਾਕ, ਰੰਗੀਤ, ਕੁਟੀਤ, ਪ੍ਰੀਤ, ਜਪੀਸ ਅਤੇ ਕਰਸੀਸ।*

ਫਿਰ ਇਸੇ ਧੁਨੀ ਦੇ ਪਸਾਰੇ ਨੂੰ ਕਾਇਮ ਰੱਖਣ ਲਈ ਤੁਕਾਂ ਵੀ ਇਸ ਤਰ੍ਹਾਂ ਦੀਆਂ ਉਚਾਰਨ ਕੀਤੀਆਂ ਹਨ ਜਿਵੇਂ :

*ਕੁਹਕਤ ਕਪਟ ਖਪਟ ਖਲ ਗਰਜਤ*
*ਮਰਜਤ ਮੀਚੁ ਅਨਿਕ ਬਰੀਆ ॥* (ਅੰਗ ੧303)

ਜਾਂ

*ਤਟਨ ਖਟਨ ਜਟਨ ਹੋਮਨ ਨਾਹੀ ਡੰਡਧਾਰ ਸੁਆਉ ॥* (ਅੰਗ ੧੩੦੬)
*ਕਰਤ ਕਰਤ ਚਰਚ ਚਰਚ ਚਰਚਰੀ ॥* (ਅੰਗ ੧੩੦੮)

ਸ਼ਬਦ ਦੀ ਗੂੰਜ ਅੰਦਰ ਪੈਣ ਨਾਲ ਕੋਈ ਵੈਰੀ, ਕੋਈ ਬਿਗਾਨਾ, ਕੋਈ ਓਪਰਾ, ਕੋਈ ਦੂਜਾ ਨਹੀਂ ਰਹਿੰਦਾ :

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥* (ਅੰਗ ੧੨੯੯)

ਜਿਵੇਂ ਕਾਨੜਾ ਦੇ ਵੀਹ ਭੇਦਾਂ ਦਾ ਜ਼ਿਕਰ ਸੰਗੀਤਾਚਾਰੀਆ ਨੇ ਕੀਤਾ ਹੈ, ਇਸੇ ਤਰ੍ਹਾਂ ਸ਼ਬਦ ਕਿਸੇ ਅੰਦਰ ਗੂੰਜੇ ਉਸਦਾ ਰੂਪ ਝੱਲਿਆ ਨਹੀਂ ਜਾਂਦਾ।

**29. ਰਾਗ ਕਲਿਆਨ :**

ਕਾਨੜਾ ਬਾਅਦ ਕਲਿਆਨ ਦੀ ਵਾਰੀ ਸੁਭਾਵਕ ਹੈ। ਰਾਗ ਮਾਲਾ ਵਿੱਚ ਵੀ ਗਉੜਾ ਅਤੇ ਕਾਨੜਾ ਕਲ੍ਯਾਨਾ ਦੀ ਤਰਤੀਬ ਰੱਖੀ ਹੈ। ਕਲਿਆਨ ਖੁਸ਼ੀ ਪੈਦਾ ਕਰਦਾ ਹੈ। ਆਤਮਾ ਵੀ ਅਨੰਦ ਵਿੱਚ ਆਈ ਹੁਣ ਪ੍ਰਭਾਤ ਦੀ ਲੋਅ ਦੇਖ ਰਹੀ ਹੈ। ਨਾਮ ਉਜਾਗਰ ਹੋ ਆਇਆ ਹੈ।

ਕਲਿਆਨ ਰਾਗ ਵਿੱਚ **'ਮੇਰੇ ਲਾਲਨ ਕੀ ਸੋਭਾ'** ਸੁਣ ਸੁਣ ਸਵਾਦ ਆਉਂਦਾ ਹੈ। ਨਾਲ ਇਹ ਸੋਝੀ ਮਿਲੀ ਕਿ 'ਅਨੰਦ ਮੂਲ ਰਾਮ' ਅਤੇ ਉਹ ਗੁਰ–ਸ਼ਬਦ ਰਾਹੀਂ ਹੀ ਗੱਜਦਾ ਹੈ :

*ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰ ਸਬਦੀ ਗੋਵਿਦੁ ਗਜਿਆ ॥* (ਅੰਗ ੧੩੧੫)

ਇਹ ਹੀ ਕਲਿਆਨ ਦੀ ਸੁਰ ਦਾ ਰੂਪ ਹੈ :

*"ਮੇਘ ਗੂੰਜ ਤੇ ਬਾਨੀ ਪਾਈ, ਤੰਬ ਕਲਿਆਨ ਕੀ ਦੇਹ ਬਨਾਈ।"*

ਨਾਮ ਹਿਰਦੇ ਪ੍ਰਗਟ ਹੋਣ ਨਾਲ ਜਿਵੇਂ ਤਨ ਮਨ ਵਿੱਚ ਖੁਸ਼ਬੂ ਹੀ ਖੁਸ਼ਬੂ ਹੋ ਜਾਂਦੀ ਹੈ, ਉਸੇ ਤਰ੍ਹਾਂ ਕਲਿਆਨ ਦਾ ਰੂਪ ਦਰਸਾਇਆ ਹੈ :

*ਸਕਲ ਸੁਗੰਧ ਲੇਪ ਤਨ ਲਾਯੋ।*
*ਅੰਬਰ ਅੰਗ ਸੇਤ ਪਹਰਾਯੋ ॥*
*ਗ੍ਰੀਵ ਬਿਸਾਲ ਮੋਤੀਅਨ ਮਾਲਾ।*
*ਹਾਥ ਕਮਲ ਕਾ ਫੂਲ ਉਜਾਲਾ ॥*
*ਜਟਤ ਸਿੰਘਾਸਨ ਬੈਠੋ ਸੋਹੈ।*
*ਛਤ੍ਰ ਜਚਿਓ ਮਨ ਮਨ ਸਿਰ ਜੋਹੈ ॥*
*ਚਮਰ ਸੁਕਲ ਬਿਬ ਓਰ ਝੁਲਾਏ।*
*ਰਾਜਾ ਰੰਕ ਹੋਤ ਸੁਖ ਗਾਏ ॥*

ਸ਼ਬਦ ਗੂੰਜਨ ਨਾਲ **'ਸਦਾ ਸਦ ਜਾਗਤ ਰਹਿੰਦਾ ਹੈ ਜੀਵ'** ਅਤੇ ਕਲਿਆਨ ਗਾਇਆ ਹੀ ਜਾਂਦਾ ਹੈ :

*ਸਾਵਧਾਨ ਮੁਦ੍ਰਾ ਵਿਚ।*

**30. ਰਾਗ ਪ੍ਰਭਾਤੀ :**

ਹੁਣ ਘਾਲ ਕਮਾਈ ਤੇ ਬਖਸ਼ਿਸ਼ ਨਾਲ ਪ੍ਰਭਾਤ ਹੋ ਗਈ। ਗੁਰੂ ਨਾਨਕ ਦੇਵ ਜੀ ਨੇ ਪ੍ਰਭਾਤੀ ਤੇ ਬਿਭਾਸ ਨੂੰ ਮਿਲਾਇਆ ਹੈ। ਬਿਭਾਸ ਬਣਦਾ ਹੈ : ਬਿਲਾਵਲੁ, ਆਸਾਵਰੀ ਤੇ ਗੂਜਰੀ ਨਾਲ। ਇਹ ਹੁਲਾਸ, ਖੇੜੇ ਤੇ ਪ੍ਰਸੰਨਤਾ ਦੇ ਰਾਗ ਹਨ। ਉਹ ਤਲਖੀ ਜੋ ਆਰੰਭ ਵਿੱਚ ਸੀ, ਉਹ ਕੋਰਾਪਨ ਜੋ ਸ਼ੁਰੂ ਵਿੱਚ ਸੀ, ਉਹ ਦੌੜ ਭੱਜ ਜੋ ਆਦਿ ਵਿੱਚ ਸੀ, ਉਹ ਕਾਮ ਜੋ ਤੰਗ ਕਰਦਾ ਸੀ, ਉਹ ਕਰੋਧ ਜੋ ਸਾੜੀ·ਰੱਖਦਾ ਸੀ, ਹੁਣ ਸ਼ਾਂਤ ਹੋ ਗਏ ਹਨ। **'ਕਾਮ ਕ੍ਰੋਧ ਸਿਉ ਠਾਟੁ ਨ ਬਨਿਆ'** ਕਿਉਂਕਿ **'ਗੁਰ ਉਪਦੇਸ ਮੋਹਿ ਕਾਨੀ ਸੁਨਿਆ'** ਮੰਨਿਆ ਹੈ।

ਇੱਕ ਹੋਰ ਮਜ਼ੇ ਵਾਲੀ ਗੱਲ ਜਿਸ ਦੀਪਕ ਦੀ ਗੱਲ ਰਾਤ ਹਨੇਰੀ ਅਤੇ ਲੰਮੇ ਪੈਂਡੇ ਪੈਣ ਦਾ ਜ਼ਿਕਰ ਸਿਰੀ ਰਾਗ ਦਾ ਅੰਤ ਕੀਤਾ ਸੀ, ਹੁਣ ਉਸਨੂੰ ਪ੍ਰਭਾਤੀ ਦੇ ਅੰਤ ਵਿੱਚ ਕਹਿੰਦੇ ਹਨ।

ਗਿਆਨ ਦਾ ਤੇਲ ਤੇ ਨਾਮ ਦੀ ਬੱਤੀ ਦੀਵੇ ਵਿੱਚ ਪਾ ਕੇ ਜਗਦੀਸ਼ ਦੀ ਜੋਤ ਨਾਲ ਜੋ ਅੰਦਰ ਜਗੀ ਹੈ, ਐਸਾ ਦੀਪਕ ਬਲਿਆ ਹੈ ਕਿ ਸਭ ਰਾਹ ਸੁਖਾਵੇਂ ਹੋ ਗਏ ਹਨ :

*ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਯ਼ਾਰਾ ॥*
*ਜੋਤਿ ਲਾਇ ਜਗਦੀਸ ਜਗਾਇਆ, ਬੂਝੈ ਬੂਝਨਹਾਰਾ ॥* (ਅੰਗ ੧੩੫੦)

ਨਾਮਦੇਵ ਜੀ ਸਭ ਪਾਸੇ 'ਖੁਸ਼ਬੂ ਖਿਲਾਰੀ' ਦੇਖਦੇ ਹਨ ਅਤੇ ਬੇਣੀ ਜੀ ਗੁਰੂ ਨਾਨਕ ਦੇਵ ਜੀ ਜਿਤਨੀ ਹੀ ਉੱਚੀ ਆਵਾਜ਼ ਵਿੱਚ ਕਹਿੰਦੇ ਹਨ :

*ਕਹੁ ਬੇਣੀ ਗੁਰਮੁਖਿ ਧਿਆਵੈ ॥*
*ਬਿਨੁ ਸਤਿਗੁਰ ਬਾਟ ਨ ਪਾਵੈ ॥* (ਅੰਗ ੧੩੫੧)

**31. ਰਾਗ ਜੈਜਾਵੰਤੀ :**

ਜਿਸ ਨੇ ਬਾਣੀ ਰਾਹੀਂ ਇਹ ਦੀਵਾ ਜਗਾ, ਇਹ ਰਾਹ ਪਾ ਲਿਆ ਉਸਨੂੰ ਜਿੱਤ ਦੀ ਮਾਲਾ ਗਲੇ ਪਵੇਗੀ। ਇਸੇ ਲਈ ਕਲਗੀ ਵਾਲੇ ਨੇ ਅੰਤ ਵਿੱਚ ਜੈਜਾਵੰਤੀ ਰੱਖ ਕੇ ਗੁਰੂ ਤੇਗ ਬਹਾਦਰ ਜੀ ਦੇ 4 ਸ਼ਬਦ ਲਿਖ ਦਿੱਤੇ ਤਾਂ ਕਿ ਦੇਹ-ਪਿਆਰ ਸਦਾ ਲਈ ਛੁੱਟ ਜਾਏ।

*ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥* (ਅੰਗ ੧੩੫੩)

ਸੋ ਹੁਕਮ ਕੀਤਾ ਨਾਮ ਲਵੋ, ਨਾਮ ਜਪੋ, ਨਾਮ ਦਾ ਹੀ ਸਹਾਰਾ ਰੱਖੋ। ਜੈਜਾਵੰਤੀ ਨੂੰ ਕਿਸੇ ਵੀ ਸੰਗੀਤ ਗ੍ਰੰਥ ਦਾ ਰਾਗ ਦੀ ਬੰਸ ਵਿੱਚ ਨਾ ਲਿਖਣਾ ਵੀ ਦਰਸਾਉਂਦਾ ਹੈ ਕਿ ਇਹ ਨਿਵੇਕਲਾ ਰਾਗ ਹੈ ਅਤੇ ਨਿਵੇਕਲੀ ਗੱਲ ਹੀ ਕੀਤੀ ਹੈ ਗੁਰੂ ਪਾਤਸ਼ਾਹ ਨੇ ਜੈਜਾਵੰਤੀ ਨੂੰ ਅੰਤ ਵਿੱਚ ਦਰਜ ਕਰਕੇ।

ਬਸ ਇਹ ਆਸਾਨੀ ਨਾਲ ਕਿਹਾ ਜਾ ਸਕਦਾ ਹੈ ਕਿ ਗੁਰੂ ਪਾਤਸ਼ਾਹਾਂ ਨੇ ਰਾਗ ਨੂੰ ਨਵੀਂ ਨੁਹਾਰ, ਨਵਾਂ ਮੋੜ ਤੇ ਨਵਾਂ ਗਾਇਨ ਰੂਪ ਦੇ ਕੇ ਵੱਡਾ ਪਸਾਰਾ ਪਾ ਕੇ, ਆਤਮਿਕ ਠੰਡ ਪ੍ਰਾਪਤ ਕਰਨ ਦਾ ਹਥਿਆਰ ਬਣਾਇਆ। ਬਾਬਰ ਨੇ ਆਪਣੀ ਤੁਜ਼ਕ-ਏ-ਬਾਬਰੀ ਵਿੱਚ ਲਿਖਿਆ ਸੀ ਕਿ ਇਰਾਨ, ਇਰਾਕ, ਮੱਕਾ, ਮਦੀਨਾ, ਬਗਦਾਦ ਅਤੇ ਅਫ਼ਗਾਨਿਸਤਾਨ ਗਾਂਦੇ ਲੋਕੀ ਸੁਣੇ ਹਨ ਪਰ ਉੱਤਰੀ ਹਿੰਦੁਸਤਾਨ ਦਾ ਰਾਗ ਅਤਿ ਉਚੇਰੀ ਪੱਧਰ ਦਾ ਹੈ। ਬਾਬਰ ਨੇ ਅੱਖੀਂ ਬਾਬੇ ਦੇ ਗਾਇਨ ਦਾ ਚਮਤਕਾਰ ਸੈਦਪੁਰ ਡਿੱਠਾ ਸੀ।

ਰਾਗਾਂ ਦੀ ਚੋਣ ਤੋਂ ਇਹ ਵੀ ਪ੍ਰਤੀਤ ਹੋਇਆ ਕਿ ਗੁਰੂ ਪਾਤਸ਼ਾਹਾਂ ਨੇ ਇਹ ਸੰਭਾਲਾਂ ਵੀ ਰੱਖੀਆਂ ਕਿ ਕੋਈ ਭੜਕੀਲਾ ਤੇ ਸੋਗਮਈ ਰਾਗ ਨਾ ਵਰਤਿਆ ਜਾਏ। ਹਿਰਦੇ ਵਿੱਚ ਸਹਜ ਸ਼ਾਂਤ ਸੁਖ ਉਪਜਾਉਣ ਲਈ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਰਚਿਆ ਸੀ ਅਤੇ ਰਾਗ ਵੀ ਅਜਿਹੇ ਹੀ ਲਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਰਾਗ ਐਸ਼ ਦਾ ਵਿਸ਼ਾ ਨਹੀਂ। ਰਾਗ ਮਿਲਾਪ ਦਾ ਸਾਧਨ ਹੈ। ਇਹ ਹੀ ਕਾਰਨ ਹੈ ਕਿ ਰਾਗਣੀ ਸ਼ਬਦ ਵੀ ਨਹੀਂ ਵਰਤਿਆ ਭਾਵੇਂ ਸੰਗੀਤਕਾਰ

ਟੋਡੀ ਨੂੰ ਰਾਗਨੀ ਹੀ ਗਿਣਦੇ ਹਨ। ਜਿਸ ਸੁਰ ਨੂੰ ਐਸ਼ ਲਈ ਵਰਤਿਆ ਜਾਂਦਾ ਸੀ, ਉਸ ਨੂੰ ਬੈਸ ਲਈ ਵਰਤਿਆ। ਕੀਰਤਨ ਦੀ ਉਤਪਤੀ ਪਿੱਛੇ ਇਹ ਹੀ ਰਹੱਸ ਹੈ। ਗੁਰੂ ਨਾਨਕ ਦੇਵ ਜੀ ਤਾਂ ਕਹਿੰਦੇਂ ਹੀ ਮਰਦਾਨਾ ਜੀ ਨੂੰ ਇਹ ਸਨ "ਛੇੜ ਮਰਦਾਨਿਆ ਰਬਾਬ, ਕਾਈ ਸਿਫ਼ਤ ਖ਼ੁਦਾ ਦੇ ਦੀਦਾਰ ਦੀ ਕਰੀਏ।"

ਇਕ ਗੱਲ ਕਦੇ ਨਾ ਭੁੱਲਣੀ ਬਾਣੀ ਰਾਗਾਂ ਦੀ ਖਾਤਰ ਨਹੀਂ ਹੈ, ਸ਼ਬਦ ਪਾ ਕੇ ਰਾਗ ਨੂੰ ਗਾਇਆਂ, ਪ੍ਰਭੂ ਦਾ ਦੀਦਾਰ ਹੋ ਜਾਂਦਾ ਹੈ।



# ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਵਾਰਾਂ ਅਤੇ ਨੌਂ ਧੁਨੀਆਂ

*—ਸਿਮਰਜੀਤ ਸਿੰਘ•*

'ਵਾਰ' ਪੰਜਾਬੀ ਲੋਕ ਸਾਹਿਤ ਦੇ ਕਾਵਿ-ਰੂਪ ਦਾ ਅਨਿੱਖੜਵਾਂ ਅੰਗ ਹੈ। ਇਹ ਪੰਜਾਬੀਆਂ ਦਾ ਮਨਭਾਉਂਦਾ ਸਾਹਿਤ ਹੈ। ਸੈਨਿਕਾਂ, ਯੋਧਿਆਂ ਵਿੱਚ ਬੀਰ ਰਸ ਪੈਦਾ ਕਰਨ ਲਈ ਇਸ ਸਾਹਿਤ ਦਾ ਬਹੁਤ ਹੱਥ ਹੁੰਦਾ ਹੈ। ਭੱਟਾਂ ਅਤੇ ਕਵੀਆਂ ਦੁਆਰਾ ਰਚਿਤ ਵਾਰਾਂ ਨੂੰ ਢਾਡੀ ਬੜੇ ਹੀ ਜੋਸ਼ੀਲੇ ਢੰਗ ਨਾਲ ਗਾਉਂਦੇ ਹਨ ਜਿਸ ਦੇ ਸੁਣਨ ਨਾਲ ਮਨੁੱਖ ਜੋਸ਼ ਨਾਲ ਭਰ ਜਾਂਦਾ ਹੈ। ਉਹ ਨਿਡਰ ਹੋ ਕੇ ਸ਼ੇਰ ਵਾਂਗ ਰਣ-ਤੱਤੇ ਵਿੱਚ ਜਾ ਗੱਜਦਾ ਹੈ। ਪਰੰਪਰਾ ਅਨੁਸਾਰ ਵਾਰਾਂ ਪਉੜੀਆਂ ਵਿੱਚ ਲਿਖੀਆਂ ਜਾਂਦੀਆਂ ਸਨ। ਪਉੜੀ ਦੇ ਦੋ ਰੂਪ ਵਰਤੇ ਜਾਂਦੇ ਹਨ- ਨਿਸ਼ਾਨੀ ਛੰਦ ਵਾਲਾ ਅਤੇ ਸਿਰਖੰਡੀ ਛੰਦ ਵਾਲਾ। ਇਸ ਦੀ ਭਾਸ਼ਾ ਜਨ-ਪੱਧਰ ਦੀ ਹੁੰਦੀ ਹੈ ਅਤੇ ਯੁੱਧ ਦਾ ਵਾਤਾਵਰਨ ਸਿਰਜਣ ਲਈ ਤਲਖ ਤੇ ਕਠੋਰ ਧੁਨੀਆਂ ਵਾਲੇ ਵਰਣਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸ ਕਾਵਿ-ਰੂਪ ਦਾ ਅਰੰਭ ਕਦੋਂ ਹੋਇਆ ਇਸ ਬਾਰੇ ਕੁਝ ਵੀ ਕਹਿਣਾ ਮੁਸ਼ਕਿਲ ਹੈ। ਇਸ ਦੇ ਪੁਰਾਤਨ ਹੋਣ ਦਾ ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮਿਲ ਜਾਂਦਾ ਹੈ।

ਸੂਰਬੀਰ ਯੋਧਿਆਂ ਦੇ ਜੰਗ-ਏ-ਮੈਦਾਨ ਵਿੱਚ ਕੀਤੇ ਵੀਰਤਾ-ਭਰਪੂਰ ਕਿਸੇ ਇਕ ਕਾਰਨਾਮੇ ਨੂੰ ਦਿਲਖਿਚਵੀਂ ਕਵਿਤਾ ਰਾਹੀਂ ਪੇਸ਼ ਕੀਤਾ ਜਾਂਦਾ ਰਿਹਾ ਹੈ। ਵਾਰ ਵਿੱਚ ਕਿਸੇ ਯੋਧੇ ਦੇ ਸਾਰੇ ਜੀਵਨ ਨੂੰ ਬਿਆਨ ਨਹੀਂ ਕੀਤਾ ਜਾਂਦਾ ਸਗੋਂ ਕਿਸੇ ਇਕ ਘਟਨਾ ਨੂੰ ਹੀ ਬਿਆਨ ਕੀਤਾ ਜਾਂਦਾ ਹੈ। ਵਾਰ ਦਾ ਵਿਸ਼ੇਸ਼ ਗੁਣ ਇਹ ਹੁੰਦਾ ਹੈ ਕਿ ਇਸ ਵਿੱਚ ਦੋ ਵਿਰੋਧੀ ਸ਼ਕਤੀਆਂ ਦੀ ਟੱਕਰ ਹੁੰਦੀ ਹੈ। ਲੋਕ-ਵਾਰਾਂ ਵਿੱਚ ਜਿੱਥੇ ਇਹ ਟੱਕਰ ਬਾਹਰਮੁਖੀ ਹੁੰਦੀ ਹੈ ਅਰਥਾਤ ਦੋ ਯੋਧਿਆਂ ਵਿੱਚ ਹੁੰਦੀ ਹੈ ਉਥੇ ਇਹ ਟੱਕਰ ਅਧਿਆਤਮਿਕ ਵਾਰਾਂ ਵਿੱਚ ਅੰਤਰਮੁਖੀ ਅਰਥਾਤ ਮਨੁੱਖ ਅੰਦਰ ਚੱਲ ਰਹੀਆਂ ਬੁਰਾਈਆਂ ਨੂੰ ਫਤਹਿ ਕਰਨ ਲਈ ਦਰਸਾਈ ਗਈ ਹੈ। ਇਨ੍ਹਾਂ ਅਧਿਆਤਮਿਕ ਵਾਰਾਂ ਵਿੱਚ ਮਨੁੱਖ ਨੂੰ ਸਮਾਜਿਕ, ਰਾਜਨੀਤਿਕ ਅਤੇ ਸਭਿਆਚਾਰਕ ਪ੍ਰਕਰਣ ਵਿੱਚ ਸਹੀ ਸੇਧ ਪ੍ਰਦਾਨ ਕਰ ਕੇ ਉਸ ਦੇ ਇਖਲਾਕੀ ਜੀਵਨ ਨੂੰ ਉੱਚਾ ਚੁੱਕਿਆ ਗਿਆ ਹੈ।

ਸਿੱਖ ਸਾਹਿਤ ਵਿੱਚ ਇਹ ਕਾਵਿ-ਰੂਪ ਬਹੁਤ ਪ੍ਰਚਲਿਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 22 ਵਾਰਾਂ ਦਰਜ ਹਨ। ਗੁਰਮਤਿ ਵਿੱਚ ਵਾਰਾਂ ਦਾ ਮੁੱਢ ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੰਨ੍ਹਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ 3 ਵਾਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ

*• ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਭਾਰਤ ਦੀ ਜਨਤਾ ਹਾਕਮਾਂ ਦੇ ਜ਼ੁਲਮ ਸਹਿ-ਸਹਿ ਕੇ ਬੁਜ਼ਦਿਲ ਤੇ ਨਿਰਬਲ ਹੋ ਚੁੱਕੀ ਸੀ। ਕਾਬਲ ਤੋਂ ਛੋਟੇ-ਛੋਟੇ ਕਾਫ਼ਲਿਆਂ ਦੇ ਰੂਪ ਵਿੱਚ ਹਮਲਾਵਰ ਆ ਕੇ ਹਿੰਦੋਸਤਾਨ ਵਿੱਚ ਲੁੱਟ-ਮਾਰ ਕਰ ਰਹੇ ਸਨ। ਉਨ੍ਹਾਂ ਨੂੰ ਰੋਕਣ ਦੀ ਕਿਸੇ ਵਿੱਚ ਕੋਈ ਹਿੰਮਤ ਨਹੀਂ ਸੀ। ਖੱਤਰੀ ਜਿਨ੍ਹਾਂ ਦਾ ਧਰਮ ਦੇਸ਼ ਦੀ ਰੱਖਿਆ ਕਰਨਾ ਸੀ, ਉਨ੍ਹਾਂ ਨੇ ਆਪਣਾ ਧਰਮ ਛੱਡ ਕੇ ਮਲੇਛਾਂ ਵਾਂਗ ਰਵੱਈਆ ਬਣਾ ਲਿਆ ਸੀ :

*ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥* (ਅੰਗ ੬੬੩)

ਸ੍ਰੀ ਗੁਰੂ ਨਾਨਕ ਦੇਵ ਜੀ ਇਸ ਗੱਲ ਤੋਂ ਭਲੀ-ਭਾਂਤ ਜਾਣੂ ਸਨ ਕਿ ਹਿੰਦੋਸਤਾਨੀਆਂ ਨੂੰ ਬਹਾਦਰ ਬਣਾ ਕੇ ਜ਼ੁਲਮ ਦਾ ਟਾਕਰਾ ਕਰਨਾ ਪਵੇਗਾ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਨੂੰ ਉਪਦੇਸ਼ ਦਿੱਤਾ :

*ਜਉ ਤਉ ਪ੍ਰੇਮ ਖੇਲਣ ਕਾ ਚਾਉ ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ ॥*
*ਇਤੁ ਮਾਰਗਿ ਪੈਰੁ ਧਰੀਜੈ ॥*
*ਸਿਰੁ ਦੀਜੈ ਕਾਣਿ ਨ ਕੀਜੈ ॥* (ਅੰਗ ੧੪੧੨)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਵਿੱਚ ਬੀਰ ਰਸ ਪੈਦਾ ਕਰਨ ਲਈ ਸਮੇਂ ਦੇ ਅਨੁਕੂਲ 3 ਵਾਰਾਂ ਦੀ ਗੁਰਬਾਣੀ ਵਿੱਚ ਰਚਨਾ ਕੀਤੀ। ਸ੍ਰੀ ਗੁਰੂ ਅਮਰਦਾਸ ਜੀ ਨੇ 4 ਵਾਰਾਂ, ਸ੍ਰੀ ਗੁਰੂ ਰਾਮਦਾਸ ਜੀ ਨੇ 8 ਵਾਰਾਂ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ 6 ਵਾਰਾਂ ਅਤੇ ਇਕ ਵਾਰ ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਨੇ ਰਲ ਕੇ ਲਿਖੀ। ਇਨ੍ਹਾਂ ਵਾਰਾਂ ਵਿੱਚੋਂ 'ਬਸੰਤ ਕੀ ਵਾਰ ਮਹਲਾ ੫' ਅਤੇ 'ਸਤੇ ਬਲਵੰਡ ਕੀ ਵਾਰ' ਨੂੰ ਛੱਡ ਕੇ ਬਾਕੀ ਸਾਰੀਆਂ ਵਾਰਾਂ ਵਿੱਚ ਪਉੜੀਆਂ ਦੇ ਨਾਲ ਸਲੋਕ ਭੀ ਹਨ ਜਿਹੜੇ ਪਉੜੀ ਦੇ ਭਾਵ-ਅਰਥ ਨਾਲ ਮਿਲਦੇ-ਜੁਲਦੇ ਹਨ। ਇਨ੍ਹਾਂ ਵਾਰਾਂ ਦੇ ਸਿਰਲੇਖ ਗੁਰੂ ਸਾਹਿਬ ਨੇ ਰਾਗਾਂ ਦੇ ਨਾਂ 'ਤੇ ਦਿੱਤੇ ਹਨ ਜਿਸ ਤੋਂ ਭਾਵ ਹੈ ਕਿ ਇਸ ਵਾਰ ਨੂੰ ਇਸ ਰਾਗ ਵਿੱਚ ਗਾਉਣਾ ਹੈ।

### 1. ਵਾਰ ਮਾਝ ਕੀ ਮਹਲਾ ੧

ਸੰਗੀਤ ਸ਼ਾਸਤਰੀਆਂ ਦੇ ਵਿਚਾਰ ਅਨੁਸਾਰ ਰਾਗ 'ਮਾਝ' ਪੰਜਾਬ ਦੇ ਮਾਝੇ ਇਲਾਕੇ ਦੀ ਲੋਕ-ਧੁਨ ਤੋਂ ਵਿਕਸਿਤ ਹੋਇਆ ਹੈ। ਗੁਰੂ ਸਾਹਿਬਾਨ ਦੇ ਸਮਕਾਲੀ ਸੰਗੀਤ ਗ੍ਰੰਥਾਂ ਵਿੱਚ ਮਾਝ ਰਾਗ ਦਾ ਉਲੇਖ ਬਿਲਕੁਲ ਨਹੀਂ ਮਿਲਦਾ। ਇਸ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬਾਨ ਨੇ ਜਿੱਥੇ ਲੋਕ-ਕਾਵਿ-ਰੂਪਾਂ ਨੂੰ ਆਪਣੀ ਬਾਣੀ ਵਿੱਚ ਵਰਤਿਆ ਉਥੇ ਉਨ੍ਹਾਂ ਲੋਕ-ਧੁਨਾਂ 'ਤੇ ਆਧਾਰਿਤ ਰਾਗਾਂ ਨੂੰ ਵੀ ਅਪਣਾਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਲਿਖੀ ਇਸ ਵਾਰ ਵਿੱਚ ਕੁੱਲ 27 ਪਉੜੀਆਂ ਅਤੇ 63 ਸਲੋਕ ਹਨ। ਇਨ੍ਹਾਂ ਵਿਚੋਂ 46 ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਨ, 3 ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਅਤੇ 2 ਸਲੋਕ ਸ੍ਰੀ ਗੁਰੂ ਰਾਮਦਾਸ ਜੀ ਦੇ ਹਨ। ਇਸ ਵਾਰ ਦੇ ਰਚਨਾ-ਕਾਲ ਅਤੇ ਰਚਨਾ-ਸਥਾਨ ਸੰਬੰਧੀ ਕੋਈ ਪੱਕਾ ਪ੍ਰਮਾਣ ਨਹੀਂ ਮਿਲਦਾ। ਉਂਝ 'ਪੁਰਾਤਨ ਜਨਮਸਾਖੀ' ਦੀ ਸਾਖੀ 43 ਵਿੱਚ ਇਸ ਰਚਨਾ ਨੂੰ ਦੱਖਣ ਦੀ ਉਦਾਸੀ ਸਮੇਂ ਰਚਣ ਦਾ ਜ਼ਿਕਰ ਮਿਲਦਾ ਹੈ। ਇਸ ਵਾਰ ਦੀਆਂ ਪਉੜੀਆਂ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ

ਦੇ ਦਾਰਸ਼ਨਿਕ ਅਤੇ ਧਾਰਮਿਕ ਵਿਚਾਰਾਂ ਦਾ ਪ੍ਰਗਟਾਵਾ ਹੋਇਆ ਹੈ। ਇਸ ਵਾਰ ਦੀ ਹਰ ਇਕ ਪਉੜੀ ਅੱਠ-ਅੱਠ ਤੁਕਾਂ ਦੀ ਹੈ, ਪਰ ਇਨ੍ਹਾਂ ਵਿੱਚ ਮਾਤ੍ਰਾਂ ਸੰਬੰਧੀ ਇਕ-ਰੂਪਤਾ ਨਹੀਂ ਹੈ। ਸਲੋਕਾਂ ਦੀ ਪਉੜੀ ਅਨੁਸਾਰ ਵੰਡ ਇਕ-ਸਮਾਨ ਨਹੀਂ ਹੈ। ਦੋ ਤੋਂ ਅੱਠ ਤਕ ਸਲੋਕ ਦਰਜ ਮਿਲਦੇ ਹਨ। ਸਲੋਕਾਂ ਦੀਆਂ ਤੁਕਾਂ ਦੀ ਗਿਣਤੀ ਵੀ ਇੱਕੋ ਜਿਹੀ ਨਹੀਂ ਹੈ। 2 ਤੋਂ ਲੈ ਕੇ 24 ਤੁਕਾਂ ਦੇ ਸਲੋਕ ਦਰਜ ਹਨ। ਭਾਸ਼ਾ ਦੀ ਦ੍ਰਿਸ਼ਟੀ ਤੋਂ ਇਹ ਵਾਰ ਪੰਜਾਬੀ ਦੇ ਜ਼ਿਆਦਾ ਨੇੜੇ ਹੈ। ਅਰਬੀ ਅਤੇ ਫ਼ਾਰਸੀ ਭਾਸ਼ਾ ਦੀ ਵਰਤੋਂ ਵੀ ਕੀਤੀ ਗਈ ਹੈ।

## 2. ਆਸਾ ਕੀ ਵਾਰ ਮਹਲਾ ੧

'ਆਸਾ' ਪੰਜਾਬ ਦਾ ਪ੍ਰਸਿੱਧ ਅਤੇ ਲੋਕਪ੍ਰਿਯ ਰਾਗ ਹੈ। ਆਸਾ ਰਾਗ ਗੁਰਮਤਿ ਸੰਗੀਤ ਪੱਧਤੀ ਦਾ ਮਹੱਤਵਪੂਰਨ ਰਾਗ ਹੈ। ਸਿੱਖ ਧਰਮ ਵਿੱਚ ਇਸ ਦੇ ਗਾਇਨ ਦਾ ਸਮਾਂ ਅੰਮ੍ਰਿਤ ਵੇਲੇ (ਸਵੇਰੇ) ਅਤੇ ਸ਼ਾਮ ਹੈ। ਸਵੇਰ ਸਮੇਂ ਇਸ ਰਾਗ ਵਿੱਚ 'ਆਸਾ ਕੀ ਵਾਰ' ਨਾਮਕ ਵਿਸ਼ੇਸ਼ ਬਾਣੀ ਦੇ ਗਾਇਨ ਦੀ ਪ੍ਰਥਾ ਹੈ। ਸ਼ਾਮ ਨੂੰ 'ਸੋ ਦਰੁ ਦੀ ਚੌਕੀ' ਵਿੱਚ 'ਸੋ ਦਰੁ' ਦਾ ਸ਼ਬਦ ਇਸੇ ਰਾਗ ਵਿੱਚ ਗਾਇਆ ਜਾਂਦਾ ਹੈ। ਇਥੇ ਇਹ ਤੱਥ ਵਿਸ਼ੇਸ਼ ਤੌਰ 'ਤੇ ਵਰਣਨਯੋਗ ਹੈ ਕਿ ਭਾਰਤੀ ਸੰਗੀਤ ਦੀਆਂ ਦੋਵਾਂ ਪੱਧਤੀਆਂ ਵਿੱਚ ਕੋਈ ਵੀ ਰਾਗ ਸਵੇਰੇ ਅਤੇ ਸ਼ਾਮ ਸਮੇਂ ਨਹੀਂ ਗਾਇਆ ਜਾਂਦਾ (ਮੌਸਮੀ ਰਾਗਾਂ ਨਾਲ ਸੰਬੰਧਿਤ ਮੌਸਮ ਤੋਂ ਬਿਨਾਂ) ਪਰ ਇਸ ਰਾਗ ਦਾ ਗਾਇਨ ਕੇਵਲ ਗੁਰਮਤਿ ਸੰਗੀਤ ਪੱਧਤੀ ਵਿੱਚ ਹੀ ਦੋਵੇਂ ਸਮੇਂ ਕੀਤਾ ਜਾਂਦਾ ਹੈ।

ਇਸ ਦਾ ਪੰਜਾਬ ਦੀ ਲੋਕ ਧੁਨ 'ਟੁੰਡੇ ਅਸਰਾਜ ਦੀ ਧੁਨੀ' ਨਾਲ ਨਿਕਟ ਸੰਬੰਧ ਮੰਨਿਆ ਜਾਂਦਾ ਹੈ। ਗੁਰੂ ਸਾਹਿਬਾਨ ਨੇ ਇਸ ਨੂੰ ਮੁੱਖ ਰਾਗ ਵਜੋਂ ਅੰਕਿਤ ਕੀਤਾ ਹੈ।

'ਆਸਾ ਕੀ ਵਾਰ' ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਦੇ ਰਾਜਸੀ, ਧਾਰਮਿਕ ਹਾਲਤਾਂ ਸੰਬੰਧੀ ਆਪਣਾ ਅਨੁਭਵ ਪ੍ਰਗਟ ਕੀਤਾ ਹੈ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਉਚਾਰਨ ਕੀਤੀਆਂ ਲੰਬੀਆਂ ਬਾਣੀਆਂ ਵਿਚੋਂ ਇਕ ਹੈ। ਇਸ ਵਾਰ ਦੀਆਂ 24 ਪਉੜੀਆਂ ਹਨ। ਇਨ੍ਹਾਂ ਪਉੜੀਆਂ ਨੂੰ ਸਮਝਣ ਲਈ ਨਾਲ 59 ਸਲੋਕ ਦਰਜ ਕੀਤੇ ਗਏ ਹਨ। ਇਨ੍ਹਾਂ ਸਲੋਕਾਂ ਵਿੱਚੋਂ 44 ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਨ ਅਤੇ 15 ਸਲੋਕ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਹਨ। ਇਸ ਵਾਰ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੱਸਿਆ ਹੈ ਕਿ ਮਨੁੱਖ ਦੇ ਅੰਦਰ ਪੰਜ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਦੀ ਹਮੇਸ਼ਾ ਲੜਾਈ ਹੁੰਦੀ ਰਹਿੰਦੀ ਹੈ। ਇਸ ਵਾਰ ਵਿੱਚ ਦਿੱਤੇ ਸਲੋਕਾਂ ਰਾਹੀਂ ਗੁਰੂ ਜੀ ਮਨੁੱਖ ਨੂੰ ਚੰਗਾ ਮਨੁੱਖ ਬਣਨ ਦੀ ਪ੍ਰੇਰਨਾ ਦਿੰਦੇ ਹਨ। ਇਨ੍ਹਾਂ ਸਲੋਕਾਂ ਵਿੱਚ ਕੁਦਰਤ ਅਤੇ ਸ੍ਰਿਸ਼ਟੀ ਦਾ ਵਿਵਰਣ ਪੇਸ਼ ਕਰ ਕੇ ਮਨੁੱਖ ਦੀ ਆਤਮਿਕ ਬੁੱਧੀ ਉੱਤੇ ਬਲ ਦਿੱਤਾ ਗਿਆ ਹੈ। ਪਾਖੰਡਵਾਦ ਉੱਪਰ ਭਾਰੀ ਚੋਟ ਕੀਤੀ ਗਈ ਹੈ। 'ਆਸਾ ਦੀ ਵਾਰ' ਅਨੁਸਾਰ ਸਮਾਜ ਅਜਿਹਾ ਹੋਣਾ ਚਾਹੀਦਾ ਹੈ ਜਿਸ ਵਿੱਚ ਸਾਰੇ ਲੋਕ ਹਰ ਪ੍ਰਕਾਰ ਦਾ ਕੰਮ-ਕਾਰ ਕਰ ਸਕਦੇ ਹੋਣ। ਕੰਮਾਂ ਦੀ ਵੰਡ ਜਨਮ 'ਤੇ ਆਧਾਰਿਤ ਨਾ ਹੋਵੇ ਤਾਂ ਕਿ ਜਾਤ-ਪਾਤ ਦੀ ਤੰਗਦਿਲੀ ਤੋਂ ਉੱਪਰ ਉੱਠਿਆ ਜਾ ਸਕੇ। ਜਤ-ਸਤ ਨੂੰ ਧਾਰਨ ਕਰਨ ਵਾਲਾ ਸਮਾਜ ਹੋਵੇ ਜਿਸ ਵਿੱਚ ਇਸਤਰੀ ਨੂੰ ਪੂਰਾ ਸਨਮਾਨ ਪ੍ਰਾਪਤ ਹੋਵੇ। 'ਆਸਾ ਦੀ ਵਾਰ' ਮਨੁੱਖ ਨੂੰ ਸਚਿਆਰਾ

ਜੀਵਨ ਜੀਣ ਦੀ ਜਾਂਚ ਦੱਸਦੀ ਹੈ ਅਤੇ ਵਹਿਮਾਂ-ਭਰਮਾਂ ਦਾ ਖੰਡਨ ਕਰ ਕੇ ਮਨੁੱਖ ਨੂੰ ਇਨ੍ਹਾਂ ਤੋਂ ਆਜ਼ਾਦ ਹੋ ਕੇ ਚੱਲਣ ਦਾ ਸਹੀ ਰਾਹ ਦੱਸਦੀ ਹੈ।

### 3. ਮਲਾਰ ਕੀ ਵਾਰ ਮਹਲਾ ੧

'ਮਲਾਰ' ਰਾਗ ਬਾਰੇ ਸ੍ਰੀ ਗੁਰੂ ਅਰਮਦਾਸ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਫ਼ੁਰਮਾਨ ਕੀਤਾ ਹੈ :

*ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ ॥* (ਅੰਗ ੧੨੮੩)

ਇਸ ਦੇ ਰੂਪ ਬਾਰੇ ਲਿਖਿਆ ਹੈ ਕਿ ਕੀਮਤੀ ਮੋਤੀ ਨੱਕ ਵਿਚ, ਮੂੰਹ ਵਿੱਚ ਪਾਠ ਤੇ ਚਮਕਦਾ ਚਿਹਰਾ ਅਤੇ ਚੜ੍ਹੀ ਜਵਾਨੀ ਜਿਸ 'ਤੇ ਚੰਦਨ ਮਲ-ਮਲ ਖ਼ੁਸ਼ਬੂ ਪੈਦਾ ਕੀਤੀ ਹੋਵੇ ਅਤੇ ਰੇਸ਼ਮੀ ਕੱਪੜੇ, ਭਾਵ ਸਾਰੇ ਪਾਸੇ ਉਤਸ਼ਾਹ ਦਾ ਵਾਤਾਵਰਨ। ਸੋ 'ਰਾਗ ਮਲਾਰ' ਵਿੱਚ ਬਾਣੀ ਦਾ ਮੀਂਹ ਪੈਂਦਾ ਹੈ ਅਤੇ ਜਿਸ ਪੀ ਲਿਆ ਉਹ ਸ਼ਾਂਤ-ਚਿਤ ਹੋ ਗਿਆ :

*ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥ ਜਿਨਿ ਪੀਤੀ ਤਿਸੁ ਮੋਖ ਦੁਆਰ ॥* (ਅੰਗ ੧੨੭੫)

ਇਹ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰਨ ਕੀਤੀ ਹੋਈ ਹੈ। ਇਸ ਵਾਰ ਦੀਆਂ ਕੁੱਲ 28 ਪਉੜੀਆਂ ਹਨ ਜਿਨ੍ਹਾਂ ਵਿਚੋਂ 1 ਪਉੜੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਚਾਰਨ ਕੀਤੀ ਹੋਈ ਹੈ ਅਤੇ ਬਾਕੀ ਦੀਆਂ 27 ਪਉੜੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਹਨ। ਇਸ ਵਾਰ ਵਿੱਚ ਕੁੱਲ 58 ਸਲੋਕ ਸੰਕਲਿਤ ਕੀਤੇ ਗਏ ਹਨ। ਇਸ ਵਾਰ ਵਿਚਲੀ ਹਰ ਪਉੜੀ ਅੱਠ-ਅੱਠ ਤੁਕਾਂ ਦੀ ਹੈ ਪਰ ਇਨ੍ਹਾਂ ਦੇ ਆਕਾਰ ਵਿੱਚ ਸਮਾਨਤਾ ਨਹੀਂ ਹੈ। ਇਸ ਵਿੱਚ ਦਰਜ 58 ਸਲੋਕਾਂ ਵਿੱਚੋਂ 24 ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ, 5 ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ, 27 ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਅਤੇ 2 ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ। ਹਰ ਇਕ ਪਉੜੀ ਨਾਲ 2-2 ਸਲੋਕ ਹਨ, ਸਿਰਫ 21ਵੀਂ ਪਉੜੀ ਦੇ ਨਾਲ 4 ਸਲੋਕ ਹਨ। ਸਲੋਕਾਂ ਦੀਆਂ ਤੁਕਾਂ ਦਾ ਆਕਾਰ ਇਕਸਾਰ ਨਹੀਂ ਹੈ। 2 ਤੋਂ ਲੈ ਕੇ 26 ਤੱਕ ਸਲੋਕ ਮਿਲਦੇ ਹਨ। ਇਸ ਵਾਰ ਦੀਆਂ ਪਉੜੀਆਂ ਦੀ ਭਾਸ਼ਾ ਦਾ ਸਰੂਪ ਪੂਰਬੀ ਪੰਜਾਬੀ ਵਾਲਾ ਹੈ, ਪਰ ਸਲੋਕ ਲਗਪਗ ਕੇਂਦਰੀ ਪੰਜਾਬੀ ਵਿੱਚ ਲਿਖੇ ਹੋਏ ਹਨ, ਭਾਵੇਂ ਇਨ੍ਹਾਂ ਉੱਪਰ ਕਿਤੇ-ਕਿਤੇ ਲਹਿੰਦੀ ਦਾ ਪ੍ਰਭਾਵ ਹੈ।

ਇਸ ਵਾਰ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੁਰੀਤੀਆਂ ਅਤੇ ਕੂੜ ਪਰੰਪਰਾਵਾਂ ਨੂੰ ਤਿਆਗ ਕੇ ਵਾਸਤਵਿਕ ਧਰਮ-ਕਾਰਜ ਵਿੱਚ ਲੀਨ ਹੋਣ ਦੀ ਭਾਵਨਾ ਨੂੰ ਪ੍ਰਗਟ ਕੀਤਾ ਹੈ। ਕੁਝ ਵਿਦਵਾਨਾਂ ਨੇ ਇਸ ਦੀ ਭਾਵ-ਸਮੱਗਰੀ ਨੂੰ 4 ਭਾਗਾ ਵਿੱਚ ਵੰਡਿਆ ਹੈ। 1 ਤੋਂ 7 ਤਕ ਪਉੜੀਆਂ ਰੱਬ ਬਾਰੇ, 8 ਤੋਂ 16 ਤਕ ਨਾਮ ਬਾਰੇ, 17 ਤੋਂ 22 ਤੱਕ ਭਗਤੀ ਬਾਰੇ ਅਤੇ 23 ਤੋਂ 28 ਤੱਕ ਪਉੜੀਆਂ ਗੁਰੂ-ਸ਼ਬਦ ਬਾਰੇ ਹਨ। ਪਰ ਅਜਿਹੀ ਵੰਡ-ਰੇਖਾ ਅੰਦਰਲੇ ਤੱਥਾਂ ਤੋਂ ਸਪੱਸ਼ਟ ਨਹੀਂ ਹੁੰਦੀ।

### 4. ਗੂਜਰੀ ਕੀ ਵਾਰ ਮਹਲਾ ੩

'ਗੂਜਰੀ' ਇਕ ਪੁਰਾਤਨ ਰਾਗ ਹੈ। ਇਸ ਦਾ ਸੁਰਾਤਮਕ ਸਰੂਪ ਕਰੁਣਾ ਰਸ ਦਾ ਧਾਰਨੀ ਹੈ ਜਿਸ ਕਰਕੇ ਇਹ ਗੰਭੀਰ ਪ੍ਰਕਿਰਤੀ ਦੀਆਂ ਭਗਤੀ-ਭਾਵ ਵਾਲੀਆਂ ਰਚਨਾਵਾਂ

ਦੇ ਗਾਇਨ ਲਈ ਅਤਿ ਢੁਕਵਾਂ ਹੈ। 'ਰਾਗ ਗੂਜਰੀ', ਤੋੜੀ ਦੀ ਵੰਨਗੀ ਹੈ, ਇਸੇ ਕਰਕੇ ਕਈ ਸੰਗੀਤ ਪ੍ਰੇਮੀ ਇਸ ਨੂੰ 'ਗੂਜਰੀ ਤੋੜੀ' ਵੀ ਆਖਦੇ ਹਨ।

ਇਸ ਵਾਰ ਵਿੱਚ ਕੁੱਲ 22 ਪਉੜੀਆਂ ਹਨ। ਇਹ ਸਾਰੀਆਂ ਪਉੜੀਆਂ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਉਚਾਰਨ ਕੀਤੀਆਂ ਹੋਈਆਂ ਹਨ। ਹਰ ਇਕ ਪਉੜੀ ਵਿੱਚ 5-5 ਤੁਕਾਂ ਹਨ। ਹਰ ਇਕ ਪਉੜੀ ਦੇ ਨਾਲ 2-2 ਸਲੋਕ ਹਨ। ਇਨ੍ਹਾਂ ਵਿਚੋਂ ਕੇਵਲ ਚੌਥੀ ਪਉੜੀ ਨਾਲ ਆਇਆ ਸਲੋਕ ਭਗਤ ਕਬੀਰ ਜੀ ਦਾ ਹੈ ਅਤੇ ਬਾਕੀ ਸਾਰੇ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਹਨ। ਇਨ੍ਹਾਂ ਸਲੋਕਾਂ ਦੀਆਂ ਤੁਕਾਂ ਵਿੱਚ ਸਮਾਨਤਾ ਨਹੀਂ ਹੈ। 2 ਤੋਂ 11 ਤੱਕ ਤੁਕਾਂ ਮਿਲਦੀਆਂ ਹਨ। ਇਸ ਵਾਰ ਦੀ ਭਾਸ਼ਾ ਸਾਧ-ਭਾਖਾ ਤੋਂ ਪ੍ਰਭਾਵਿਤ ਪੂਰਬੀ ਪੰਜਾਬੀ ਹੈ। ਪਉੜੀਆਂ ਅਤੇ ਸਲੋਕਾਂ ਵਿੱਚ ਭਾਵਗਤ ਸਮਾਨਤਾ ਹੈ।

ਇਸ ਵਾਰ ਵਿੱਚ ਗੁਰੂ ਜੀ ਨੇ ਫ਼ੁਰਮਾਇਆ ਹੈ ਕਿ ਪਰਮਾਤਮਾ ਜਗਤ ਦਾ ਸਿਰਜਨਹਾਰ ਹੈ। ਪਰਮਾਤਮਾ ਦੀ ਮਿਹਰ ਨਾਲ ਗੁਰੂ ਦੀ ਪ੍ਰਾਪਤੀ ਹੁੰਦੀ ਹੈ :

*ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ ॥*
*ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ ॥*
*ਜੀਅ ਜੰਤ ਸਭਿ ਤੇਰਿਆ ਤੂ ਰਹਿਆ ਸਮਾਈ ॥*
*ਜੋ ਦਾਸ ਤੇਰੇ ਕੀ ਨਿੰਦਾ ਕਰੇ ਤਿਸੁ ਮਾਰਿ ਪਚਾਈ ॥*
*ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ ॥* (ਅੰਗ ੫੧੭)

### 5. ਸੂਹੀ ਕੀ ਵਾਰ ਮਹਲਾ ੩

'ਸੂਹੀ' ਇਕ ਅਪ੍ਰਚਲਿਤ ਰਾਗ ਹੈ। ਪੁਰਾਤਨ ਮੱਧਕਾਲੀਨ ਜਾਂ ਆਧੁਨਿਕ ਸੰਗੀਤ ਗ੍ਰੰਥਾਂ ਵਿੱਚ ਇਸ ਰਾਗ ਦਾ ਉਲੇਖ ਨਹੀਂ ਮਿਲਦਾ। ਮੱਧਕਾਲੀ ਧਾਰਮਿਕ ਗ੍ਰੰਥਾਂ ਵਿੱਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਰਾਗ ਅਧੀਨ ਬਾਣੀ ਅੰਕਿਤ ਹੈ। ਕਈ ਵਿਦਵਾਨ 'ਸੂਹਾ' ਰਾਗ ਨੂੰ ਹੀ ਸੂਹੀ ਰਾਗ ਮੰਨਦੇ ਹਨ। 'ਗੁਰ ਸ਼ਬਦ ਰਤਨਾਕਰ ਮਹਾਨਕੋਸ਼' ਦੇ ਲੇਖਕ ਭਾਈ ਕਾਨ੍ਹ ਸਿੰਘ ਨਾਭਾ ਇਸ ਰਾਗ ਦੇ ਸੰਬੰਧ ਵਿੱਚ ਲਿਖਦੇ ਹਨ :

"ਸੂਹੀ ਇਕ ਰਾਗਣੀ ਹੈ, ਜਿਸ ਨੂੰ ਸੂਹਾ ਭੀ ਆਖਦੇ ਹਨ। ਇਹ ਕਾਫੀ ਠਾਠ ਦੀ ਸ਼ਾਡਵ ਰਾਗਣੀ ਹੈ। ਇਸ ਵਿੱਚ ਧੈਵਤ ਵਰਜਿਤ ਹੈ। ਸੂਹੀ ਵਿੱਚ ਗੰਧਾਰ ਅਤੇ ਨਿਸ਼ਾਦ ਕੋਮਲ ਅਤੇ ਬਾਕੀ ਸੁਰ ਸ਼ੁੱਧ ਹਨ। ਵਾਦੀ ਮਧਿਅਮ ਅਤੇ ਸੰਵਾਦੀ ਸ਼ਡਜ ਹੈ। ਗਾਉਣ ਦਾ ਵੇਲਾ ਦੋ ਘੜੀ ਦਿਨ ਚੜ੍ਹੇ ਹੈ।"

ਇਸ ਵਾਰ ਵਿੱਚ ਸ੍ਰੀ ਗੁਰੂ ਅਮਰਦਾਸ ਜੀ ਦੇ 15 ਸਲੋਕ ਹਨ। ਬਾਕੀਆਂ ਵਿੱਚੋਂ 21 ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਤੇ 11 ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਨ। ਇਸ ਤਰ੍ਹਾਂ ਇਸ ਦੇ ਕੁੱਲ 47 ਸਲੋਕ ਹਨ। ਇਸ ਵਾਰ ਦੀਆਂ ਕੁੱਲ 20 ਪਉੜੀਆਂ ਹਨ। ਹਰ ਇਕ ਪਉੜੀ ਦੀਆਂ ਪੰਜ-ਪੰਜ ਤੁਕਾਂ ਹਨ। ਸਲੋਕਾਂ ਵਿੱਚ ਤੁਕਾਂ ਦੀ ਸਮਾਨਤਾ ਨਹੀਂ ਹੈ। ਦੋ ਤੋਂ ਲੈ ਕੇ ਅੱਠ ਤੱਕ ਤੁਕਾਂ ਹਨ। ਆਮ ਤੌਰ 'ਤੇ ਹਰ ਪਉੜੀ ਦੇ ਨਾਲ 2-2 ਸਲੋਕ ਹਨ, ਪਰ ਸੱਤਵੀਂ ਅਤੇ ਪੰਦਰ੍ਹਵੀਂ ਪਉੜੀ ਨਾਲ ਆਏ ਸਲੋਕਾਂ ਦੀ ਗਿਣਤੀ ਚਾਰ-ਚਾਰ

ਹੈ। 6ਵੀਂ, 9ਵੀਂ ਅਤੇ 15ਵੀਂ ਪਉੜੀ ਨਾਲ ਆਏ ਸਲੋਕਾਂ ਦੀ ਗਿਣਤੀ ਤਿੰਨ-ਤਿੰਨ ਹੈ। ਇਸ ਵਾਰ ਵਿੱਚ ਗੁਰਮਤਿ ਦੇ ਕਈ ਸਿਧਾਂਤਾਂ 'ਤੇ ਚਾਨਣਾ ਪਾਇਆ ਗਿਆ ਹੈ।

### 6. ਰਾਮਕਲੀ ਕੀ ਵਾਰ ਮਹਲਾ ੩

'ਰਾਮਕਲੀ' ਬੜਾ ਪ੍ਰਸਿੱਧ ਅਤੇ ਹਰਮਨ ਪਿਆਰਾ ਰਾਗ ਹੈ। ਪ੍ਰਭਾਤ ਦੇ ਰਾਗਾਂ ਵਿਚੋਂ ਇਸ ਦੀ ਬੜੀ ਮਹਾਨਤਾ ਹੈ। ਰਾਮਕਲੀ ਰਾਗ ਵਿੱਚ ਸ੍ਰੀ ਗੁਰੂ ਅਮਰਦਾਸ ਜੀ ਨੇ 'ਅਨੰਦ ਸਾਹਿਬ ਬਾਣੀ ਦੀ ਰਚਨਾ ਕੀਤੀ ਹੈ। ਗੁਰੂ ਅਮਰਦਾਸ ਜੀ ਦੁਆਰਾ ਰਚੀ ਇਸ ਵਾਰ ਦੀਆਂ ਕੁੱਲ 21 ਪਉੜੀਆਂ ਹਨ। ਹਰ ਇਕ ਪਉੜੀ ਵਿੱਚ ਸਮਾਨ ਆਕਾਰ ਵਾਲੀਆਂ ਪੰਜ-ਪੰਜ ਤੁਕਾਂ ਹਨ। ਪਹਿਲੀ ਪਉੜੀ ਤੋਂ ਬਾਅਦ ਇਕ ਤੁਕ ਵਾਲਾ 'ਰਹਾਉ' ਵੀ ਹੈ। 'ਰਹਾਉ' ਦੀ ਵਿਵਸਥਾ ਕਿਸੇ ਹੋਰ ਵਾਰ ਵਿੱਚ ਹੋਈ ਹੈ। ਇਨ੍ਹਾਂ ਪਉੜੀਆਂ ਨਾਲ 52 ਸਲੋਕ ਵੀ ਦਰਜ ਹਨ। ਇਨ੍ਹਾਂ ਸਲੋਕਾਂ ਵਿਚੋਂ 19 ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ, 7 ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅਤੇ 24 ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਹਨ। 2 ਸਲੋਕ ਭਗਤ ਕਬੀਰ ਜੀ ਦੇ ਹਨ। 8ਵੀਂ ਪਉੜੀ ਨਾਲ ਦਰਜ ਮਹਲਾ ੩ ਦਾ ਸਲੋਕ ਭਗਤ ਫਰੀਦ ਜੀ ਦੇ ਸਲੋਕਾਂ ਵਿੱਚ ਕ੍ਰਮਾਂਕ 52 ਉੱਤੇ ਵੀ ਆਇਆ ਹੈ ਅਤੇ ਪਉੜੀ 2 ਨਾਲ ਪਹਿਲਾ ਸਲੋਕ ਭਗਤ ਕਬੀਰ ਜੀ ਦੇ ਸਲੋਕਾਂ ਵਿੱਚ ਕ੍ਰਮਾਂਕ 65 ਉੱਤੇ ਵੀ ਦਰਜ ਹੈ। ਸਲੋਕਾਂ ਦੀ ਵੰਡ ਹਰ ਇਕ ਪਉੜੀ ਨਾਲ ਸਮਾਨ ਰੂਪ ਵਿੱਚ ਨਹੀਂ ਹੋਈ।

ਇਸ ਵਾਰ ਵਿੱਚ ਗੁਰੂ ਜੀ ਨੇ ਫ਼ੁਰਮਾਇਆ ਹੈ ਕਿ ਸਾਰੀ ਸ੍ਰਿਸ਼ਟੀ ਪਰਮਾਤਮਾ ਦੀ ਪੈਦਾ ਕੀਤੀ ਹੋਈ ਹੈ ਅਤੇ ਉਹ ਖ਼ੁਦ ਇਸ ਵਿੱਚ ਵਿਆਪਕ ਹੈ। ਮਾਇਆ ਦੀ ਰਚਨਾ ਕਰ ਕੇ ਫਿਰ ਮਨੁੱਖ ਨੂੰ ਉਸ ਦੇ ਜਾਲ ਵਿੱਚ ਫਸਣੋਂ ਬਚਾਉਂਦਾ ਵੀ ਉਹ ਆਪ ਹੀ ਹੈ। ਸਦਾ ਪਰਮਾਤਮਾ ਦੀ ਭਗਤੀ ਕਰਕੇ ਜੂਨਾਂ ਦੇ ਚੱਕਰ ਤੋਂ ਮੁਕਤੀ ਪ੍ਰਾਪਤ ਕਰਨੀ ਚਾਹੀਦੀ ਹੈ।

### 7. ਮਾਰੂ ਵਾਰ ਮਹਲਾ ੩

'ਰਾਗ ਮਾਰੂ' ਇਕ ਪੁਰਾਤਨ ਅਤੇ ਕਠਿਨ ਰਾਗ ਹੈ। ਪੁਰਾਤਨ ਸੰਗੀਤ ਗ੍ਰੰਥਾਂ ਵਿੱਚ ਇਸ ਨੂੰ ਬੀਰ ਰਸੀ ਰਾਗ ਕਿਹਾ ਗਿਆ ਹੈ। ਪ੍ਰਾਚੀਨ ਗ੍ਰੰਥਕਾਰ ਇਸ ਨੂੰ ਮਾਰੁਵ, ਮਾਰਵ, ਮਾਰਵਿਕ ਆਦਿ ਨਾਮਾਂ ਨਾਲ ਜਾਣਿਆ ਅੰਕਿਤ ਕਰਦੇ ਹਨ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਨੂੰ ਮਾਰੂ ਰਾਗ ਹੀ ਲਿਖਿਆ ਗਿਆ ਹੈ। ਪੁਰਾਤਨ ਰਾਗ ਹੋਣ ਕਰਕੇ ਇਸ ਦੇ ਕਈ ਰੂਪ ਪ੍ਰਚਲਿਤ ਹਨ ਜਿਨ੍ਹਾਂ ਵਿੱਚ ਰਿਸ਼ਭ ਕੋਮਲ, ਮਧਿਅਮ ਤੀਬਰ, ਪੰਚਮ ਵਰਜਿਤ ਅਤੇ ਬਾਕੀ ਸਾਰੇ ਸੁਰ ਸ਼ੁੱਧ ਵਰਤੇ ਜਾਂਦੇ ਹਨ।

ਸ੍ਰੀ ਗੁਰੂ ਅਮਰਦਾਸ ਜੀ ਦੀ ਰਚੀ ਇਸ ਵਾਰ ਵਿੱਚ ਕੁੱਲ 22 ਪਉੜੀਆਂ ਹਨ। ਹਰ ਇਕ ਪਉੜੀ ਵਿੱਚ ਪੰਜ-ਪੰਜ ਤੁਕਾਂ ਹਨ ਸਿਵਾਏ ਅਖ਼ੀਰਲੀ ਦੇ ਜਿਸ ਪਉੜੀ ਵਿੱਚ 6 ਤੁਕਾਂ ਹਨ। ਇਸ ਦੇ ਨਾਲ 47 ਸਲੋਕ ਵੀ ਦਰਜ ਹਨ। ਪਉੜੀ ਅੰਕ 2, 13 ਅਤੇ 14 ਨਾਲ ਤਿੰਨ-ਤਿੰਨ ਸਲੋਕ ਹਨ ਅਤੇ ਬਾਕੀਆਂ ਨਾਲ ਦੋ-ਦੋ ਸਲੋਕ ਹਨ। 47 ਸਲੋਕਾਂ ਵਿਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ 18 ਸਲੋਕ, ਸ੍ਰੀ ਗੁਰੂ ਅੰਗਦ ਦੇਵ ਜੀ ਦਾ 1 ਸਲੋਕ, ਸ੍ਰੀ ਗੁਰੂ ਅਮਰਦਾਸ ਜੀ ਦੇ 23 ਸਲੋਕ, ਸ੍ਰੀ ਗੁਰੂ ਰਾਮਦਾਸ ਜੀ ਦੇ 2 ਸਲੋਕ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ 2 ਸਲੋਕ ਹਨ।

ਇਸ ਵਾਰ ਵਿੱਚ ਅਨੇਕਾਂ ਅਧਿਆਤਮਿਕ ਪੱਖਾਂ ਉੱਪਰ ਚਾਨਣਾ ਪਾਇਆ ਗਿਆ ਹੈ।

### 8. ਸਿਰੀਰਾਗ ਕੀ ਵਾਰ ਮਹਲਾ ੪

'ਸਿਰੀਰਾਗ' ਸ਼ਾਮ ਦਾ ਰਾਗ ਹੈ। ਸਿਰੀਰਾਗ ਦਾ ਰੂਪ ਦੱਸਦਿਆਂ ਕਿਹਾ ਗਿਆ ਹੈ ਕਿ ਗਹਿਣਿਆਂ ਨਾਲ ਲੱਦੀ ਖ਼ੂਬਸੂਰਤ ਇਸਤਰੀ ਦਾ ਹੈ, 'ਸੁ ਤ੍ਰਯ ਭੂਖਨ ਅੰਗ ਸੁਭ'। ਇਹ ਅਤਿ ਗਰਮੀ ਅਤੇ ਅਤਿ ਸਰਦੀ ਵਿੱਚ ਗਾਇਆ ਜਾਂਦਾ ਹੈ।

ਪ੍ਰਮਾਣਿਕ ਸ੍ਰੋਤ ਸਾਨੂੰ ਇਹ ਦੱਸਦੇ ਹਨ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਆਏ ਤਾਂ ਗੁਣਾਂ ਦੀ ਸ਼ਾਮ ਪੈ ਚੁੱਕੀ ਸੀ, ਲੰਮੀ ਰਾਤ ਅੱਗੋਂ ਦਿਸ ਰਹੀ ਸੀ। ਹੱਥ ਨੂੰ ਹੱਥ ਵਿਖਾਈ ਨਹੀਂ ਸੀ ਦਿੰਦਾ। ਕੋਈ ਦੀਵਾ ਨਹੀਂ ਸੀ ਅਤੇ ਨਾ ਹੀ ਕੋਈ ਚਾਨਣ ਜੋ ਲੋਕਾਈ ਨੂੰ ਅਗਿਆਨਤਾ ਦੇ ਅੰਧਕਾਰ ਵਿਚੋਂ ਬਾਹਰ ਕੱਢ ਸਕਦਾ।

ਸਿਰੀਰਾਗ ਇਕ ਪ੍ਰਾਚੀਨ ਰਾਗ ਹੈ। ਗੁਰਮਤਿ ਸੰਗੀਤ ਵਿੱਚ ਇਸ ਦੀ ਵਿਸ਼ੇਸ਼ ਥਾਂ ਹੈ। ਇਸ ਦੀ ਮਹੱਤਤਾ ਇਹ ਹੈ ਕਿ ਲੜੀਵਾਰ ਰਾਗ ਵਿਧਾਨ ਦਾ ਆਰੰਭ ਇਸੇ ਰਾਗ ਤੋਂ ਕੀਤਾ ਗਿਆ ਹੈ। ਇਸ ਰਾਗ ਦੇ ਮਹੱਤਵ ਨੂੰ ਹੋਰ ਉਜਾਗਰ ਕਰਨ ਲਈ ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ :

*ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ ॥* (ਅੰਗ ੬੩)

ਰਾਗ ਰਾਗਣੀ ਪਰੰਪਰਾ ਅਨੁਸਾਰ ਇਹ ਰਾਗ ਵਿਸ਼ੇਸ਼ ਮਹੱਤਵ ਦਾ ਧਾਰਨੀ ਹੈ। ਆਧੁਨਿਕ ਥਾਟ ਦੇ ਅਨੁਸਾਰ ਇਸ ਨੂੰ ਪੂਰਬੀ ਥਾਟ ਦੇ ਅੰਤਰਗਤ ਰੱਖਿਆ ਜਾਂਦਾ ਹੈ। ਇਸ ਸਰੂਪ ਤੋਂ ਵੀ ਵਧੇਰੇ ਪ੍ਰਾਚੀਨ ਅਤੇ ਬਜ਼ੁਰਗ ਸਿੱਖ ਕੀਰਤਨੀਆਂ ਵਿੱਚ ਪ੍ਰਚਲਿਤ ਰਹੇ ਸਰੂਪ ਵਿੱਚ ਇਹ ਰਾਗ ਕਾਫੀ ਥਾਟ ਦੇ ਅੰਤਰਗਤ ਆਉਂਦਾ ਹੈ। ਪ੍ਰਾਚੀਨ ਸਿਰੀਰਾਗ ਨਿਸ਼ਚੇ ਹੀ ਕਾਫੀ ਥਾਟ ਅਧੀਨ ਹੋਵੇਗਾ ਅਤੇ ਬਜ਼ੁਰਗ ਸੰਗੀਤ ਵਿਦਵਾਨਾਂ ਕੋਲੋਂ ਪ੍ਰਾਪਤ ਕਾਫੀ ਥਾਟ ਦਾ ਸਿਰੀਰਾਗ ਹੀ ਪੁਰਾਤਨ ਸਰੂਪ ਹੈ। ਪੂਰਬੀ ਥਾਟ ਅਤੇ ਕਾਫੀ ਥਾਟ ਦੇ ਸੁਰਾਂ ਦਾ ਮੂਲ ਰੂਪ ਇੱਕੋ ਹੀ ਹੈ। ਪਰ ਥਾਟ ਅਨੁਸਾਰ ਉਨ੍ਹਾਂ ਦਾ ਸੁਰ ਰੂਪ ਤਬਦੀਲ ਕਰ ਦੇਣ ਨਾਲ ਬਾਕੀ ਨਿਯਮ ਸਮਾਨ ਰਹਿਣ ਉੱਤੇ ਵੀ ਸਿਰੀਰਾਗ ਪੂਰਬੀ ਅਤੇ ਕਾਫੀ ਥਾਟ ਅਧੀਨ ਆ ਜਾਂਦਾ ਹੈ।

ਇਸ ਵਾਰ ਦੀਆਂ ਕੁੱਲ 21 ਪਉੜੀਆਂ ਹਨ ਜੋ ਸ੍ਰੀ ਗੁਰੂ ਰਾਮਦਾਸ ਜੀ ਦੀਆਂ ਉਚਾਰਨ ਕੀਤੀਆਂ ਹੋਈਆਂ ਹਨ। ਇਹ ਸਾਰੀਆਂ ਪਉੜੀਆਂ ਪੰਜ-ਪੰਜ ਤੁਕਾਂ ਦੀਆਂ ਹਨ। ਹਰ ਇਕ ਪਉੜੀ ਨਾਲ ਸਲੋਕ ਦਰਜ ਹਨ। ਸਿਰਫ 14ਵੀਂ ਪਉੜੀ ਨਾਲ 3 ਸਲੋਕ ਦਰਜ ਹਨ। ਇਸ ਤਰ੍ਹਾਂ ਸਲੋਕਾਂ ਦੀ ਕੁੱਲ ਗਿਣਤੀ 68 ਹੈ। ਇਨ੍ਹਾਂ ਵਿਚੋਂ 7 ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ, 53 ਸਲੋਕ ਸ੍ਰੀ ਗੁਰੂ ਰਾਮਦਾਸ ਜੀ ਦੇ ਅਤੇ 8 ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ। ਸਲੋਕਾਂ ਦੀਆਂ ਤੁਕਾਂ ਦੀ ਗਿਣਤੀ 2 ਤੋਂ 14 ਤੱਕ ਹੈ।

ਪਉੜੀਆਂ ਅਤੇ ਸਲੋਕਾਂ ਵਿੱਚ ਭਾਵ ਦੀ ਏਕਤਾ ਹੈ। ਇਸ ਵਿੱਚ ਗੁਰਮਤਿ ਦੇ ਅਨੇਕਾਂ ਪੱਖਾਂ 'ਤੇ ਚਾਨਣਾ ਪਾਇਆ ਗਿਆ ਹੈ :

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥*

*ਉਦਮੁ ਕਰੇ ਭਲਕੇ ਪਰਭਾਤੀ*
*ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ*
*ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥* (ਅੰਗ ੩੦੫)

### 10. ਬਿਹਾਗੜੇ ਕੀ ਵਾਰ ਮਹਲਾ ੪

'ਬਿਹਾਗੜਾ ਰਾਗ' ਉੱਤਰੀ ਭਾਰਤੀ ਸੰਗੀਤ ਦਾ ਮਧੁਰ ਰਾਗ ਹੈ। ਇਸ ਰਾਗ ਨੂੰ 'ਬਿਹਾਗ' ਦਾ ਉੱਪ ਅੰਗ ਮੰਨਿਆ ਜਾਂਦਾ ਹੈ ਜਿਸ ਦੀ ਰਚਨਾ ਬਿਹਾਗ ਅਤੇ ਖਮਾਜ ਦੇ ਮਿਸ਼ਰਣ ਤੋਂ ਹੋਈ ਹੈ।

ਸ੍ਰੀ ਗੁਰੂ ਰਾਮਦਾਸ ਜੀ ਦੀ ਉਚਾਰਨ ਕੀਤੀ ਇਸ ਵਾਰ ਵਿੱਚ ਕੁੱਲ 21 ਪਉੜੀਆਂ ਹਨ ਅਤੇ ਹਰ ਇਕ ਪਉੜੀ ਪੰਜ-ਤੁਕੀ ਹੈ। ਪਰ ਤੁਕਾਂ ਦਾ ਆਕਾਰ ਇਕਸਾਰ ਨਹੀਂ ਹੈ। ਹਰ ਇਕ ਪਉੜੀ ਨਾਲ 2-2 ਸਲੋਕ ਹਨ। ਸਿਰਫ 12ਵੀਂ ਪਉੜੀ ਨਾਲ 3 ਸਲੋਕ ਹਨ। ਇਸ ਤਰ੍ਹਾਂ ਸਲੋਕਾਂ ਦੀ ਗਿਣਤੀ 43 ਹੈ। 12ਵੀਂ ਪਉੜੀ ਵਾਲੇ ਤਿੰਨ ਸਲੋਕਾਂ ਤੋਂ ਪਹਿਲਾਂ "ਸਲੋਕੁ ਮਰਦਾਨਾ ੧ ਲਿਖਿਆ ਹੋਇਆ ਹੈ। ਇਨ੍ਹਾਂ ਤਿੰਨਾਂ ਤੋਂ ਇਲਾਵਾ ਬਾਕੀ ਦੇ 40 ਸਲੋਕਾਂ ਵਿਚੋਂ 2 ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਨ, ਇਕ ਸਲੋਕ ਭਗਤ ਕਬੀਰ ਜੀ ਦਾ ਹੈ। 2 ਸਲੋਕ ਸ੍ਰੀ ਗੁਰੂ ਰਾਮਦਾਸ ਜੀ ਦੇ, 2 ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਤੇ ਬਾਕੀ 33 ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਲਿਖੇ ਹੋਏ ਹਨ। ਸਲੋਕਾਂ ਦੀਆਂ ਤੁਕਾਂ ਦੀ ਗਿਣਤੀ ਇਕਸਾਰ ਨਹੀਂ ਹੈ। 2 ਤੋਂ ਲੈ ਕੇ 11 ਤੁਕਾਂ ਤਕ ਦੇ ਸਲੋਕ ਦਰਜ ਹਨ। ਇਨ੍ਹਾਂ ਦੀ ਭਾਸ਼ਾ ਸਾਧ-ਭਾਖਾ ਤੋਂ ਪ੍ਰਭਾਵਿਤ ਪੂਰਬੀ ਪੰਜਾਬੀ ਹੈ। ਇਸ ਵਾਰ ਵਿੱਚ ਦੱਸਿਆ ਗਿਆ ਹੈ ਕਿ ਪਰਮਾਤਮਾ ਦੀ ਕਿਰਪਾ ਨਾਲ ਜਗਿਆਸੂ ਦੇ ਸਾਰੇ ਬੰਧਨ ਕੱਟੇ ਜਾਂਦੇ ਹਨ। ਮਾਇਆ ਦਾ ਪ੍ਰਭਾਵ ਨਸ਼ਟ ਹੋ ਜਾਂਦਾ ਹੈ ਅਤੇ ਉਹ ਹਰਿ-ਨਾਮ ਵਿੱਚ ਲੀਨ ਹੋ ਜਾਂਦਾ ਹੈ। ਪਰਮਾਤਮਾ ਦੀ ਸੱਚੀ ਭਗਤੀ ਦੇ ਤੁਲ ਕੋਈ ਵਸਤੂ ਜਾਂ ਸਹਾਇਕ ਤੱਤ ਨਹੀਂ ਹੈ :

*ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ*
*ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥* (ਅੰਗ ੫੫੫)

### 11. ਵਡਹੰਸ ਕੀ ਵਾਰ ਮਹਲਾ ੪

ਗੁਰਮਤਿ ਸੰਗੀਤ ਪੱਧਤੀ ਉੱਤਰੀ ਸ਼ਾਸਤਰੀ ਸੰਗੀਤ ਅਤੇ ਲੋਕ ਸੰਗੀਤ ਦਾ ਸੁਮੇਲ ਹੈ। ਗੁਰੂ ਸਾਹਿਬਾਨ ਨੇ ਸੰਗੀਤ ਦੇ ਇਨ੍ਹਾਂ ਦੋਵੇਂ ਗਾਇਨ ਰੂਪਾਂ ਦੀਆਂ ਸ਼ੈਲੀਆਂ, ਰਾਗਾਂ ਤੇ ਧੁਨਾਂ ਦੀ ਵਰਤੋਂ ਕੀਤੀ ਅਤੇ ਪ੍ਰਚਾਰਿਆ। ਲੋਕ-ਕਾਵਿ-ਰੂਪਾਂ ਨੂੰ ਕਿਸੇ ਰਾਗ ਅਧੀਨ ਅੰਕਿਤ ਕਰਨਾ ਗੁਰੂ ਸਾਹਿਬਾਨ ਦੀ ਵਿਸ਼ੇਸ਼ਤਾ ਹੈ। ਇਸ ਤੋਂ ਸੰਬੰਧਿਤ ਰਾਗਾਂ ਵਿੱਚ ਅੰਕਿਤ ਲੋਕ-ਕਾਵਿ-ਰੂਪ ਦੀ ਧੁਨ ਨੂੰ, ਉਸ ਰਾਗ ਦਾ ਮੁੱਢਲਾ ਸਰੂਪ ਵੀ ਮਿਥਿਆ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਰਾਗ ਵਡਹੰਸ ਅਧੀਨ ਘੋੜੀਆਂ ਵਰਗੇ ਲੋਕ-ਕਾਵਿ-ਰੂਪਾਂ ਨੂੰ ਅੰਕਿਤ ਕੀਤਾ ਗਿਆ ਹੈ। ਇਨ੍ਹਾਂ ਤੋਂ ਬਿਨਾਂ ਸ਼ਾਸਤਰੀ ਸੰਗੀਤ ਦੀ ਧਰੁਪਦ, ਧਮਾਰ ਆਦਿ ਵਿੱਚ ਵੀ ਕਈ ਸ਼ਬਦ ਅੰਕਿਤ ਕੀਤੇ ਮਿਲਦੇ ਹਨ।

ਇਸ ਵਾਰ ਵਿੱਚ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਉਚਾਰਨ ਕੀਤੀਆਂ 21

ਪਉੜੀਆਂ ਹਨ। ਇਨ੍ਹਾਂ ਨਾਲ ਕੁੱਲ 43 ਸਲੋਕ ਹਨ। ਪਹਿਲੀ ਨਾਲ ਤਿੰਨ ਅਤੇ ਬਾਕੀ ਨਾਲ ਦੋ-ਦੋ ਸਲੋਕ ਹਨ। ਇਨ੍ਹਾਂ ਸਲੋਕਾਂ ਵਿੱਚੋਂ ਦਸਵੀਂ ਪਉੜੀ ਨਾਲ ਇਕ ਅਤੇ 20ਵੀਂ ਪਉੜੀ ਨਾਲ ਦੋ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਚਾਰਨ ਕੀਤੇ ਹੋਏ ਹਨ। ਅਤੇ ਬਾਕੀ ਦੇ 40 ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਹਨ। ਸਲੋਕਾਂ ਦੀਆਂ ਤੁਕਾਂ ਦੀ ਗਿਣਤੀ ਇਕਸਾਰ ਨਹੀਂ ਹੈ। 2 ਤੋਂ ਲੈ ਕੇ 10 ਤੱਕ ਤੁਕਾਂ ਹਨ।

ਇਸ ਵਾਰ ਵਿੱਚ ਗੁਰੂ ਜੀ ਨੇ ਗੁਰਮਤਿ ਦੇ ਅਨੇਕਾਂ ਪੱਖਾਂ 'ਤੇ ਆਪਣੇ ਢੰਗ ਨਾਲ ਵਿਆਖਿਆ ਕਰਕੇ ਚਾਨਣਾ ਪਾਇਆ ਹੈ।

### 12. ਸੋਰਠਿ ਕੀ ਵਾਰ ਮਹਲਾ ੪

ਸੋਰਠਿ ਰਾਗ ਦੇ ਸੰਬੰਧ ਵਿੱਚ ਸ੍ਰੀ ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ :

*ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥* (ਅੰਗ ੬੪੨)

ਇਹ ਰਾਗ ਗੰਭੀਰ ਪ੍ਰਕਿਰਤੀ ਦਾ ਵੈਰਾਗਮਈ ਰਾਗ ਹੈ ਜੋ ਭਗਤੀ-ਭਾਵ ਦੀਆਂ ਰਚਨਾਵਾਂ ਲਈ ਅਤਿ ਢੁਕਵਾਂ ਹੈ। 'ਸੋਰਠਿ ਕੀ ਵਾਰ' ਵਿੱਚ ਕੁੱਲ 29 ਪਉੜੀਆਂ ਹਨ ਜੋ ਸ੍ਰੀ ਗੁਰੂ ਰਾਮਦਾਸ ਜੀ ਦੀਆਂ ਉਚਾਰਨ ਕੀਤੀਆਂ ਹੋਈਆਂ ਹਨ। ਹਰ ਇਕ ਪਉੜੀ ਦੀਆਂ ਪੰਜ-ਪੰਜ ਤੁਕਾਂ ਹਨ, ਪਰ ਤੁਕਾਂ ਦਾ ਆਕਾਰ ਇਕਸਾਰ ਨਹੀਂ ਹੈ। ਹਰ ਇਕ ਪਉੜੀ ਨਾਲ ਦੋ-ਦੋ ਸਲੋਕ ਹਨ। ਇਸ ਤਰ੍ਹਾਂ ਇਸ ਵਾਰ ਵਿੱਚ ਕੁੱਲ 58 ਸਲੋਕ ਹਨ ਜਿਨ੍ਹਾਂ ਦੀਆਂ ਤੁਕਾਂ ਦੀ ਗਿਣਤੀ ਦੋ ਤੋਂ ਲੈ ਕੇ ਅੱਠ ਤੱਕ ਹੈ। ਇਨ੍ਹਾਂ ਵਿਚੋਂ 3 ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ, 1 ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦਾ, 47 ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਅਤੇ 7 ਸਲੋਕ ਸ੍ਰੀ ਗੁਰੂ ਰਾਮਦਾਸ ਜੀ ਦੇ ਹਨ। ਇਸ ਵਾਰ ਵਿੱਚ ਦਰਸਾਇਆ ਗਿਆ ਹੈ ਕਿ ਪਰਮਾਤਮਾ ਦੀ ਸ਼ਰਨ ਵਿੱਚ ਆਉਣ ਨਾਲ ਸਹੀ ਸੂਝ ਪ੍ਰਾਪਤ ਹੁੰਦੀ ਹੈ। ਸੰਸਾਰਿਕ ਵਸਤੂਆਂ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ।

### 13. ਬਿਲਾਵਲ ਦੀ ਵਾਰ ਮਹਲਾ ੪

'ਬਿਲਾਵਲ' ਬੜਾ ਪ੍ਰਸਿੱਧ ਅਤੇ ਪੁਰਾਤਨ ਰਾਗ ਹੈ। ਮੱਧਕਾਲੀ ਅਤੇ ਆਧੁਨਿਕ ਹਰ ਸੰਗੀਤ ਗ੍ਰੰਥ ਵਿੱਚ ਇਸ ਦਾ ਵਰਣਨ ਮਿਲਦਾ ਹੈ, ਜਿਸ ਤੋਂ ਇਸ ਦੇ ਅਤਿਅੰਤ ਲੋਕ ਪ੍ਰਿਯ ਹੋਣ ਦਾ ਸਬੂਤ ਭਲੀ-ਭਾਂਤ ਮਿਲ ਜਾਂਦਾ ਹੈ।

ਵਰਤਮਾਨ ਥਾਟ ਪੱਧਤੀ ਨੂੰ ਮੰਨਣ ਵਾਲੇ ਵਿਦਵਾਨਾਂ ਨੇ ਇਸ ਰਾਗ ਦੀ ਰਚਨਾ ਬਿਲਾਵਲ ਥਾਟ ਤੋਂ ਹੋਈ ਮੰਨੀ ਹੈ। ਇਹ ਆਪਣੇ ਥਾਟ ਦਾ ਪ੍ਰਮੁੱਖ ਅਤੇ ਜਨਮ ਰਾਗ ਹੈ। ਕਈ ਸੰਗੀਤ ਗ੍ਰੰਥਾਂ ਵਿੱਚ ਇਸ ਨੂੰ ਹਿੰਡੋਲ ਦੀ ਰਾਗਣੀ ਲਿਖਿਆ ਹੋਇਆ ਹੈ ਅਤੇ ਕਈਆਂ ਨੇ ਇਸ ਨੂੰ ਭੈਰਵ ਦਾ ਪੁੱਤਰ ਮੰਨਿਆ ਹੈ। ਪਰੰਤੂ ਗੁਰਮਤਿ ਸੰਗੀਤ ਪ੍ਰਣਾਲੀ ਦੇ ਆਧਾਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਨੂੰ 'ਬਿਲਾਵਲ' ਹੀ ਲਿਖਿਆ ਗਿਆ ਹੈ। ਇਸ ਰਾਗ ਵਿੱਚ ਸ੍ਰੀ ਗੁਰੂ ਰਾਮਦਾਸ ਜੀ ਦੀ ਲਿਖੀ ਵਾਰ ਵਿੱਚ ਕੁੱਲ 13 ਪਉੜੀਆਂ ਹਨ। ਇਨ੍ਹਾਂ ਵਿਚੋਂ 12 ਪਉੜੀਆਂ ਪੰਜ-ਪੰਜ ਤੁਕਾਂ ਦੀਆਂ ਹਨ ਅਤੇ ਦਸਵੀਂ ਪਉੜੀ 6 ਤੁਕਾਂ ਦੀ ਹੈ। ਇਹ ਤੁਕਾਂ ਆਕਾਰ ਵਜੋਂ ਇਕ-ਸਮਾਨ ਨਹੀਂ ਹਨ। ਹਰ ਇਕ ਪਉੜੀ ਨਾਲ ਦੋ-

ਦੋ ਸਲੋਕ ਹਨ, ਸਿਰਫ਼ ਸੱਤਵੀਂ ਪਉੜੀ ਨਾਲ 3 ਸਲੋਕ ਹਨ। ਇਨ੍ਹਾਂ 27 ਸਲੋਕਾਂ ਵਿੱਚੋਂ ਇਕ ਸ੍ਰੀ ਗੁਰੂ ਰਾਮਦਾਸ ਜੀ ਦਾ ਹੈ। ਬਾਕੀਆਂ ਵਿੱਚੋਂ 2 ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ 24 ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਲਿਖੇ ਹੋਏ ਹਨ। ਇਨ੍ਹਾਂ ਵਿੱਚ ਦੋ ਤੋਂ ਲੈ ਕੇ ਦਸ ਤੁਕਾਂ ਸ਼ਾਮਲ ਹਨ।

ਇਸ ਵਾਰ ਵਿੱਚ ਗੁਰੂ ਸਾਹਿਬ ਨੇ ਫ਼ੁਰਮਾਇਆ ਹੈ ਕਿ ਸਾਰਾ ਸੰਸਾਰ ਪਰਮਾਤਮਾ ਨੇ ਸਿਰਜਿਆ ਹੈ। ਮੁੱਖ ਤੌਰ 'ਤੇ ਨਾਮ-ਸਿਮਰਨ ਹੀ ਮਨੁੱਖ ਦੀ ਸੱਚੀ ਕਮਾਈ ਹੈ।

**14. ਸਾਰੰਗ ਕੀ ਵਾਰ ਮਹਲਾ ੪**

'ਰਾਗ ਸਾਰੰਗ' ਭਾਰਤੀ ਸੰਗੀਤ ਦਾ ਪੁਰਾਤਨ ਲੋਕਪ੍ਰਿਯ ਰਾਗ ਹੈ। ਇਸ ਦੀ ਰਚਨਾ ਇਕ ਲੋਕ ਗੀਤ ਤੋਂ ਹੋਈ ਹੈ। ਚਰਵਾਹਿਆਂ ਅਤੇ ਸਪੇਰਿਆਂ ਦੇ ਲੋਕ-ਗੀਤਾਂ ਦੀਆਂ ਧੁਨਾਂ 'ਚੋਂ ਇਸ ਰਾਗ ਦੀ ਝਲਕ ਮਿਲ ਸਕਦੀ ਹੈ।

ਇਸ ਵਾਰ ਵਿੱਚ ਕੁੱਲ 36 ਪਉੜੀਆਂ ਹਨ ਜਿਨ੍ਹਾਂ ਵਿੱਚੋਂ 35ਵੀਂ ਪਉੜੀ ਦੀ ਰਚਨਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਕੀਤੀ ਹੋਈ ਹੈ ਅਤੇ ਬਾਕੀ ਦੀਆਂ ਸ੍ਰੀ ਗੁਰੂ ਰਾਮਦਾਸ ਜੀ ਦੀਆਂ ਹਨ। ਹਰ ਇਕ ਪਉੜੀ ਵਿੱਚ ਇਕਸਾਰ ਆਕਾਰ ਦੀਆਂ ਪੰਜ-ਪੰਜ ਤੁਕਾਂ ਹਨ। ਇਨ੍ਹਾਂ ਪਉੜੀਆਂ ਨਾਲ 74 ਸਲੋਕ ਵੀ ਦਰਜ ਹਨ। ਇਨ੍ਹਾਂ ਸਲੋਕਾਂ ਵਿਚੋਂ 34 ਪਉੜੀਆਂ ਨਾਲ ਦੋ-ਦੋ ਸਲੋਕ ਹਨ ਅਤੇ ਪਹਿਲੀ ਤੇ 34ਵੀਂ ਪਉੜੀ ਵਿੱਚ ਇਹ ਗਿਣਤੀ ਤਿੰਨ-ਤਿੰਨ ਹੈ। ਇਨ੍ਹਾਂ 74 ਸਲੋਕਾਂ ਵਿਚੋਂ 33 ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ, 9 ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅਤੇ 23 ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਹਨ। 6 ਸਲੋਕ ਸ੍ਰੀ ਗੁਰੂ ਰਾਮਦਾਸ ਜੀ ਦੇ ਅਤੇ 3 ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ। ਇਨ੍ਹਾਂ ਸਲੋਕਾਂ ਦੀਆਂ ਦੋ ਤੋਂ ਲੈ ਕੇ ਗਿਆਰਾਂ ਤੱਕ ਤੁਕਾਂ ਹਨ। ਭਾਸ਼ਾ ਸਰਲ ਅਤੇ ਪੰਜਾਬੀ ਦੇ ਵਧੇਰੇ ਅਨੁਰੂਪ ਹੈ।

ਇਸ ਵਾਰ ਵਿੱਚ ਗੁਰੂ ਜੀ ਨੇ ਦਰਸਾਇਆ ਹੈ ਕਿ ਪਰਮਾਤਮਾ ਦੁਆਰਾ ਪੈਦਾ ਕੀਤੀ ਮਾਇਆ ਦੇ ਮੋਹ-ਜਾਲ ਵਿੱਚ ਫਸ ਕੇ ਮਨੁੱਖ ਆਪਣੇ ਪਰਮਾਰਥਿਕ ਕਰਤੱਵ ਨੂੰ ਭੁੱਲ ਜਾਂਦਾ ਹੈ ਅਤੇ ਦੁਖੀ ਹੋ ਭਟਕਦਾ ਹੈ। ਮਨੁੱਖ ਨੂੰ ਹੌਲੀ-ਹੌਲੀ ਨਾਮ ਜਪਣ ਦੀ ਆਦਤ ਪਾਉਣੀ ਚਾਹੀਦੀ ਹੈ ਜੋ ਮਨੁੱਖ ਨੂੰ ਸਹੀ ਮਾਰਗ ਉੱਪਰ ਚੱਲਣ ਵਿੱਚ ਸਹਾਈ ਹੁੰਦੀ ਹੈ:

*ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ ॥*
*ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨ੍ਹੀ ਉਪਰਿ ਚੋਰ ॥* (ਅੰਗ ੧੨੪੭)

**15. ਕਾਨੜੇ ਕੀ ਵਾਰ ਮਹਲਾ ੪**

'ਕਾਨੜਾ' ਇਕ ਪੁਰਾਤਨ ਰਾਗ ਹੈ। ਭਾਰਤੀ ਸੰਗੀਤ ਦੇ ਪ੍ਰਚਲਿਤ ਰਾਗਾਂ ਵਿਚੋਂ ਇਹ ਇਕ ਅਤਿ ਗੰਭੀਰ ਰਾਗ ਹੈ। ਪੁਰਾਤਨ ਗ੍ਰੰਥਕਾਰਾਂ ਨੇ ਇਸ ਰਾਗ ਦਾ ਉਲੇਖ 'ਕਰਨਾਟ' ਨਾਮ ਨਾਲ ਕੀਤਾ ਹੈ। ਅਕਬਰ ਦੇ ਦਰਬਾਰੀ ਗਾਇਕ ਤਾਨਸੈਨ ਨੇ ਕਾਨੜਾ ਰਾਗ ਨੂੰ ਕਾਫੀ ਸੁੰਦਰ ਢੰਗ ਨਾਲ ਗਾਇਆ, ਜਿਸ ਕਾਰਨ ਇਸ ਦਾ ਨਾਂ ਦਰਬਾਰੀ ਕਾਨੜਾ ਪੈ ਗਿਆ ਸੀ। ਗੁਰਮਤਿ ਸੰਗੀਤ ਪੱਧਤੀ ਵਿੱਚ ਇਸ ਨੂੰ ਰਾਗ ਕਾਨੜਾ ਵੀ ਕਿਹਾ ਜਾਂਦਾ ਹੈ। ਰਾਗ ਕਾਨੜਾ ਆਧੁਨਿਕ ਸੰਗੀਤ ਵਿੱਚ ਕਈ ਰੂਪਾਂ ਵਿੱਚ ਪ੍ਰਚਲਿਤ ਹੈ।

ਇਸ ਵਾਰ ਵਿੱਚ ਪੰਜ-ਪੰਜ ਤੁਕਾਂ ਦੀਆਂ 15 ਪਉੜੀਆਂ ਹਨ। ਹਰ ਇਕ ਪਉੜੀ ਵਿੱਚ 2-2 ਸਲੋਕ ਦਰਜ ਹਨ। ਇਸ ਵਾਰ ਵਿੱਚ ਪਉੜੀਆਂ ਵਾਂਗ ਸਾਰੇ ਸਲੋਕ ਵੀ ਸ੍ਰੀ ਗੁਰੂ ਰਾਮਦਾਸ ਜੀ ਦੇ ਉਚਾਰਨ ਕੀਤੇ ਹੋਏ ਹਨ। ਇਹ ਸਲੋਕ ਦੋ ਤੁਕਾਂ ਤੋਂ ਲੈ ਕੇ ਸੱਤ ਤੁਕਾਂ ਤਕ ਦੇ ਹਨ। ਪਉੜੀਆਂ ਦੀ ਭਾਸ਼ਾ ਦਾ ਸਰੂਪ ਪੂਰਬੀ ਪੰਜਾਬੀ ਵਾਲਾ ਹੈ ਅਤੇ ਇਸ 'ਤੇ ਸਾਧ-ਭਾਖਾ ਦਾ ਪ੍ਰਭਾਵ ਸਪਸ਼ਟ ਹੁੰਦਾ ਹੈ ਪਰ ਸਲੋਕ ਲਹਿੰਦੀ ਪੰਜਾਬੀ ਦੇ ਪ੍ਰਭਾਵ ਹੇਠ ਹਨ।

ਇਸ ਵਾਰ ਵਿੱਚ ਗੁਰੂ ਸਾਹਿਬ ਦਰਸਾਉਂਦੇ ਹਨ ਕਿ ਹਰ ਪ੍ਰਕਾਰ ਦੇ ਸ੍ਰਿਸ਼ਟੀ ਦੀ ਰਚਨਾ ਪਰਮਾਤਮਾ ਨੇ ਆਪ ਕੀਤੀ ਹੈ ਅਤੇ ਆਪ ਹੀ ਇਸ ਵਿੱਚ ਵਿਆਪਕ ਹੈ। ਭਗਤੀ ਤੇ ਨਾਮ ਸਿਮਰਨ ਨਾਲ ਜਨਮ-ਜਨਮਾਂਤਰਾਂ ਦੇ ਪਾਪ ਧੁਲ ਜਾਂਦੇ ਹਨ :

*ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ ॥*
*ਜਨਮ ਜਨਮ ਕੀ ਮਲੁ ਉਤਰੈ ਮਨ ਚਿੰਦਿਆ ਪਾਵੈ ॥* (ਅੰਗ ੧੩੧੮)

## 16. ਗਉੜੀ ਕੀ ਵਾਰ ਮਹਲਾ ੫

ਇਸ ਵਾਰ ਵਿੱਚ ਪੰਜ-ਪੰਜ ਤੁਕਾਂ ਦੀਆਂ ਕੁੱਲ 21 ਪਉੜੀਆਂ ਹਨ ਅਤੇ ਹਰ ਇਕ ਪਉੜੀ ਨਾਲ 2-2 ਸਲੋਕ ਹਨ। ਇਹ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਲਿਖੇ ਹੋਏ ਹਨ। ਇਸ ਤਰ੍ਹਾਂ ਕੁੱਲ 42 ਸਲੋਕ ਇਸ ਵਾਰ ਵਿੱਚ ਹਨ। ਇਸ ਵਾਰ ਵਿੱਚ 36 ਸਲੋਕ ਦੋ-ਤੁਕੇ ਹਨ, ਤਿੰਨ ਚਾਰ-ਤੁਕੇ, ਦੋ ਪੰਜ-ਤੁਕੇ ਅਤੇ ਇਕ ਸਲੋਕ ਅੱਠ ਤੁਕਾਂ ਦਾ ਹੈ। 19ਵੀਂ ਪਉੜੀ ਦੇ ਨਾਲ ਦਰਜ ਪਹਿਲੇ ਸਲੋਕ ਨਾਲ 'ਡਖਣਾ' ਸ਼ਬਦ ਲਿਖਿਆ ਹੋਇਆ ਹੈ। ਇਸ ਪਉੜੀ ਦੇ ਦੋਵੇਂ ਸਲੋਕ ਅਤੇ 20ਵੀਂ ਪਉੜੀ ਦਾ ਪਹਿਲਾ ਸਲੋਕ ਦੋਵੇਂ ਲਹਿੰਦੀ ਭਾਸ਼ਾ ਵਿੱਚ ਹਨ। ਬਾਕੀ ਦੇ ਸਲੋਕ ਅਤੇ ਪਉੜੀਆਂ ਸਾਧ-ਭਾਖਾ ਪ੍ਰਭਾਵਿਤ ਪੂਰਬੀ ਪੰਜਾਬੀ ਵਿੱਚ ਲਿਖੀਆਂ ਗਈਆਂ ਹਨ।

ਇਸ ਵਾਰ ਵਿੱਚ ਗੁਰੂ ਜੀ ਨੇ ਗੁਰਮਤਿ ਦੇ ਪ੍ਰਮੁੱਖ ਸਿਧਾਂਤਾਂ 'ਤੇ ਪ੍ਰਕਾਸ਼ ਪਾਉਂਦੇ ਹੋਏ ਫ਼ੁਰਮਾਇਆ ਹੈ ਕਿ ਪਰਮਾਤਮਾ ਸਰਵ-ਸ਼ਕਤੀਮਾਨ ਹੈ। ਮਨੁੱਖ ਵਾਸਤੇ ਸ੍ਰੇਸ਼ਠ ਬਣਨ ਲਈ ਸਾਧ-ਸੰਗਤ ਵਿੱਚ ਜਾਣਾ ਬਹੁਤ ਜ਼ਰੂਰੀ ਹੈ। ਨਾਮ-ਸਿਮਰਨ ਨਾਲ ਸਾਧਕ ਦੀ ਸ਼ਖਸੀਅਤ ਇਕਦਮ ਬਦਲ ਜਾਂਦੀ ਹੈ :

*ਤਿੰਨਾ ਭੁਖ ਨ ਕਾ ਰਹੀ ਜਿਸ ਦਾ ਪ੍ਰਭੁ ਹੈ ਸੋਇ ॥*
*ਨਾਨਕ ਚਰਣੀ ਲਗਿਆ ਉਧਰੈ ਸਭੋ ਕੋਇ ॥* (ਅੰਗ ੩੨੩)

## 17. ਗੂਜਰੀ ਕੀ ਵਾਰ ਮਹਲਾ ੫

'ਗੂਜਰੀ' ਇਕ ਪੁਰਾਤਨ ਰਾਗ ਹੈ। ਇਸ ਦਾ ਸੁਰਾਤਮਕ ਸਰੂਪ ਕਰੁਣਾ ਰਸ ਦਾ ਧਾਰਨੀ ਹੈ ਜਿਸ ਕਰਕੇ ਇਹ ਗੰਭੀਰ ਪ੍ਰਕਿਰਤੀ ਦੀਆਂ ਭਗਤੀ-ਭਾਵ ਵਾਲੀਆਂ ਰਚਨਾਵਾਂ ਦੇ ਗਾਇਨ ਲਈ ਅਤਿ ਢੁਕਵਾਂ ਹੈ। ਰਾਗ ਗੂਜਰੀ, ਤੋੜੀ ਦੀ ਵੰਨਗੀ ਹੈ, ਇਸੇ ਕਰਕੇ ਕਈ ਸੰਗੀਤ ਪ੍ਰੇਮੀ ਇਸ ਨੂੰ 'ਗੂਜਰੀ ਤੋੜੀ' ਵੀ ਆਖਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚੀ ਇਸ ਵਾਰ ਵਿੱਚ ਕੁੱਲ 21 ਪਉੜੀਆਂ ਹਨ। ਹਰ ਇਕ ਪਉੜੀ ਵਿੱਚ ਅੱਠ-ਅੱਠ ਤੁਕਾਂ ਹਨ।

ਪਰ 20ਵੀਂ ਪਉੜੀ ਦੀਆਂ ਕੁੱਲ ਪੰਜ ਤੁਕਾਂ ਹਨ। ਹਰ ਇਕ ਪਉੜੀ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਲਿਖੇ 2-2 ਸਲੋਕ ਹਨ। ਇਨ੍ਹਾਂ ਸਲੋਕਾਂ ਵਿੱਚੋਂ 37 ਸਲੋਕ ਦੋ ਤੁਕੇ ਹਨ ਅਤੇ ਦੋਹਰੇ ਦੇ ਆਕਾਰ ਦੇ ਹਨ। ਪੰਜ ਸਲੋਕਾਂ ਦੀਆਂ ਤੁਕਾਂ ਦੋ ਤੋਂ ਵੱਧ ਸੱਤ ਤੱਕ ਹਨ। ਸਲੋਕਾਂ ਦੀ ਭਾਸ਼ਾ ਲਹਿੰਦੀ ਪੰਜਾਬੀ ਹੈ ਪਰ ਪਉੜੀਆਂ 'ਤੇ ਸਾਧ-ਭਾਖਾ ਦੇ ਪ੍ਰਭਾਵ ਵਾਲੀ ਪੂਰਬੀ ਪੰਜਾਬੀ ਦਾ ਪ੍ਰਭਾਵ ਹੈ। ਇਸ ਵਾਰ ਦੀਆਂ ਅਨੇਕਾਂ ਤੁਕਾਂ 'ਸਤਿ' ਕਥਨ ਦਾ ਰੂਪ ਧਾਰਨ ਕਰ ਗਈਆਂ ਹਨ।

ਗੁਰੂ ਜੀ ਨੇ ਇਸ ਵਾਰ ਵਿੱਚ ਮੁੱਖ ਤੌਰ 'ਤੇ ਪਰਮਾਤਮਾ ਅਤੇ ਗੁਰੂ ਦੀ ਮਹਿਮਾ ਦਾ ਵਿਖਿਆਨ ਕੀਤਾ ਹੈ। ਜੀਵ ਆਪਣੀ ਸਾਧਨਾ ਰਾਹੀਂ ਉੱਚਾ ਉੱਠ ਕੇ ਸੱਚੀ ਦਰਗਾਹ ਵਿੱਚ ਪ੍ਰਵਾਨ ਚੜ੍ਹਦਾ ਹੈ। ਇਨ੍ਹਾਂ ਤੋਂ ਇਲਾਵਾ ਗੁਰਮਤਿ ਦੇ ਹੋਰ ਕਈ ਸਿਧਾਂਤਾਂ ਉੱਤੇ ਰੋਸ਼ਨੀ ਪਾਈ ਗਈ ਹੈ :

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ*
*ਵਿਚੇ ਹੋਵੈ ਮੁਕਤਿ ॥* (ਅੰਗ ੫੨੨)

**18. ਜੈਤਸਰੀ ਕੀ ਵਾਰ ਮਹਲਾ ੫**

'ਰਾਗ ਜੈਤਸਰੀ' ਬਹੁਤ ਪੁਰਾਤਨ ਰਾਗ ਹੈ। ਪੂਰਬੀ ਅੰਗ ਦੇ ਰਾਗਾਂ ਵਿੱਚ ਇਸ ਦਾ ਨਿਵੇਕਲਾ ਅਤੇ ਅਸਾਧਾਰਨ ਸਰੂਪ ਹੈ। ਇਸ ਰਾਗ ਦੀ ਰਚਨਾ ਜੋਤ ਅਤੇ ਸਿਰੀ ਰਾਗ ਦੇ ਮਧੁਰ ਸੰਜੋਗ ਤੋਂ ਹੋਈ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਉਚਾਰਨ ਕੀਤੀ ਇਸ ਵਾਰ ਦੀਆਂ ਕੁੱਲ 20 ਪਉੜੀਆਂ ਹਨ। ਹਰ ਇਕ ਪਉੜੀ ਦੀਆਂ ਪੰਜ-ਪੰਜ ਤੁਕਾਂ ਹਨ। ਹਰ ਇਕ ਪਉੜੀ ਨਾਲ 2-2 ਸਲੋਕ ਹਨ। ਸਾਰੇ ਸਲੋਕ 2-2 ਤੁਕਾਂ ਦੇ ਦੋਹਿਰਾ ਸੋਰਠਾ ਤੋਲ 'ਤੇ ਲਿਖੇ ਗਏ ਹਨ। ਸਿਵਾਏ 12ਵੀਂ ਪਉੜੀ ਦੇ ਪਹਿਲੇ ਸਲੋਕ ਦੇ ਜੋ ਕਿ 3 ਤੁਕਾਂ ਦਾ ਹੈ।

ਇਸ ਵਾਰ ਵਿੱਚ ਭਾਵੇਂ ਗੁਰਮਤਿ ਦੇ ਅਨੇਕਾਂ ਵਿਸ਼ਿਆਂ 'ਤੇ ਪ੍ਰਕਾਸ਼ ਪਾਇਆ ਗਿਆ ਹੈ ਪਰ ਵਿਸ਼ੇਸ਼ ਤੌਰ 'ਤੇ ਪਰਮਾਤਮਾ ਦੇ ਨਾਮ-ਸਿਮਰਨ, ਮਾਇਆ ਦੇ ਪ੍ਰਪੰਚ ਤੋਂ ਮੁਕਤ ਹੋਣ ਅਤੇ ਚੰਗੇ ਗੁਣ ਪ੍ਰਾਪਤ ਕਰਨ ਦੀ ਪ੍ਰੇਰਨਾ ਦਿੱਤੀ ਹੈ।

**19. ਰਾਮਕਲੀ ਕੀ ਵਾਰ ਮਹਲਾ ੫**

'ਰਾਮਕਲੀ ਕੀ ਵਾਰ' ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਚਾਰਨ ਕੀਤੀ ਹੋਈ ਹੈ। ਇਸ ਵਾਰ ਦੀਆਂ ਅੱਠ-ਅੱਠ ਤੁਕਾਂ ਦੀਆਂ 22 ਪਉੜੀਆਂ ਹਨ। ਹਰ ਇਕ ਪਉੜੀ ਨਾਲ ਦੋ-ਦੋ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ। ਇਸ ਤਰ੍ਹਾਂ ਸਲੋਕਾਂ ਦੀ ਕੁੱਲ ਗਿਣਤੀ 44 ਹੈ। ਸਲੋਕਾਂ ਦੀਆਂ ਤੁਕਾਂ ਵਿੱਚ ਸਮਾਨਤਾ ਨਹੀਂ ਹੈ। ਪਹਿਲੀਆਂ ਤਿੰਨ ਪਉੜੀਆਂ ਨਾਲ ਦਰਜ ਸਲੋਕਾਂ ਦੀਆਂ ਚਾਰ-ਚਾਰ ਤੁਕਾਂ ਹਨ। ਬਾਕੀ ਪਉੜੀਆਂ ਨਾਲ ਦਰਜ ਸਲੋਕਾਂ ਦੀ ਗਿਣਤੀ 2 ਤੋਂ 16 ਤੁਕਾਂ ਤਕ ਹੈ। ਇਨ੍ਹਾਂ ਵਿਚੋਂ 19ਵੀਂ ਪਉੜੀ ਨਾਲ ਦਰਜ ਦੂਜਾ ਸਲੋਕ ਅਤੇ 20ਵੀਂ ਪਉੜੀ ਨਾਲ ਦਰਜ ਸਲੋਕ ਦੋਵੇਂ ਭਗਤ ਕਬੀਰ ਜੀ

ਪ੍ਰਤੀ ਅਤੇ 21ਵੀਂ ਪਉੜੀ ਨਾਲ ਦਰਜ ਸਲੋਕ ਭਗਤ ਫਰੀਦ ਜੀ ਪ੍ਰਤੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਉਚਾਰਨ ਕੀਤੇ ਹੋਏ ਹਨ। ਇਸ ਵਾਰ ਦੀ ਭਾਸ਼ਾ ਪੂਰਬੀ ਪੰਜਾਬੀ ਹੈ ਅਤੇ ਸਾਧ-ਭਾਖਾ ਦਾ ਪ੍ਰਭਾਵ ਵੀ ਹੈ। ਕਿਤੇ-ਕਿਤੇ ਲਹਿੰਦੀ ਸ਼ਬਦਾਵਲੀ ਦਾ ਪ੍ਰਭਾਵ ਵੀ ਮਿਲਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਵਾਰ ਵਿੱਚ ਗੁਰਮਤਿ ਦੇ ਅਨੇਕਾਂ ਪੱਖਾਂ ਉੱਪਰ ਚਾਨਣਾ ਪਾਇਆ ਹੈ। ਇਸ ਵਿੱਚ ਵਿਸ਼ੇਸ਼ ਤੌਰ 'ਤੇ 'ਚਿੱਤ' ਦੀ ਸਥਿਰਤਾ ਉੱਤੇ ਬਹੁਤ ਬਲ ਦਿੱਤਾ ਗਿਆ ਹੈ।

**20. ਮਾਰੂ ਵਾਰ ਮਹਲਾ ੫**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਲਿਖੀ 'ਮਾਰੂ ਵਾਰ' ਵਿੱਚ ਅੱਠ-ਅੱਠ ਤੁਕਾਂ ਦੀਆਂ ਕੁੱਲ 23 ਪਉੜੀਆਂ ਹਨ। ਹਰ ਇਕ ਪਉੜੀ ਨਾਲ ਤਿੰਨ-ਤਿੰਨ ਸਲੋਕ ਦਰਜ ਹਨ। ਇਹ ਸਾਰੇ ਸਲੋਕ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਹਨ ਅਤੇ ਇਨ੍ਹਾਂ ਵਿੱਚ ਦੋ-ਦੋ ਤੁਕਾਂ ਹਨ। ਸਿਰਫ਼ 21ਵੀਂ ਅਤੇ 22ਵੀਂ ਪਉੜੀ ਨਾਲ ਦਰਜ ਤੀਜਾ ਸਲੋਕ ਤਿੰਨ-ਤਿੰਨ ਤੁਕਾਂ ਦਾ ਹੈ। ਸਲੋਕਾਂ ਦੀ ਭਾਸ਼ਾ ਲਹਿੰਦੀ ਪ੍ਰਧਾਨ ਹੈ। ਸਲੋਕਾਂ ਦੇ ਸ਼ੁਰੂ ਵਿੱਚ 'ਡਖਣੇ' ਪਦ ਵੀ ਲਿਖਿਆ ਹੈ। ਪਉੜੀਆਂ ਦੀ ਭਾਸ਼ਾ ਸਾਧ-ਭਾਖਾ ਪ੍ਰਭਾਵਿਤ ਪੂਰਬੀ ਪੰਜਾਬੀ ਹੈ।

ਗੁਰੂ ਜੀ ਨੇ ਇਸ ਵਾਰ ਵਿੱਚ ਗੁਰਮਤਿ ਦੇ ਕਈ ਨੁਕਤਿਆਂ ਦੀ ਵਿਆਖਿਆ ਕੀਤੀ ਹੈ।

**21. ਬਸੰਤ ਕੀ ਵਾਰ ਮਹਲਾ ੫**

'ਬਸੰਤ' ਬੜਾ ਪੁਰਾਤਨ ਤੇ ਪ੍ਰਸਿੱਧ ਰਾਗ ਹੈ। ਇਸ ਰਾਗ ਦਾ ਬਸੰਤ ਰੁੱਤ ਨਾਲ ਬੜਾ ਗਹਿਰਾ ਸੰਬੰਧ ਹੈ। ਇਸ ਨੂੰ ਮੌਸਮੀ ਜਾਂ ਰਿਤੂ ਕਾਲੀਨ ਰਾਗ ਮੰਨਿਆ ਜਾਂਦਾ ਹੈ। ਬਸੰਤ ਰਾਗ ਦੀ ਰਚਨਾ ਪੂਰਬੀ ਮੇਲ ਤੋਂ ਹੋਈ ਮੰਨੀ ਜਾਂਦੀ ਹੈ। ਇਸ ਵਿੱਚ ਰਿਸ਼ਭ, ਧੈਵਤ ਕੋਮਲ, ਮਧਿਅਮ ਦੋਵੇਂ ਅਤੇ ਹੋਰ ਸਭ ਸੁਰ ਸ਼ੁੱਧ ਪ੍ਰਯੋਗ ਹੁੰਦੇ ਹਨ। ਇਸ ਦੇ ਅਰੋਹ ਵਿੱਚ ਰਿਸ਼ਭ ਅਤੇ ਪੰਚਮ ਸੁਰ ਨਹੀਂ ਲੱਗਦੇ। ਬਸੰਤ ਰੁੱਤ ਵਿੱਚ ਹਰ ਸਮੇਂ ਅਤੇ ਬਾਕੀ ਰੁੱਤਾਂ ਵਿੱਚ ਇਸ ਦਾ ਸਮਾਂ ਅੱਧੀ ਰਾਤ ਤੋਂ ਬਾਅਦ ਦਾ ਮੰਨਿਆ ਜਾਂਦਾ ਹੈ। ਸੰਗੀਤਕਾਰਾਂ ਨੇ ਇਸ ਨੂੰ ਗੰਭੀਰ ਪ੍ਰਕਿਰਤੀ ਦਾ ਰਾਗ ਮੰਨਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਇਸ ਵਾਰ ਦੀਆਂ 3 ਪਉੜੀਆਂ ਹਨ। ਹਰ ਇਕ ਪਉੜੀ ਦੀਆਂ ਪੰਜ-ਪੰਜ ਤੁਕਾਂ ਹਨ। ਇਸ ਵਾਰ ਵਿੱਚ ਕੇਵਲ ਪਉੜੀਆਂ ਹੀ ਹਨ, ਸਲੋਕ ਨਹੀਂ ਹਨ। ਇਸ ਵਾਰ ਵਿੱਚ ਗੁਰੂ ਜੀ ਨੇ ਉਪਦੇਸ਼ ਦਿੱਤਾ ਹੈ ਕਿ ਵਾਸ਼ਨਾਵਾਂ ਤਿਆਗ ਕੇ ਨਾਮ-ਸਿਮਰਨ ਵਿੱਚ ਲੀਨ ਹੋਣਾ ਚਾਹੀਦਾ ਹੈ। ਅਜਿਹਾ ਕਰਨ ਨਾਲ ਜੀਵ ਦਾ ਪਰਮਾਤਮਾ ਨਾਲ ਏਕਾਕਾਰ ਹੋ ਜਾਂਦਾ ਹੈ।

**22. ਰਾਮਕਲੀ ਦੀ ਵਾਰ ਭਾਈ ਸਤਾ ਅਤੇ ਭਾਈ ਬਲਵੰਡ**

ਰਾਮਕਲੀ ਦੀ ਵਾਰ 'ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ' ਦੇ ਨਾਂ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 966 'ਤੇ ਦਰਜ ਹੈ। ਭਾਈ ਬਲਵੰਡ ਜੀ ਅਤੇ ਭਾਈ ਸੱਤਾ

ਜੀ ਗੁਰੂ ਦਰਬਾਰ ਦੇ ਰਬਾਬੀ ਸਨ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਜ਼ੂਰ ਕੀਰਤਨ ਕਰਿਆ ਕਰਦੇ ਸਨ। ਇਸ ਵਾਰ ਵਿੱਚ ਉਨ੍ਹਾਂ ਵੱਲੋਂ ਗੁਰੂ-ਘਰ ਦੀ ਸਿਫ਼ਤ-ਸਲਾਹ ਕੀਤੀ ਗਈ ਹੈ। ਇਸ ਸਾਰੀ ਵਾਰ ਵਿੱਚ ਇੱਕੋ ਵਿਚਾਰ ਘੁੰਮ ਰਿਹਾ ਹੈ ਕਿ "ਗੁਰੂ ਦੀ ਆਪਣੇ ਚੇਲੇ ਅੱਗੇ ਰਹਿਰਾਸ", ਸਾਰੀ ਵਾਰ ਦਾ ਇਹੋ ਕੇਂਦਰੀ ਭਾਵ ਹੈ। ਇਸ ਵਾਰ ਦੀਆਂ ਅੱਠ ਅੱਠ ਪਉੜੀਆਂ ਹਨ। ਪਹਿਲੀਆਂ ਤਿੰਨ ਪਉੜੀਆਂ ਭਾਈ ਬਲਵੰਡ ਜੀ ਦੀਆਂ ਉਚਾਰਨ ਕੀਤੀਆਂ ਹੋਈਆਂ ਹਨ ਅਤੇ ਅਖ਼ੀਰਲੀਆਂ ਪੰਜ ਪਉੜੀਆਂ ਭਾਈ ਸੱਤਾ ਜੀ ਦੀਆਂ ਹਨ। ਵਾਰ ਦੀ ਪਹਿਲੀ ਪਉੜੀ ਵਿੱਚ ਕਿਹਾ ਗਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਮ ਦਾ ਇਕ ਨਵੀਂ ਕਿਸਮ ਦਾ ਰਾਜ ਚਲਾਇਆ ਹੈ। ਉਨ੍ਹਾਂ ਨੇ ਆਪਣੇ ਗੁਰਸਿੱਖ ਭਾਈ ਲਹਿਣਾ ਜੀ ਨੂੰ ਆਪਣੇ ਵਾਂਗ ਬਣਾ ਕੇ ਉਸ ਅੱਗੇ ਮੱਥਾ ਟੇਕਿਆ :

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ ॥*
*ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥* (ਅੰਗ ੯੬੬)

ਦੂਜੀ ਤੇ ਤੀਜੀ ਪਉੜੀ ਵਿੱਚ ਵੀ ਭਾਈ ਬਲਵੰਡ ਜੀ ਇਸੇ ਗੱਲ ਨੂੰ ਹੈਰਾਨ ਹੋ ਕੇ ਕਹਿੰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸਰੀਰ ਵਟਾ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਰੂਪ ਵਿੱਚ ਗੁਰਗੱਦੀ 'ਤੇ ਬੈਠੇ ਹੋਏ ਹਨ :

*ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ ॥* (ਅੰਗ ੯੬੭)

ਭਾਈ ਬਲਵੰਡ ਜੀ ਫੁਰਮਾ ਰਹੇ ਹਨ ਕਿ ਭਾਈ ਲਹਿਣਾ ਜੀ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਵਾਲੀ ਜੋਤਿ ਹੈ, ਜੀਵਨ ਦਾ ਢੰਗ ਵੀ ਉਹੀ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਰਫ਼ ਸਰੀਰ ਹੀ ਵਟਾਇਆ ਹੈ :

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥* (ਅੰਗ ੯੬੬)

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਵੇਂ ਧਰਮ-ਰਸਤੇ ਨੂੰ ਵਿਚਾਰ ਕੇ ਭਾਈ ਸੱਤਾ ਜੀ ਭੀ ਬਹੁਤ ਹੈਰਾਨ ਹੁੰਦੇ ਹਨ। ਵਾਰ ਦੀ ਚੌਥੀ ਪਉੜੀ ਵਿੱਚ ਉਹ ਫ਼ੁਰਮਾਉਂਦੇ ਹਨ ਕਿ ਜਗਤ ਦੇ ਨਾਥ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਹੋਰ ਪਾਸੇ ਵੱਲ ਹੀ ਗੰਗਾ ਚਲਾ ਦਿੱਤੀ ਹੈ :

*ਹੋਰਿਂਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ ॥* (ਅੰਗ ੯੬੭)

ਵਾਰ ਦੀ ਛੇਵੀਂ ਪਉੜੀ ਵਿੱਚ ਭਾਈ ਸੱਤਾ ਜੀ ਸ੍ਰੀ ਗੁਰੂ ਅਮਰਦਾਸ ਜੀ ਬਾਬਤ ਅਚੰਭੇ ਵਾਲੀ ਮਰਯਾਦਾ ਦਾ ਜ਼ਿਕਰ ਕਰਦੇ ਫ਼ੁਰਮਾਉਂਦੇ ਹਨ :

*ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥* (ਅੰਗ ੯੬੮)

ਭਾਈ ਸੱਤਾ ਜੀ ਫ਼ੁਰਮਾਉਂਦੇ ਹਨ ਕਿ ਪੋਤੇ ਭਾਵ ਸ੍ਰੀ ਗੁਰੂ ਅਮਰਦਾਸ ਜੀ ਦੇ ਮੱਥੇ 'ਤੇ ਭੀ ਉਹੀ ਨੂਰ ਹੈ, ਉਹੀ ਤਖ਼ਤ ਹੈ ਅਤੇ ਉਹੀ ਦਰਬਾਰ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਸੀ। ਸੱਤਵੀਂ ਪਉੜੀ ਵਿੱਚ ਭਾਈ ਸੱਤਾ ਜੀ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਮੁੱਖ ਰੱਖ ਕੇ ਆਪਣੇ ਵਿਚਾਰ ਇਉਂ ਪ੍ਰਗਟ ਕਰਦੇ ਹਨ :

*ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ ॥* (ਅੰਗ ੯੬੮)

ਅਖ਼ੀਰਲੀ ਪਉੜੀ ਵਿੱਚ ਭਾਈ ਸੱਤਾ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸੰਬੰਧ ਵਿੱਚ ਫ਼ੁਰਮਾਉਂਦੇ ਹਨ :

*ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ॥*
*ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ ॥* (ਅੰਗ ੯੬੮)

ਅੰਤ ਵਿੱਚ ਗੁਰੂ ਸਾਹਿਬਾਨ ਦੀ ਮਹਿਮਾ ਬਿਆਨ ਕਰਦਿਆਂ ਹੋਇਆਂ ਵਾਰ ਨੂੰ ਹੇਠ ਲਿਖੇ ਸ਼ਬਦਾਂ ਨਾਲ ਸਮਾਪਤ ਕੀਤਾ ਗਿਆ ਹੈ :

*ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥* (ਅੰਗ ੯੬੮)

ਭਾਵ ਚਾਰੇ ਗੁਰੂ ਸਾਹਿਬਾਨ ਆਪੋ ਆਪਣੇ ਸਮੇਂ ਰੋਸ਼ਨ ਹੋਏ ਅਤੇ ਵਾਹਿਗੁਰੂ ਆਪ ਹੀ ਉਨ੍ਹਾਂ ਵਿੱਚ ਪ੍ਰਗਟ ਹੋਇਆ ਹੈ। ਇਨ੍ਹਾਂ ਉਪਰੋਕਤ ਵਾਰਾਂ ਨੂੰ ਨਿਰਧਾਰਤ ਰਾਗਾਂ 'ਤੇ ਆਧਾਰਿਤ ਗਾਉਣ ਦੇ ਨਾਲ-ਨਾਲ ਇਨ੍ਹਾਂ ਵਿਚੋਂ 9 ਵਾਰਾਂ ਨੂੰ ਵਿਸ਼ੇਸ਼ ਪ੍ਰਕਾਰ ਦੀਆਂ ਧੁਨੀਆਂ ਅਨੁਸਾਰ ਗਾਉਣ ਦੀ ਹਦਾਇਤ ਕੀਤੀ ਗਈ ਹੈ।

**ਧੁਨੀਆਂ**

ਧੁਨੀ ਸ਼ਬਦ ਦਾ ਪਿਛੋਕੜ 'ਧਵਨੀ' ਸ਼ਬਦ ਨਾਲ ਜੁੜਿਆ ਮੰਨਿਆ ਜਾਂਦਾ ਹੈ, ਜਿਸ ਦਾ ਅਰਥ ਹੈ ਨਾਦ ਜਾਂ ਆਵਾਜ਼। ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਸ਼ਬਦ ਦੀ ਵਰਤੋਂ ਵਿਸ਼ੇਸ਼ ਸੰਕੇਤ ਲਈ ਕੀਤੀ ਗਈ ਹੈ ਜਿਸ ਤੋਂ ਭਾਵ ਹੈ ਗਾਉਣ ਦੀ ਧਾਰਨਾ ਜਾਂ ਵਿਧੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਨ ਸਮੇਂ ਜਿੱਥੇ ਬਾਣੀ ਨੂੰ ਰਾਗਾਂ ਵਿੱਚ ਸਮੋਇਆ ਹੈ, ਉੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਨੌਂ ਵਾਰਾਂ ਨੂੰ ਗਾਉਣ ਲਈ ਲੋਕ-ਕਾਵਿ ਦੇ ਗਾਉਣ ਦੀ ਪਰੰਪਰਾ ਵਿੱਚ ਪੁਰਾਤਨ ਲੋਕ-ਵਾਰਾਂ ਦੀਆਂ ਧੁਨੀਆਂ ਵੱਲ ਸੰਕੇਤ ਵੀ ਕੀਤਾ ਹੈ। ਅਜਿਹੇ ਸੰਕੇਤ ਕੇਵਲ ਨੌਂ ਵਾਰਾਂ ਨਾਲ ਦਿੱਤੇ ਮਿਲਦੇ ਹਨ।

ਜੋ ਕਹਾਣੀਆਂ ਇਨ੍ਹਾਂ ਵਾਰਾਂ ਨਾਲ ਜੁੜੀਆਂ ਹੋਈਆਂ ਹਨ ਉਨ੍ਹਾਂ ਦਾ ਗੁਰਬਾਣੀ ਨਾਲ ਕੋਈ ਸੰਬੰਧ ਨਹੀਂ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਧੁਨੀਆਂ ਨੂੰ ਉਸ ਸਮੇਂ ਲੋਕਾਂ ਵਿੱਚ ਪ੍ਰਚਲਿਤ ਹੋਣ ਕਾਰਨ ਅਤੇ ਲੋਕਾਂ ਦੀਆਂ ਮਨਭਾਉਂਦੀਆਂ ਹੋਣ ਕਰਕੇ ਲੋਕਾਂ ਦੇ ਮਨਾਂ 'ਤੇ ਸਿੱਧਾ ਅਸਰ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਇਨ੍ਹਾਂ ਵਾਰਾਂ ਨੂੰ ਇਨ੍ਹਾਂ ਧੁਨੀਆਂ 'ਤੇ ਗਾਉਣ ਦਾ ਆਦੇਸ਼ ਦਿੱਤਾ ਹੈ।

ਇਨ੍ਹਾਂ ਨੌਂ ਵਾਰਾਂ ਦਾ ਵੇਰਵਾ ਇਸ ਤਰ੍ਹਾਂ ਹੈ :

1. ਵਾਰ ਮਾਝ ਦੀ ਤਥਾ ਸਲੋਕ ਮਹਲਾ ੧-ਮਲਕ ਮੁਰੀਦ ਤਥਾ ਚੰਦ੍ਰਹੜਾ ਕੀ ਧੁਨੀ ਗਾਵਣੀ
2. ਗਉੜੀ ਕੀ ਵਾਰ ਮਹਲਾ ੫-ਰਾਇ ਕਮਾਲਦੀ ਮੌਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ
3. ਆਸਾ ਮਹਲਾ ੧-ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ-ਟੁੰਡੇ ਅਸ ਰਾਜੈ ਕੀ ਧੁਨੀ

4. ਗੂਜਰੀ ਕੀ ਵਾਰ ਮਹਲਾ ੩- ਸਿਕੰਦਰ ਬਿਰਾਹਿਮ ਕੀ ਧੁਨਿ ਗਾਉਣੀ
5. ਵਡਹੰਸ ਕੀ ਵਾਰ ਮਹਲਾ ੪- ਲਲਾਂ ਬਹਲੀਮਾ ਕੀ ਧੁਨਿ ਗਾਵਣੀ
6. ਰਾਮਕਲੀ ਕੀ ਵਾਰ ਮਹਲਾ ੩- ਜੋਧੈ ਵੀਰੈ ਪੂਰਬਾਣੀ ਕੀ ਧੁਨੀ
7. ਸਾਰੰਗ ਕੀ ਵਾਰ ਮਹਲਾ ੪- ਰਾਇ ਮਹਮੇ ਹਸਨੇ ਕੀ ਧੁਨਿ
8. ਵਾਰ ਮਲਾਰ ਕੀ ਮਹਲਾ ੧- ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ
9. ਕਾਨੜੇ ਕੀ ਵਾਰ ਮਹਲਾ ੪- ਮੂਸੇ ਕੀ ਵਾਰ ਕੀ ਧੁਨੀ

**1. ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਦੀ ਧੁਨੀ**

ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਮਾਝ ਕੀ ਵਾਰ ਮਹਲਾ ੧' ਨੂੰ ਇਸ ਧੁਨ ਉੱਪਰ ਗਾਉਣ ਦਾ ਆਦੇਸ਼ ਕੀਤਾ ਹੈ। 'ਮੁਰੀਦ' ਤੇ 'ਚੰਦ੍ਰਹੜਾ' ਅਕਬਰ ਦੇ ਦੋ ਰਾਜਪੂਤ ਫੌਜੀ ਸਨ। ਮੁਰੀਦ ਨੂੰ ਮਲਕ ਦਾ ਖਿਤਾਬ ਮਿਲਿਆ ਹੋਇਆ ਸੀ ਜਿਸ ਕਰਕੇ ਉਸ ਨੂੰ ਮਲਕ ਮੁਰੀਦ ਕਿਹਾ ਜਾਂਦਾ ਸੀ। ਚੰਦ੍ਰਹੜਾ ਦੀ ਜੱਦ ਦਾ ਨਾਂ ਸੋਹੀਆ ਸੀ, ਇਸ ਲਈ ਚੰਦ੍ਰਹੜਾ ਸੋਹੀਆ ਦੇ ਨਾਂ ਨਾਲ ਪ੍ਰਸਿੱਧ ਸੀ। ਉੱਪਰੋਂ ਤਾਂ ਇਹ ਦੋਸਤ ਸਨ, ਪਰ ਵਿੱਚੋਂ ਇਕ ਦੂਜੇ ਨਾਲ ਦੁਸ਼ਮਣੀ ਰੱਖਦੇ ਸਨ।

ਇਕ ਵਾਰ ਸਰਹੱਦ ਵਿੱਚ ਬਗ਼ਾਵਤ ਹੋ ਗਈ। ਅਕਬਰ ਨੇ ਬਾਗ਼ੀਆਂ ਨੂੰ ਸੋਧਣ ਅਤੇ ਉਨ੍ਹਾਂ ਤੋਂ ਜੁਰਮਾਨਾ ਤੇ ਕਰ ਵਸੂਲ ਕਰਨ ਲਈ ਮਲਕ ਮੁਰੀਦ ਨੂੰ ਭੇਜਿਆ। ਮਲਕ ਮੁਰੀਦ ਬੜਾ ਬਹਾਦਰ ਸੂਰਮਾ ਸੀ। ਉਸ ਦਾ ਨਾਂ ਸੁਣਦਿਆਂ ਹੀ ਬਾਗ਼ੀਆਂ ਨੇ ਹਥਿਆਰ ਸੁੱਟ ਦਿੱਤੇ ਤੇ ਜੁਰਮਾਨਾ ਭਰ ਦਿੱਤਾ, ਪਰ ਕਰ ਵਾਸਤੇ ਕੁਝ ਸਮਾਂ ਮੰਗਿਆ। ਜੁਰਮਾਨੇ ਦਾ ਰੁਪਿਆ ਅਕਬਰ ਨੂੰ ਦਿੱਲੀ ਭੇਜ ਦਿੱਤਾ। ਬਾਗ਼ੀਆਂ ਨੂੰ ਸੋਧਣ ਲਈ ਅਤੇ ਕਰ ਇਕੱਠਾ ਕਰਨ ਲਈ ਕੁਝ ਸਮੇਂ ਵਾਸਤੇ ਉੱਥੇ ਹੀ ਠਹਿਰ ਗਿਆ।

ਕੁਝ ਸਮਾਂ ਲੰਘ ਗਿਆ। ਮਲਕ ਮੁਰੀਦ ਆਪਣੀ ਡਿਊਟੀ ਵਿੱਚ ਐਨਾ ਰੁੱਝ ਗਿਆ ਕਿ ਵੇਲੇ ਸਿਰ ਮਾਮਲਾ (ਕਰ) ਵਸੂਲ ਕਰਕੇ ਦਿੱਲੀ ਨਾ ਭੇਜ ਸਕਿਆ। ਚੰਦ੍ਰਹੜਾ ਸੋਹੀਆ ਨੇ ਮੌਕਾ ਤਾੜ ਕੇ ਅਕਬਰ ਦੇ ਦਰਬਾਰ ਵਿੱਚ ਝੂਠੀ ਖ਼ਬਰ ਉਡਾ ਦਿੱਤੀ ਕਿ ਮਲਕ ਮੁਰੀਦ ਬਾਗ਼ੀਆਂ ਨਾਲ ਰਲ ਗਿਆ ਹੈ। ਅਕਬਰ ਨੇ ਇਕ ਭਾਰੀ ਫੌਜ ਦੇ ਕੇ ਚੰਦ੍ਰਹੜਾ ਸੋਹੀਆ ਨੂੰ ਮਲਕ ਮੁਰੀਦ ਨੂੰ ਸੋਧਣ ਲਈ ਭੇਜ ਦਿੱਤਾ।

ਚੰਦ੍ਰਹੜਾ ਦੀ ਚਾਲ ਦਾ ਮਲਕ ਮੁਰੀਦ ਨੂੰ ਆਪਣੇ ਸੂਹੀਆਂ ਪਾਸੋਂ ਪਤਾ ਲੱਗ ਗਿਆ ਸੀ। ਦੋਹਾਂ ਧਿਰਾਂ ਵਿੱਚ ਲਹੂ-ਵੀਟਵੀਂ ਲੜਾਈ ਹੋਈ। ਅਨੇਕਾਂ ਸਿਪਾਹੀ ਮਾਰੇ ਗਏ। ਮਾਲੀ ਅਤੇ ਜਾਨੀ ਨੁਕਸਾਨ ਕਾਫ਼ੀ ਹੋਣ ਕਰਕੇ ਚੰਦ੍ਰਹੜਾ ਨੇ ਮੁਰੀਦ ਨੂੰ ਚਿੱਠੀ ਲਿਖੀ ਕਿ ਇਸ ਤਰ੍ਹਾਂ ਸਿਪਾਹੀਆਂ ਨੂੰ ਮਰਵਾਉਣ ਦਾ ਕੋਈ ਲਾਭ ਨਹੀਂ, ਦੁਸ਼ਮਣੀ ਆਪਣੀ ਹੈ ਇਸ ਲਈ ਆਪਾਂ ਦੋ-ਦੋ ਹੱਥ ਕਰ ਲਈਏ।

ਅਗਲੇ ਦਿਨ ਮਲਕ ਮੁਰੀਦ ਤੇ ਚੰਦ੍ਰਹੜਾ ਸੋਹੀਆ ਇਕੱਲੇ ਮੈਦਾਨ ਵਿੱਚ ਆ ਨਿੱਤਰੇ। ਸ਼ਸਤਰ ਵਿਦਿਆ ਵਿੱਚ ਨਿਪੁੰਨ ਹੋਣ ਕਰਕੇ ਦੋਵਾਂ ਨੇ ਚੰਗੇ ਕਰਤਬ ਵਿਖਾਏ। ਕਾਫ਼ੀ ਦੇਰ ਤੱਕ ਲੜਦੇ ਰਹੇ ਅਤੇ ਅੰਤ ਵਿੱਚ ਇਤਨੇ ਜ਼ਖ਼ਮੀ ਹੋ ਗਏ ਕਿ ਦੋਹਾਂ ਨੇ ਪ੍ਰਾਣ ਤਿਆਗ

ਦਿੱਤੇ। ਜਿੱਤ ਹਾਰ ਕਿਸੇ ਦੀ ਵੀ ਨਹੀਂ ਹੋਈ। ਢਾਡੀਆਂ ਨੇ ਇਨ੍ਹਾਂ ਦੀ ਸੂਰਮਗਤੀ ਦੀ ਉਸਤਤੀ ਵਿੱਚ ਵਾਰ ਰਚੀ, ਜਿਸ ਦੀ ਇਕ ਪ੍ਰਸਿੱਧ ਪਉੜੀ ਇਸ ਤਰ੍ਹਾਂ ਹੈ :

*ਕਾਬੁਲ ਵਿੱਚ ਮੁਰੀਦ ਖਾਂ ਫੜਿਆ ਬਡ ਜੌਰ।*
*ਚੰਦ੍ਰਹੜਾ ਲੈ ਫੌਜ ਕੋ ਚੜ੍ਹਿਆ ਬਡ ਤੌਰ।*
*ਦੋਹਾਂ ਕੰਧਾਰਾਂ ਮੂੰਹ ਜੁੜੇ ਦੰਮਾਮੇ ਦੌਰ।*
*ਸ਼ਸਤ੍ਰ ਪਜੂਤੇ ਸੂਰਿਆ ਸਿਰ ਬੱਧੇ ਟੌਰ।*
*ਹੋਲੀ ਖੇਲੇਂ ਚੰਦ੍ਰਹੜਾ ਰੰਗ ਲਗੇ ਸੌਰ।*
*ਦੋਵੇਂ ਤਰਫਾਂ ਜੁੱਟੀਆਂ ਸਰ ਵਗਨ ਕੌਰ।*
*ਮੈਂ ਭੀ ਰਾਇ ਸਦਾਇਸਾਂ ਵੜਿਆ ਲਾਹੌਰ।*
*ਦੋਨੋਂ ਸੂਰੇ ਸਾਹਮਣੇ ਜੂਝੇ ਉਸ ਠੌਰ।*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦੇਖਿਆ ਕਿ ਇਹ ਅੱਠ-ਤੁਕੀ ਪਉੜੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਾਰ ਮਾਝ ਦਾ ਹੀ ਵਜ਼ਨ ਹੈ, ਜੋ ਦੇਸ ਵਿੱਚ ਮਲਕ ਮੁਰੀਦ ਵਾਲੀ ਵਾਰ ਦਾ ਹੈ, ਪਰ ਮਲਕ ਮੁਰੀਦ ਵਾਰ ਨਾਲ ਬਾਣੀ ਦਾ ਕੋਈ ਸੰਬੰਧ ਨਹੀਂ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਧੁਨੀ ਲਿਖ ਕੇ ਹੁਕਮ ਦਿੱਤਾ ਕਿ ਵਾਰ ਮਾਝ ਨੂੰ ਇਸ ਧਾਰਨਾ 'ਤੇ ਗਾਵਣਾ ਹੈ :

*ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥* (ਅੰਗ ੧੩੮)

**2. ਰਾਇ ਕਮਾਲਦੀ ਮੌਜਦੀ ਦੀ ਵਾਰ**

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਉਚਾਰੀ ਬਾਣੀ 'ਗਉੜੀ ਕੀ ਵਾਰ ਮਹਲਾ ੫' ਨੂੰ ਇਸ ਧੁਨ 'ਤੇ ਗਾਉਣ ਦਾ ਆਦੇਸ਼ ਕੀਤਾ। ਰਾਇ ਸਾਰੰਗ ਤੇ ਰਾਇ ਕਮਾਲਦੀ (ਕਮਾਲਦੀਨ) ਦੋ ਸਕੇ ਭਰਾ ਸਨ, ਜੋ ਬਾਰਾ ਦੇਸ਼ ਦੇ ਸਰਦਾਰ ਸਨ। ਰਾਇ ਕਮਾਲਦੀ ਜੋ ਛੋਟਾ ਸੀ, ਵੱਡੇ ਭਰਾ ਦੀ ਜਗੀਰ-ਜਾਇਦਾਦ 'ਤੇ ਕਬਜ਼ਾ ਕਰਨਾ ਚਾਹੁੰਦਾ ਸੀ। ਉਸ ਨੇ ਰਾਇ ਸਾਰੰਗ ਵਿਰੁੱਧ ਬਗ਼ਾਵਤ ਦੀ ਝੂਠੀ ਖ਼ਬਰ ਉਡਾ ਦਿੱਤੀ। ਉਸ ਦੇਸ਼ ਦੇ ਰਾਜੇ ਨੇ ਬਿਨਾਂ ਸੋਚੇ-ਸਮਝੇ ਤੇ ਬਿਨਾਂ ਕੋਈ ਪੜਤਾਲ ਕੀਤਿਆਂ ਰਾਇ ਸਾਰੰਗ ਨੂੰ ਬੰਦੀ ਬਣਾ ਲਿਆ। ਇਸ 'ਤੇ ਰਾਇ ਕਮਾਲਦੀ ਨੇ ਸਾਰੰਗ ਦੀ ਸਾਰੀ ਜਾਇਦਾਦ ਉੱਤੇ ਕਬਜ਼ਾ ਕਰ ਲਿਆ।

ਕੁਝ ਚਿਰ ਬਾਅਦ ਰਾਜੇ ਨੂੰ ਅਸਲੀਅਤ ਦਾ ਪਤਾ ਲੱਗਾ। ਉਸਨੇ ਸਾਰੰਗ ਨੂੰ ਨਿਰਦੋਸ਼ ਠਹਿਰਾਉਂਦਿਆਂ ਬੜੇ ਆਦਰ-ਭਾਉ ਨਾਲ ਰਿਹਾਅ ਕਰ ਦਿੱਤਾ। ਇਧਰ ਰਾਇ ਕਮਾਲਦੀ ਵੱਡੇ ਭਰਾ ਦੀ ਜਾਇਦਾਦ ਵਾਪਿਸ ਨਹੀਂ ਸੀ ਕਰਨਾ ਚਾਹੁੰਦਾ। ਉਸ ਨੇ ਭਰਾ ਦੀ ਰਿਹਾਈ ਦਾ ਬਹਾਨਾ ਬਣਾ ਕੇ ਇਕ ਵੱਡਾ ਜਸ਼ਨ ਮਨਾਉਣ ਦੀ ਸਕੀਮ ਬਣਾਈ। ਪਰ ਇਸ ਜਸ਼ਨ ਵਿੱਚ ਆਪਣੇ ਭਰਾ ਸਾਰੰਗ ਨੂੰ ਧੋਖੇ ਨਾਲ ਸ਼ਰਾਬ ਵਿੱਚ ਜ਼ਹਿਰ ਮਿਲਾ ਕੇ ਮਰਵਾ ਦਿੱਤਾ।

ਸਾਰੰਗ ਦੀ ਪਤਨੀ ਆਪਣੇ ਪੁੱਤਰ ਮੌਜਦੀ (ਮੁਅੱਜਦੀਨ) ਨੂੰ ਲੈ ਕੇ ਆਪਣੇ ਪੇਕੇ ਘਰ ਚਲੀ ਗਈ। ਮੌਜਦੀ ਨੂੰ ਸ਼ਸਤਰ ਵਿਦਿਆ ਵਿੱਚ ਪ੍ਰਬੀਨ ਕੀਤਾ ਗਿਆ। ਜਦ ਮੌਜਦੀ ਜਵਾਨ ਹੋਇਆ ਉਸ ਨੇ ਨਾਨਕਿਆਂ ਦੀ ਭਾਰੀ ਫੌਜ ਲੈ ਕੇ ਆਪਣੇ ਚਾਚੇ ਨੂੰ ਜੰਗ ਲਈ

ਲਲਕਾਰਿਆ। ਚਾਚੇ ਭਤੀਜੇ ਵਿਚਕਾਰ ਘਮਸਾਨ ਦਾ ਯੁੱਧ ਹੋਇਆ। ਮੌਜਦੀ ਅਜਿਹੀ ਬਹਾਦਰੀ ਨਾਲ ਲੜਿਆ ਕਿ ਰਾਇ ਕਮਾਲਦੀ ਨੂੰ ਸੰਸਾਰ ਤਿਆਗਣਾ ਪਿਆ।

ਢਾਡੀਆਂ ਨੇ ਇਸ ਯੁੱਧ ਬਾਰੇ ਇਕ ਵਾਰ ਲਿਖੀ, ਜਿਸ ਦੀ ਇਕ ਪਉੜੀ ਇਸ ਤਰ੍ਹਾਂ ਹੈ :

**ਰਾਣਾ ਰਾਇ ਕਮਾਲਦੀ ਰਣ ਭਾਰਾ ਬਾਹੀ।**
**ਮੌਜਦੀ ਤਲਵੰਡੀਓਂ ਚੜ੍ਹਿਆ ਸਾਬਾਹੀ।**
**ਢਾਲੀ ਅੰਬਰ ਛਾਇਆ ਫੁਲੇ ਅੱਕ ਕਾਹੀ।**
**ਜੁੱਟੇ ਆਹਮੋ ਸਾਹਮਣੇ ਨੇਜ਼ੇ ਝੁਲਕਾਹੀ।**
**ਮੌਜੇ ਘਰ ਵਧਾਈਆਂ ਘਰ ਚਾਚੇ ਧਾਹੀ।**

ਇਸ ਵਾਰ ਦੀ ਧੁਨੀ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਚਾਰੀ ਬਾਣੀ 'ਗਉੜੀ ਕੀ ਵਾਰ' ਨੂੰ ਗਾਉਣ ਦੀ ਹਦਾਇਤ ਕੀਤੀ ਹੈ :

*ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ ॥* (ਅੰਗ ੩੧੮)

### 3. ਟੁੰਡੇ ਅਸ ਰਾਜੈ ਕੀ ਵਾਰ

ਲੋਕ-ਵਾਰ ਅਨੁਸਾਰ ਰਾਜਾ ਸਾਰੰਗ ਦੇ ਪੁੱਤਰ ਅਸਰਾਜੇ ਨੂੰ ਉਸਦੇ ਮਤਰੇਏ ਭਰਾਵਾਂ ਸਰਦੂਲ ਰਾਏ ਅਤੇ ਸੁਲਤਾਨ ਖਾਨ ਨੇ ਗਲੋਂ ਲਾਹੁਣ ਲਈ ਹੱਥ ਕੱਟ ਕੇ ਅੰਨ੍ਹੇ ਖੂਹ ਵਿੱਚ ਸੁੱਟ ਦਿੱਤਾ ਅਤੇ ਅਫ਼ਵਾਹ ਉਡਾ ਦਿੱਤੀ ਕਿ ਉਸ ਨੂੰ ਸ਼ੇਰ ਖਾ ਗਿਆ। ਵਣਜਾਰਿਆਂ ਦਾ ਇਕ ਕਾਫ਼ਲਾ ਉਸ ਖੂਹ ਦੇ ਕੋਲੋਂ ਦੀ ਲੰਘ ਰਿਹਾ ਸੀ ਤਾਂ ਉਨ੍ਹਾਂ ਨੇ ਖੂਹ ਵਿਚੋਂ ਆਵਾਜ਼ ਸੁਣ ਕੇ ਅਸਰਾਜੇ ਨੂੰ ਬਾਹਰ ਕੱਢ ਲਿਆ ਅਤੇ ਆਪਣੇ ਨਾਲ ਲੈ ਗਏ। ਉਹ ਕਾਫ਼ਲਾ ਜਿਸ ਨਗਰ ਵਿੱਚ ਪਹੁੰਚਿਆ ਉਸ ਨਗਰ ਦਾ ਰਾਜਾ ਨਿਰਸੰਤਾਨ ਮਰ ਗਿਆ ਸੀ। ਸਵੇਰੇ ਸਭ ਤੋਂ ਪਹਿਲਾਂ ਨਗਰ ਵਿੱਚ ਪ੍ਰਵੇਸ਼ ਕਰਨ ਦੀ ਸ਼ਰਤ ਨੂੰ ਸੰਜੋਗ ਵਸ ਪੂਰਾ ਕਰਨ ਕਰਕੇ ਵਜ਼ੀਰਾਂ ਨੇ ਅਸਰਾਜੇ ਨੂੰ ਗੱਦੀ 'ਤੇ ਬਿਠਾ ਦਿੱਤਾ। ਅਸਰਾਜੇ ਨੇ ਪੂਰੀ ਤਰ੍ਹਾਂ ਸ਼ਕਤੀ ਇਕੱਠੀ ਕੀਤੀ ਅਤੇ ਆਪਣੇ ਭਰਾਵਾਂ ਉੱਪਰ ਬਦਲਾ ਲੈਣ ਲਈ ਹਮਲਾ ਕਰ ਕੇ ਆਪਣਾ ਪਿਤਾ-ਪੁਰਖੀ ਰਾਜ ਪ੍ਰਾਪਤ ਕਰ ਲਿਆ। ਇਸ ਤੋਂ ਪ੍ਰਭਾਵਿਤ ਹੋ ਕੇ ਢਾਡੀਆਂ ਨੇ ਉਸ ਦੀ ਵੀਰਤਾ ਦੀ ਕਹਾਣੀ ਨੂੰ ਵਾਰਾਂ ਰਾਹੀਂ ਰਚਿਆ। ਇਸ ਦੀ ਵੰਨਗੀ ਇਸ ਪ੍ਰਕਾਰ ਹੈ :

*ਭਬਕਿਆ ਸ਼ੇਰ ਸਰਦੂਲ ਰਾਇ ਰਣ ਮਾਰੂ ਬੱਜੇ।*
*ਸੁਲਤਾਨ ਖਾਨ ਬਡ ਸੂਰਮੇ ਵਿੱਚ ਰਣ ਦੇ ਗੱਜੇ।*
*ਖਤ ਲਿਖੇ ਟੁੰਡੇ ਅਸਰਾਜ ਨੂੰ ਪਾਤਸ਼ਾਹੀ ਅੱਜੇ।*
*ਟਿੱਕਾ ਸਾਰੰਗ ਬਾਪ ਨੇ ਦਿੱਤਾ ਭਰ ਲੱਜੇ।*
*ਫਤੇ ਪਾਈ ਅਸਰਾਜ ਜੀ ਸਾਹੀ ਪਰ ਸੱਜੇ।*

ਆਸਾ ਰਾਗ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਵਾਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਰਨ ਸਮੇਂ ਇਹ ਆਦੇਸ਼ ਕੀਤਾ ਹੈ ਕਿ ਇਸ ਵਾਰ ਨੂੰ ਟੁੰਡੇ ਅਸਰਾਜੇ ਦੀ ਵਾਰ ਦੀ ਧੁਨੀ ਉੱਪਰ ਗਾਇਆ ਜਾਵੇ। 'ਆਸਾ ਕੀ ਵਾਰ' ਦੀ ਪਉੜੀ ਇਸ ਤਰ੍ਹਾਂ ਹੈ :

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥* (ਅੰਗ ੪੬੩)

## 4. ਸਿਕੰਦਰ ਬਿਰਾਹਿਮ ਕੀ ਵਾਰ

ਸਿਕੰਦਰ ਤੇ ਬਿਰਾਹਿਮ (ਇਬਰਾਹੀਮ) ਦੋ ਰਾਜਪੂਤ ਛੋਟੀਆਂ ਛੋਟੀਆਂ ਰਿਆਸਤਾਂ ਦੇ ਰਾਜੇ ਸਨ। ਦੋਵੇਂ ਸ਼ਰੀਕੇ ਵਿਚੋਂ ਭਰਾ ਸਨ। ਬਿਰਾਹਿਮ ਐਸ਼ਪ੍ਰਸਤ ਅਤੇ ਕਾਮੀ ਸੁਭਾਅ ਦਾ ਸੀ ਜਿਸ ਕਾਰਨ ਉਸਦਾ ਜ਼ਿਆਦਾ ਸਮਾਂ ਰੰਗਰਲੀਆਂ ਵਿੱਚ ਹੀ ਗੁਜ਼ਰਦਾ ਸੀ। ਇਕ ਦਿਨ ਉਸ ਦੀ ਨਜ਼ਰ ਇਕ ਬ੍ਰਾਹਮਣ ਦੀ ਸੁੰਦਰ ਅਤੇ ਨਵ-ਵਿਆਹੀ ਇਸਤਰੀ 'ਤੇ ਪਈ ਜਿਸ 'ਤੇ ਉਹ ਮੋਹਿਤ ਹੋ ਗਿਆ। ਉਸਨੇ ਬ੍ਰਾਹਮਣ ਦੇ ਨਾਂ ਅਤੇ ਟਿਕਾਣੇ ਦਾ ਪਤਾ ਕੀਤਾ ਅਤੇ ਅਹਿਲਕਾਰਾਂ ਨੂੰ ਨਾਲ ਲੈ ਕੇ ਉਸ ਔਰਤ 'ਤੇ ਕਬਜ਼ਾ ਕਰ ਲਿਆ ਅਤੇ ਆਪਣੇ ਮਹਿਲਾਂ ਵਿੱਚ ਲੈ ਆਇਆ।

ਬ੍ਰਾਹਮਣ ਨੇ ਸਿਕੰਦਰ ਤੋਂ ਮਦਦ ਮੰਗੀ। ਸਿਕੰਦਰ ਨੇ ਬਿਰਾਹੀਮ ਨੂੰ ਬ੍ਰਾਹਮਣ ਦੀ ਇਸਤਰੀ ਵਾਪਿਸ ਕਰਨ ਲਈ ਕਿਹਾ ਪਰ ਉਸ ਨੇ ਕੋਈ ਪਰਵਾਹ ਨਾ ਕੀਤੀ। ਸਿਕੰਦਰ ਫੌਜ ਲੈ ਕੇ ਬਿਰਾਹੀਮ ਨੂੰ ਸੋਧਣ ਲਈ ਉਸਦੇ ਇਲਾਕੇ ਵਿੱਚ ਆ ਪਹੁੰਚਾ। ਦੋਹਾਂ ਧਿਰਾਂ ਵਿੱਚ ਲੜਾਈ ਹੋਈ। ਸਿਕੰਦਰ ਨੇ ਆਪਣੀ ਬਹਾਦਰੀ ਦੇ ਜ਼ੌਹਰ ਦਿਖਾਉਂਦਿਆਂ ਬਿਰਾਹੀਮ ਨੂੰ ਥੋੜ੍ਹੀ ਦੇਰ ਵਿੱਚ ਹੀ ਬੰਦੀ ਬਣਾ ਲਿਆ ਅਤੇ ਬ੍ਰਾਹਮਣੀ ਨੂੰ ਬ੍ਰਾਹਮਣ ਦੇ ਪਾਸ ਪਹੁੰਚਾ ਦਿੱਤਾ। ਬਿਰਾਹੀਮ ਨੇ ਆਪਣੀ ਭੁੱਲ ਬਖਸ਼ਾਈ ਅਤੇ ਆਪਣੇ ਜੀਵਨ ਨੂੰ ਸੁਧਾਰਨ ਦਾ ਪ੍ਰਣ ਕੀਤਾ। ਸਿਕੰਦਰ ਨੇ ਉਸ ਨੂੰ ਉਸ ਦਾ ਰਾਜ-ਭਾਗ ਵਾਪਿਸ ਕਰ ਦਿੱਤਾ। ਕਿਸੇ ਢਾਡੀ ਨੇ ਇਨ੍ਹਾਂ ਦੀ ਲੜਾਈ ਸੰਬੰਧੀ ਵਾਰ ਲਿਖੀ ਜੋ ਬਹੁਤ ਮਕਬੂਲ ਹੋਈ, ਜਿਸ ਦੀਆਂ ਪਉੜੀਆਂ ਇਸ ਪ੍ਰਕਾਰ ਹਨ :

*ਸਿਕੰਦਰ ਕਹੇ ਬਿਰਾਹਿਮ ਨੂੰ ਇਕ ਗੱਲ ਹੈ ਭਾਈ।*
*ਤੇਰੀ ਸਾਡੀ ਰਣ ਵਿਚ, ਅੱਜ ਪਈ ਲੜਾਈ।*
*ਤੂੰ ਨਾਹੀਂ ਕਿ ਮੈਂ ਨਾਹੀਂ ਇਹ ਹੁੰਦੀ ਆਈ।*
*ਰਾਜਪੂਤੀ ਜਾਤੀ ਨੱਸਿਆ, ਰਣ ਲਾਜ ਮਰਾਹੀ।*
*ਲੜੀਏ ਆਹਮੋ ਸਾਹਮਣੇ, ਜੋ ਕਰੇ ਸੋ ਸਾਈਂ।*

ਇਸ ਪੰਜ-ਤੁਕੀ ਪਉੜੀ ਦੀ ਧੁਨੀ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਰਚੀ 'ਗੂਜਰੀ ਕੀ ਵਾਰ' ਨੂੰ ਗਾਉਣ ਦੀ ਹਦਾਇਤ ਕੀਤੀ ਹੈ ਜਿਸ ਦੀ ਪਉੜੀ ਇਸ ਤਰ੍ਹਾਂ ਸ਼ੁਰੂ ਹੁੰਦੀ ਹੈ :

*ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ ॥* (ਅੰਗ ੫੦੯)

## 5. ਲਲਾਂ ਬਹਲੀਮਾ ਕੀ ਵਾਰ

ਲੋਕ-ਰਵਾਇਤ ਅਨੁਸਾਰ ਲਲਾਂ ਅਤੇ ਬਹਲੀਮ ਨਾਂ ਦੇ ਦੋ ਜਾਗੀਰਦਾਰ ਕਾਂਗੜੇ ਦੇ ਇਲਾਕੇ ਵਿੱਚ ਰਹਿੰਦੇ ਸਨ। ਦੋਹਾਂ ਦਾ ਆਪਸ ਵਿੱਚ ਬਹੁਤ ਪਿਆਰ ਸੀ। ਲਲਾਂ ਖੁਸ਼ਕ ਖੇਤਰ ਦਾ ਮਾਲਕ ਸੀ ਅਤੇ ਉਸ ਦੀਆਂ ਫ਼ਸਲਾਂ ਬਰਸਾਤ ਉੱਪਰ ਨਿਰਭਰ ਸਨ। ਬਹਲੀਮ ਦੇ ਇਲਾਕੇ ਵਿੱਚ ਸਾਰਾ ਸਾਲ ਵਗਣ ਵਾਲੀ ਕੂਲ੍ਹ ਦੇ ਹੋਣ ਕਾਰਨ ਧਰਤੀ ਬਹੁਤ ਉਪਜਾਊ ਸੀ। ਇਕ ਸਾਲ ਮੀਂਹ ਨਾ ਪੈਣ ਕਰਕੇ ਲਲਾਂ ਦੇ ਇਲਾਕੇ ਵਿੱਚ ਅੰਨ ਪੈਦਾ ਹੋਣ ਦੀ ਕੋਈ

ਸੰਭਾਵਨਾ ਨਾ ਰਹੀ। ਉਸ ਨੇ ਸੋਕੇ ਤੋਂ ਬਚਣ ਲਈ ਆਪਣੇ ਮਿੱਤਰ ਬਹਲੀਮ ਤੋਂ ਸਹਾਇਤਾ ਲਈ ਬੇਨਤੀ ਕੀਤੀ ਅਤੇ ਇਸ ਸ਼ਰਤ ਉੱਪਰ ਕੂਲ੍ਹ ਤੋਂ ਪਾਣੀ ਲਿਆ ਕਿ ਜਦੋਂ ਖੇਤੀ ਤਿਆਰ ਹੋ ਜਾਵੇਗੀ ਤਾਂ ਉਸਦਾ ਛੇਵਾਂ ਹਿੱਸਾ ਉਹ ਬਹਲੀਮ ਨੂੰ ਦੇਵੇਗਾ। ਪਰ ਜਦੋਂ ਫ਼ਸਲ ਪੱਕ ਗਈ ਤਾਂ ਉਹ ਆਪਣੇ ਵਾਅਦੇ ਤੋਂ ਮੁੱਕਰ ਗਿਆ। ਇਸ ਕਾਰਨ ਦੋਹਾਂ ਵਿੱਚ ਲੜਾਈ ਹੋਈ ਜਿਸ ਵਿੱਚ ਲਲਾ ਮਾਰਿਆ ਗਿਆ ਅਤੇ ਬਹਲੀਮ ਨੇ ਆਪਣੀ ਸ਼ਰਤ ਪੂਰੀ ਕਰ ਲਈ। ਇਸ ਸਾਕੇ ਨੂੰ ਕਿਸੇ ਢਾਡੀ ਨੇ ਵਾਰ ਵਿੱਚ ਬੰਨ੍ਹਿਆ ਹੈ। ਇਹ ਵਾਰ ਵਾਅਦਾ-ਖ਼ਿਲਾਫ਼ੀ ਕਰਨ ਵਾਲੇ ਨੂੰ ਸਜ਼ਾ ਦਿਵਾਉਣ ਸੰਬੰਧੀ ਹੋਣ ਕਾਰਨ ਬਹੁਤ ਪ੍ਰਸਿੱਧ ਹੋਈ। ਇਸ ਦੀ ਵੰਨਗੀ ਇਸ ਪ੍ਰਕਾਰ ਹੈ :

*ਕਾਲ ਲਲਾ ਦੇ ਦੇਸ ਦਾ, ਖੋਇਆ ਬਹਿਲੀਮਾ।*
*ਹਿੱਸਾ ਛਠਾ ਮਨਾਇਕੈ, ਜਲ ਨਹਿਰੋਂ ਦੀਮਾ।*
*ਫਿਰਾਹੂਨ ਹੋਏ ਲਲਾ ਨੇ, ਰਣ ਮੰਡਿਆ ਧੀਮਾ।*
*ਭੇੜ ਦੁਹੂੰ ਦਿਸ ਮੱਚਿਆ, ਸੱਟ ਪਈ ਅਜੀਮਾ।*
*ਸਿਰ ਧੜ ਡਿੱਗੇ ਖੇਤ ਵਿਚ, ਜਿਉਂ ਵਾਹਣ ਢੀਮਾਂ।*
*ਮਾਰ ਲਲਾ ਬਹਲੀਮ ਨੇ, ਰਣ ਮੈ ਧਰ ਸੀਮਾ।*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਰਚੀ 'ਵਡਹੰਸ ਕੀ ਵਾਰ' ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਧੁਨ ਉੱਪਰ ਗਾਉਣ ਦਾ ਆਦੇਸ਼ ਕੀਤਾ ਹੈ। ਜਿਸ ਦੀ ਸ਼ੁਰੂਆਤ ਇਸ ਤਰ੍ਹਾਂ ਹੈ :

*ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ ॥* (ਅੰਗ ੫੯੫)

## 6. ਜੋਧੈ ਵੀਰੈ ਪੂਰਬਾਣੀ ਕੀ ਵਾਰ

ਲੋਕ-ਰਵਾਇਤ ਅਨੁਸਾਰ ਪੂਰਬਾਣ ਨਾਂ ਦਾ ਇਕ ਰਾਜਪੂਤ ਰਾਜਾ ਸੀ ਜਿਸ ਦੇ ਦੋ ਬਹਾਦਰ ਪੁੱਤਰ ਸਨ ਜਿਨ੍ਹਾਂ 'ਚੋਂ ਇਕ ਦਾ ਨਾਂ ਜੋਧਾ ਅਤੇ ਦੂਜੇ ਦਾ ਨਾਂ ਵੀਰਾ ਸੀ। ਇਹ ਜੰਗਲ ਵਿੱਚ ਲੁਕ-ਛਿਪ ਕੇ ਡਾਕੇ ਮਾਰਦੇ ਹੁੰਦੇ ਸਨ। ਬਾਦਸ਼ਾਹ ਅਕਬਰ ਨੇ ਇਨ੍ਹਾਂ ਦੀ ਬਹਾਦਰੀ ਦੇ ਕਈ ਕਿੱਸੇ ਸੁਣ ਰੱਖੇ ਸਨ। ਇਕ ਦਿਨ ਬਾਦਸ਼ਾਹ ਨੇ ਇਨ੍ਹਾਂ ਨੂੰ ਆਪਣੀ ਫੌਜ ਵਿੱਚ ਨੌਕਰੀ ਕਰਨ ਲਈ ਸੁਝਾਅ ਦਿੱਤਾ। ਪਰ ਇਨ੍ਹਾਂ ਅਣਖੀ ਯੋਧਿਆਂ ਨੇ ਇਸ ਸੁਝਾਅ ਨੂੰ ਇਹ ਕਹਿ ਕੇ ਠੁਕਰਾ ਦਿੱਤਾ ਕਿ ਉਹ ਬਾਦਸ਼ਾਹ ਦੀ ਨੌਕਰੀ ਕਰਨ ਵਾਲੇ ਰਾਜਪੂਤਾਂ ਤੋਂ ਵੱਖਰੀ ਕਿਸਮ ਦੇ ਹਨ। ਇਹ ਗੱਲ ਅਕਬਰ ਨੂੰ ਚੰਗੀ ਨਾ ਲੱਗੀ ਅਤੇ ਉਸ ਨੇ ਗੁੱਸੇ ਵਿੱਚ ਆ ਕੇ ਉਨ੍ਹਾਂ ਉੱਪਰ ਫੌਜ ਨੂੰ ਚੜ੍ਹਾਈ ਕਰਨ ਦਾ ਹੁਕਮ ਕਰ ਦਿੱਤਾ। ਦੋਨੋਂ ਭਰਾ ਅਦੁੱਤੀ ਵੀਰਤਾ ਦਾ ਪ੍ਰਗਟਾਵਾ ਕਰਦੇ ਹੋਏ ਵੀਰ-ਗਤੀ ਨੂੰ ਪ੍ਰਾਪਤ ਹੋ ਗਏ। ਉਨ੍ਹਾਂ ਦੇ ਇਸ ਸਾਕੇ ਨੂੰ ਕਿਸੇ ਢਾਡੀ ਨੇ ਬੜੀ ਰੁਚੀ ਨਾਲ ਵਾਰ ਰਚਨਾ ਰਾਹੀਂ ਗਾਇਆ ਜੋ ਕਿ ਲੋਕਾਂ ਵਿੱਚ ਬਹੁਤ ਹਰਮਨ ਪਿਆਰੀ ਹੋ ਗਈ। ਇਸ ਵਾਰ ਦੀ ਵੰਨਗੀ ਇਸ ਪ੍ਰਕਾਰ ਹੈ :

*ਜੋਧ ਵੀਰ ਪੂਰਬਾਣੀਏ, ਦੋ ਗੱਲਾਂ ਕਰੀ ਕਰਾਰੀਆਂ।*
*ਫੌਜ ਚੜ੍ਹਾਈ ਬਾਦਸ਼ਾਹ, ਅਕਬਰ ਰਣ ਭਾਰੀਆਂ।*
*ਸਨਮੁੱਖ ਹੋਏ ਰਾਜਪੂਤ, ਸ਼ੁਤਰੀ ਰਣਕਾਰੀਆਂ।*

*ਧੂਹ ਮਿਆਨੋਂ ਕੱਢੀਆਂ, ਬਿਜੁੱਲ ਚਮਕਾਰੀਆਂ।*
*ਏਹੀ ਕੀਤੀ ਜੋਧ ਵੀਰ, ਪਤਸ਼ਾਹੀ ਗੱਲਾਂ ਸਾਰੀਆਂ।*

ਇਸ ਵਾਰ ਦੀ ਧੁਨੀ ਉੱਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ 'ਰਾਮਕਲੀ ਕੀ ਵਾਰ ਮਹਲਾ ੩' ਨੂੰ ਗਾਉਣ ਦਾ ਆਦੇਸ਼ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ। ਇਸ ਵਾਰ 'ਚੋਂ ਇਕ ਪਾਵਨ ਪੰਕਤੀ ਇਸ ਤਰ੍ਹਾਂ ਹੈ :

*ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ॥* (ਅੰਗ ੯੪੭)

## 7. ਵਾਰ ਰਾਇ ਮਹਮੇ ਹਸਨੇ ਕੀ

ਲੋਕ-ਕਥਾ ਅਨੁਸਾਰ ਮਹਿਮਾ ਅਤੇ ਹਸਨਾ ਭੱਟੀ ਰਾਜਪੂਤ ਸਨ ਜੋ ਮਾਲਵੇ ਦੇ ਖੇਤਰ ਕਾਂਗੜ ਅਤੇ ਧੌਲੇ ਦੇ ਰਜਵਾੜੇ ਸਨ। ਹਸਨੇ ਨੇ ਧੋਖੇ ਨਾਲ ਮਹਿਮੇ ਨੂੰ ਅਕਬਰ ਬਾਦਸ਼ਾਹ ਕੋਲ ਸ਼ਿਕਾਇਤ ਕਰ ਕੇ ਕੈਦ ਕਰਵਾ ਦਿੱਤਾ। ਮਹਿਮੇ ਨੇ ਆਪਣੀ ਬਹਾਦਰੀ ਨਾਲ ਬਾਦਸ਼ਾਹ ਨੂੰ ਖੁਸ਼ ਕਰ ਕੇ ਬਾਗ਼ੀ ਹੋਏ ਹਸਨੇ ਨੂੰ ਸੋਧਣ ਦੀ ਆਗਿਆ ਲਈ ਅਤੇ ਦੋਹਾਂ ਵਿਚਕਾਰ ਭਾਰੀ ਯੁੱਧ ਹੋਇਆ। ਇਸ ਯੁੱਧ ਵਿੱਚ ਹਸਨਾ ਹਾਰ ਗਿਆ।

ਇਸ ਘਟਨਾ ਬਾਰੇ ਇਕ ਹੋਰ ਵਾਰਤਾ ਵੀ ਪ੍ਰਚਲਿਤ ਹੈ ਕਿ ਹਸਨਾ ਅਕਬਰ ਬਾਦਸ਼ਾਹ ਪਾਸ ਨੌਕਰ ਸੀ। ਹਸਨੇ ਨੂੰ ਬਾਦਸ਼ਾਹ ਨੇ ਕਿਸੇ ਗਲਤੀ ਕਰਨ ਕਰਕੇ ਨੌਕਰੀ ਤੋਂ ਕੱਢ ਦਿੱਤਾ ਸੀ। ਉਹ ਮਹਿਮੇ ਦੀ ਸ਼ਰਨ ਵਿੱਚ ਚਲਾ ਗਿਆ ਅਤੇ ਅਖੀਰ ਵਿੱਚ ਉਸ ਨੂੰ ਧੋਖਾ ਦੇ ਮਾਮਲਾ ਨਾ ਤਾਰਨ ਦੇ ਦੋਸ਼ ਵਿੱਚ ਪਕੜਵਾ ਦਿੱਤਾ। ਬਾਅਦ ਵਿੱਚ ਬਾਦਸ਼ਾਹ ਨੂੰ ਅਸਲੀਅਤ ਦਾ ਪਤਾ ਲੱਗਾ ਤਾਂ ਉਸ ਨੇ ਮਹਿਮੇ ਨੂੰ ਫੌਜ ਦੇ ਕੇ ਹਸਨੇ ਨੂੰ ਸੋਧਣ ਲਈ ਭੇਜਿਆ। ਲੜਾਈ ਵਿੱਚ ਹਸਨਾ ਹਾਰ ਗਿਆ ਅਤੇ ਉਸਨੂੰ ਕੈਦ ਕਰ ਲਿਆ ਗਿਆ। ਪਰ ਮੁਆਫ਼ੀ ਮੰਗਣ 'ਤੇ ਮਹਿਮੇ ਨੇ ਉਸਨੂੰ ਛੱਡ ਦਿੱਤਾ। ਦੋਹਾਂ ਦੀ ਬਹਾਦਰੀ ਨੂੰ ਦੇਖਦੇ ਹੋਏ ਕਿਸੇ ਢਾਡੀ ਨੇ ਇਨ੍ਹਾਂ ਦੀ ਵਾਰ ਲਿਖ ਕੇ ਲੋਕਾਂ ਨੂੰ ਸੁਣਾਈ ਜੋ ਲੋਕਾਂ ਵਿੱਚ ਬਹੁਤ ਹਰਮਨ ਪਿਆਰੀ ਹੋਈ ਜਿਸ ਦੀ ਵੰਨਗੀ ਇਸ ਪ੍ਰਕਾਰ ਹੈ :

*ਮਹਿਮਾ ਹਸਨਾ ਰਾਜਪੂਤ, ਰਾਇ ਭਾਰੇ ਭੱਟੀ।*
*ਹਸਨੇ ਬੇਈਮਾਨਗੀ ਨਾਲ ਮਹਿਮੇ ਥੱਟੀ।*
*ਭੇੜ ਦੁਹਾਂ ਦਾ ਮੱਚਿਆ, ਸਰ ਵਗੇ ਸਫੱਟੀ।*
*ਮਹਿਮੇ ਪਾਈ ਫਤੇ ਰਨ ਗਲ ਹਸਨੇ ਘੱਟੀ।*
*ਬੰਨ੍ਹ ਹਸਨੇ ਨੂੰ ਛੱਡਿਆ, ਜਸ ਮਹਿਮੇ ਖੱਟੀ।*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਉਚਾਰਨ ਕੀਤੀ ਸਾਰੰਗ ਰਾਗ ਵਿੱਚ ਲਿਖੀ ਵਾਰ ਨੂੰ ਇਸ ਵਾਰ ਦੀ ਧੁਨੀ ਉੱਪਰ ਗਾਉਣ ਦੀ ਹਦਾਇਤ ਕੀਤੀ ਹੈ। ਇਸ ਵਾਰ ਦੀ ਪਾਵਨ ਪੰਕਤੀ ਇਸ ਤਰ੍ਹਾਂ ਹੈ :

*ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ॥* (ਅੰਗ ੧੨੩੭)

## 8. ਵਾਰ ਰਾਣੇ ਕੈਲਾਸ ਤਥਾ ਮਾਲਦੇ ਕੀ

ਲੋਕ-ਕਹਾਣੀ ਅਨੁਸਾਰ ਕੈਲਾਸ਼ ਦੇਵ ਅਤੇ ਮਾਲਦੇਵ ਦੋਵੇਂ ਰਾਜਪੂਤ ਭਰਸਨ ਅਤੇ

ਦੋਵੇਂ ਜਹਾਂਗੀਰ ਬਾਦਸ਼ਾਹ ਦੇ ਸਮੇਂ ਕਾਂਗੜੇ ਦੇ ਇਲਾਕੇ ਵਿੱਚ ਆਪਣੀ ਰਿਆਸਤ ਦੇ ਮਾਲਿਕ ਸਨ। ਇਹ ਦੋਵੇਂ ਮੁਗ਼ਲ ਬਾਦਸ਼ਾਹ ਨੂੰ ਕਰ ਦਿੰਦੇ ਸਨ। ਬਾਦਸ਼ਾਹ ਇਨ੍ਹਾਂ ਪ੍ਰਤੀ ਅੰਦਰੋ-ਅੰਦਰ ਵੈਰ ਰੱਖਦਾ ਸੀ। ਇਕ ਦਿਨ ਬਾਦਸ਼ਾਹ ਨੇ ਆਪਣੀ ਕਿੜ ਕੱਢਣ ਲਈ ਦੋਹਾਂ ਭਰਾਵਾਂ ਵਿਚਕਾਰ ਵੈਰ ਦੀ ਭਾਵਨਾ ਪੈਦਾ ਕਰ ਦਿੱਤੀ। ਵੈਰ ਦਾ ਨਿਪਟਾਰਾ ਕਰਨ ਲਈ ਦੋਵਾਂ ਵਿੱਚ ਜੰਗ ਛਿੜ ਗਈ। ਇਸ ਭਿਆਨਕ ਜੰਗ ਵਿੱਚ ਕੈਲਾਸ਼ ਦੇਵ ਹਾਰ ਗਿਆ। ਮਾਲਦੇਵ ਨੇ ਭਰਾ ਵੱਲੋਂ ਮੁਆਫੀ ਮੰਗਣ 'ਤੇ ਉਸ ਨੂੰ ਅੱਧਾ ਰਾਜ ਦੇ ਦਿੱਤਾ। ਉਸ ਸਾਕੇ ਨੂੰ ਲੈ ਕੇ ਕਿਸੇ ਢਾਡੀ ਵੱਲੋਂ ਜੋ ਵਾਰ ਰਚੀ ਗਈ ਉਹ ਲੋਕਾਂ ਵਿੱਚ ਬਹੁਤ ਹਰਮਨ ਪਿਆਰੀ ਹੋ ਕੇ ਪ੍ਰਸਿੱਧ ਹੋਈ। ਇਸ ਵਾਰ ਦੀ ਵੰਨਗੀ ਇਸ ਪ੍ਰਕਾਰ ਹੈ :

*ਧਰਤ ਘੋੜਾ ਪਰਬਤ ਪਲਾਣ, ਸਿਰ ਟੱਟਰ ਅੰਬਰ।*
*ਨਉ ਸੈ ਨਦੀ ਨੜਿੰਨਵੇਂ, ਰਾਣਾ ਜਲ ਕੰਧਰ।*
*ਢੁੱਕਾ ਰਾਇ ਅਮੀਰ ਦੇ, ਕਰ ਮੇਘ ਅਡੰਬਰ।*
*ਆਨਤ ਖੰਡਾ ਰਾਣਿਆ ਕੈਲਾਸੇ ਅੰਦਰ।*
*ਬਿੱਜੁਲ ਜਯੋਂ ਚਮਕਾਣੀਆਂ, ਤੇਗਾਂ ਵਿੱਚ ਅੰਬਰ।*
*ਮਾਲਦੇਵ ਕੈਲਾਸ ਨੂੰ, ਬੰਨ੍ਹਿਆ ਕਰ ਸੰਘਰ।*
*ਫਿਰ ਅੱਧਾ ਧਨ ਮਾਲ ਦੇ, ਛੱਡਿਆ ਗੜ੍ਹ ਅੰਦਰ।*
*ਮਾਲਦੇਉ ਜੱਸ ਖੱਟਿਆ, ਜਿਉ ਸ਼ਾਹ ਸਿਕੰਦਰ।*

ਸ੍ਰੀ ਗੁਰੂ ਨਾਨਕ ਦੇਵ ਜੀ ਮਲਾਰ ਰਾਗ ਵਿੱਚ ਰਚੀ ਵਾਰ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਵਾਰ ਦੀ ਧੁਨੀ 'ਤੇ ਗਾਉਣ ਦਾ ਆਦੇਸ਼ ਕੀਤਾ ਹੈ। ਇਸ ਵਾਰ ਦੀ ਇਕ ਪੰਕਤੀ ਇਸ ਪ੍ਰਕਾਰ ਹੈ :

*ਆਪੀਨੈ ਆਪੁ ਸਾਜਿ ਆਪੁ ਪਛਾਣਿਆ ॥* (ਅੰਗ ੧੨੭੯)

## 9. ਵਾਰ ਮੂਸੇ ਕੀ

ਪ੍ਰਚਲਿਤ ਰਵਾਇਤ ਅਨੁਸਾਰ ਮੂਸਾ ਬੜਾ ਸੂਰਬੀਰ ਅਤੇ ਅਣਖ ਵਾਲਾ ਜਾਗੀਰਦਾਰ ਸੀ। ਉਸ ਦੀ ਮੰਗੇਤਰ ਦਾ ਕਿਸੇ ਹੋਰ ਰਜਵਾੜੇ ਨਾਲ ਵਿਆਹ ਹੋ ਗਿਆ। ਮੂਸੇ ਤੋਂ ਇਹ ਸਭ ਕੁਝ ਸਹਿਆ ਨਾ ਗਿਆ। ਉਸ ਨੇ ਉਸ ਜਾਗੀਰਦਾਰ ਉੱਤੇ ਹਮਲਾ ਕਰ ਦਿੱਤਾ ਅਤੇ ਆਪਣੀ ਮੰਗੇਤਰ ਸਮੇਤ ਉਸ ਨੂੰ ਪਕੜ ਕੇ ਲੈ ਆਇਆ। ਜਦੋਂ ਮੰਗੇਤਰ ਨੂੰ ਉਸ ਨੇ ਸੰਬੋਧਨ ਕੀਤਾ ਕਿ ਤੇਰੇ ਮਨ ਦੀ ਇੱਛਾ ਕੀ ਹੈ? ਤੂੰ ਕਿਸ ਨਾਲ ਰਹਿਣਾ ਚਾਹੁੰਦੀ ਹੈ? ਤਾਂ ਉਸ ਨੇ ਉੱਤਰ ਦਿੱਤਾ ਕਿ ਜਿਸ ਨਾਲ ਮੇਰਾ ਵਿਆਹ ਹੋ ਚੁੱਕਿਆ ਹੈ ਮੈਂ ਉਸ ਦੀ ਪਤਨੀ ਵਜੋਂ ਰਹਾਂਗੀ। ਉਸ ਇਸਤਰੀ ਦੀ ਇੱਛਾ ਜਾਣ ਕੇ ਮੂਸਾ ਬੜਾ ਖੁਸ਼ ਹੋਇਆ ਅਤੇ ਦੋਹਾਂ ਨੂੰ ਬੜੇ ਮਾਣ-ਸਤਿਕਾਰ ਨਾਲ ਵਿਦਾ ਕੀਤਾ। ਮੂਸੇ ਦੀ ਉਦਾਰਤਾ ਅਤੇ ਬਹਾਦਰੀ 'ਤੇ ਕਿਸੇ ਢਾਡੀ ਨੇ ਦਿਲ ਨੂੰ ਕੀਲ ਲੈਣ ਵਾਲੀ ਵਾਰ ਲਿਖੀ ਹੈ ਜੋ ਬਹੁਤ ਹਰਮਨ ਪਿਆਰੀ ਹੋਈ। ਇਸ ਵਾਰ ਦੀ ਵੰਨਗੀ ਇਸ ਪ੍ਰਕਾਰ ਹੈ :

*ਤ੍ਰੈ ਸੈ ਸਠ ਮਰਾਤਬਾ, ਇਕਿ ਘੁਰਿਐ ਡੱਗੇ।*

*ਚੜ੍ਹਿਆ ਮੂਸਾ ਪਾਤਸ਼ਾਹ, ਸਭ ਸੁਣਿਆ ਜੱਗੇ।*
*ਦੰਦ ਚਿੱਟੇ ਬਡ ਹਾਥੀਆਂ ਕਹੁ ਕਿਤ ਵਰੱਗੇ।*
*ਰੁੱਤ ਪਛਾਤੀ ਬਗੁਲਿਆਂ, ਘਟ ਕਾਲੀ ਬੱਗੇ।*
*ਏਹੀ ਕੀਤੀ ਮੂਸਿਆ ਕਿਨ ਕਰੀ ਨ ਅੱਗੇ।*

ਇਸ ਵਾਰ ਦੀ ਧੁਨੀ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਰਚਿਤ 'ਕਾਨੜੇ ਕੀ ਵਾਰ' ਨੂੰ ਗਾਉਣ ਦਾ ਸੰਕੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕੀਤਾ ਹੈ। ਇਸ ਵਾਰ ਦੀ ਇਕ ਪੰਕਤੀ ਇਸ ਪ੍ਰਕਾਰ ਹੈ :

*ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ ॥* (ਅੰਗ ੧੩੧੩)



# ਗੁਰਮਤਿ ਸੰਗੀਤ ਤੇ ਮਨੁੱਖੀ ਜੀਵਨ ਦਾ ਅਧਾਰ

—ਪਰਮਜੀਤ ਕੌਰ•, ਪ੍ਰਭਜੀਤ ਕੌਰ•

ਗੁਰਮਤਿ ਸੰਗੀਤ ਵਿੱਚ ਕੀਰਤਨ ਦੀ ਪ੍ਰੰਪਰਾ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ਼ੁਰੂ ਹੋਈ। ਗੁਰੂ ਸਾਹਿਬਾਨ ਦੇ ਸਮੇਂ ਸਿੱਖ ਧਾਰਮਿਕ ਸੰਗੀਤ ਜਾਂ ਗੁਰਮਤਿ ਸੰਗੀਤ ਇਕ ਗਾਇਨ ਵਿੱਦਿਆ ਪਦ 'ਤੇ ਅਧਾਰਿਤ ਰਿਹਾ ਹੈ, ਭਾਵ ਸ਼ਾਸਤਰੀ ਸੰਗੀਤ ਵਿੱਚ ਪੇਸ਼ ਹੋਇਆ, ਉਸ ਸਮੇਂ ਧਰੁਪਦ ਗਾਇਨ ਸ਼ੈਲੀ ਬਹੁਤ ਪ੍ਰਸਿੱਧ ਸੀ। ਇਸ ਲਈ ਸਿੱਖ ਰਾਗੀ ਰਬਾਬੀਆਂ ਨੇ ਧਰੁਪਦ ਸ਼ੈਲੀ ਨੂੰ ਅਪਣਾਇਆ। ਹੌਲੀ-ਹੌਲੀ ਖਿਆਲ ਗਾਇਕੀ ਦਾ ਵਿਕਾਸ ਹੋਇਆ ਤੇ ਕੀਰਤਨੀਆਂ ਦਾ ਰੁਝਾਨ ਖਿਆਲ ਗਾਇਕੀ ਵੱਲ ਵਧਿਆ। ਰਾਗੀਆਂ ਨੇ ਕੀਰਤਨ ਪਰੰਪਰਾ ਵਿੱਚ ਆਪਣੀ ਇੱਛਾ ਅਨੁਸਾਰ ਮਨਭਾਉਂਦੀ ਸ਼ੈਲੀ ਵਿੱਚ ਗਾਉਣਾ ਸ਼ੁਰੂ ਕੀਤਾ। ਸ਼ਾਸਤਰੀ ਸੰਗੀਤ ਆਧਾਰਿਤ ਕੀਰਤਨ ਵਿੱਚ ਧਰੁਪਦ-ਧਮਾਰ, ਖਿਆਲ ਗਾਇਕੀ, ਪੜਤਾਲ ਆਧਾਰਿਤ ਕੀਰਤਨ ਸ਼ਬਦ ਨੂੰ ਰੀਤ ਕਿਹਾ ਜਾਂਦਾ ਹੈ ਜਿਸ ਨੂੰ ਭਗਤੀ ਸੰਗੀਤ ਵਿੱਚ ਮਹੱਤਵਪੂਰਨ ਸਥਾਨ ਪ੍ਰਾਪਤ ਹੈ।

ਸ਼ਾਸਤਰੀ ਸੰਗੀਤ ਤੋਂ ਇਲਾਵਾ ਕੀਰਤਨ ਉਪ ਸ਼ਾਸਤਰੀ ਸੰਗੀਤ ਆਧਾਰਿਤ ਵੀ ਸਾਹਮਣੇ ਆਇਆ। ਅਜਿਹਾ ਸੰਗੀਤ ਜੋ ਲੋਕਾਂ ਦੀ ਰੁਚੀ ਦੇ ਅਨੁਸਾਰ ਪੇਸ਼ ਕੀਤਾ ਜਾਵੇ ਉਸਨੂੰ ਉਪ ਸ਼ਾਸਤਰੀ ਸੰਗੀਤ ਆਖਦੇ ਹਨ। ਆਮ ਮਨੁੱਖ ਦੀ ਸਮਝ ਵਿੱਚ ਸ਼ਾਸਤਰੀ ਸੰਗੀਤ ਨਹੀਂ ਆ ਸਕਦਾ ਸੀ ਇਸ ਲਈ ਰਾਗੀਆਂ ਨੇ ਸਰੋਤਿਆਂ ਦੀ ਸਮਝ ਤੇ ਪਸੰਦ ਨੂੰ ਧਿਆਨ ਵਿੱਚ ਰੱਖਦੇ ਹੋਏ ਲੋਕਾਂ ਦੀ ਸਮਝ ਵਿੱਚ ਆਉਣ ਵਾਲੀਆਂ ਧੁਨਾਂ ਦਾ ਪ੍ਰਯੋਗ ਕੀਤਾ। ਇਨ੍ਹਾਂ ਵਿੱਚ ਲੋਕ ਸਾਜ਼ਾਂ ਜਿਵੇਂ ਖੜਤਾਲ, ਚਿਮਟੇ, ਢੋਲ, ਛੈਣੇ ਆਦਿ ਦੀ ਵਰਤੋਂ ਕੀਤੀ ਗਈ।

ਲੋਕ ਧੁਨਾਂ 'ਤੇ ਆਧਾਰਿਤ ਇਕ ਹੋਰ ਕੀਰਤਨ ਸ਼ੈਲੀ ਨੂੰ 'ਵਾਰ' ਆਖਦੇ ਹਨ। ਇਹ ਲੋਕਪ੍ਰਿਯ ਗਾਇਨ ਸ਼ੈਲੀ ਹੈ। ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਲੋਕ ਵਾਰ ਪ੍ਰਚਲਿਤ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਵਾਰਾਂ ਵਿੱਚ ਪਰਮਾਤਮਾ ਦੀ ਉਸਤਤ ਕੀਤੀ ਗਈ ਹੈ ਅਤੇ ਇਹ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਜਿਹੇ ਵਿਕਾਰਾਂ ਨੂੰ ਦੂਰ ਕਰਨ ਦੀ ਪ੍ਰੇਰਨਾ ਦਿੰਦੀਆਂ ਹਨ। ਵਾਰਾਂ ਵਿਚੋਂ ਕੁਝ ਅਜਿਹੀਆਂ ਵਾਰਾਂ ਹਨ ਜਿਨ੍ਹਾਂ ਨੂੰ ਧੁਨੀ ਸਿਰਲੇਖ ਅਨੁਸਾਰ ਗਾਉਣ ਦਾ ਹੁਕਮ ਹੈ। ਧੁਨੀ ਤੋਂ ਭਾਵ ਗਾਉਣ ਦੀ ਧਾਰਨਾ ਜਾਂ ਢੰਗ ਤੋਂ ਲਿਆ ਗਿਆ ਹੈ। ਗੁਰਬਾਣੀ ਦੀਆਂ 22 ਅਧਿਆਤਮਕ ਵਾਰਾਂ ਵਿਚੋਂ 9 ਵਾਰਾਂ ਅਜਿਹੀਆਂ ਹਨ ਜਿਨ੍ਹਾਂ ਉੱਪਰ ਧੁਨੀ ਸਿਰਲੇਖ ਪਾਏ ਗਏ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨੌਂ ਵਾਰਾਂ ਅਜਿਹੀਆਂ ਚੁਣੀਆਂ ਜਿਨ੍ਹਾਂ ਨੂੰ ਗਾਉਣ ਦੀ ਧਾਰਨਾ ਪੁਰਾਣੇ ਯੋਧਿਆਂ ਦੀਆਂ ਵਾਰਾਂ ਅਨੁਸਾਰ ਰਬਾਬੀਆਂ ਨੂੰ ਦੱਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਢਾਡੀਆਂ ਤੋਂ ਇਹ ਨੌਂ

• ਲੈਕਚਰਾਰ ਪੰਜਾਬੀ, ਖਾਲਸਾ ਕਾਲਜ ਫਾਰ ਵੂਮੈਨ, ਅੰਮ੍ਰਿਤਸਰ।
• ਲੈਕਚਰਾਰ ਪੰਜਾਬੀ, ਸੰਤ ਸਿੰਘ ਸੁੱਖਾ ਸਿੰਘ ਖਾਲਸਾ ਸੀਨੀਅਰ ਸੈਕੰਡਰੀ ਸਕੂਲ, ਅੰਮ੍ਰਿਤਸਰ।

ਵਾਰਾਂ ਬੀਰ ਰਸ ਦੀ ਪਾਲਣਾ ਲਈ ਗਵਾਈਆਂ ਜੋ ਹੁਣ ਤੱਕ ਟਕਸਾਲੀ ਰਾਗੀ ਰਬਾਬੀ ਗਾਉਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ 22 ਵਾਰਾਂ ਵਿਚੋਂ 21 ਵਾਰਾਂ ਗੁਰੂ ਸਾਹਿਬਾਨ ਦੀਆਂ ਤੇ ਇਕ ਵਾਰ ਸੱਤੇ ਬਲਵੰਡ ਦੀ ਰਚਨਾ ਹੈ। ਵਾਰਾਂ ਵਿੱਚ ਸਭ ਤੋਂ ਵੱਡੀ ਵਾਰ ਆਸਾ ਦੀ ਵਾਰ ਹੈ ਜਿਸ ਦਾ ਪ੍ਰਚਾਰ ਸਿੱਖ ਕੀਰਤਨ ਵਿੱਚ ਸਭ ਤੋਂ ਜ਼ਿਆਦਾ ਹੋਇਆ। ਆਸਾ ਦੀ ਵਾਰ ਸਿੱਖ ਧਰਮ ਦੇ ਪਰਮ ਪਿਤਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਹੈ। ਗੁਰੂ ਸਾਹਿਬ ਦੁਆਰਾ ਰਚਿਤ ਆਸਾ ਦੀ ਵਾਰ ਮਨੁੱਖੀ ਜੀਵਨ ਲਈ ਅਦੁੱਤੀ ਰਚਨਾ ਹੈ। ਪਹਿਲਾਂ ਆਸਾ ਦੀ ਵਾਰ ਵਿੱਚ 24 ਪਾਉੜੀਆਂ ਤੇ 44 ਸਲੋਕ ਸਨ ਜੋ ਗੁਰੂ ਅਰਜਨ ਦੇਵ ਜੀ ਨੇ ਇਸ ਵਾਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਿਲ ਕੀਤਾ ਤਾਂ 15 ਸਲੋਕ ਗੁਰੂ ਅੰਗਦ ਦੇਵ ਜੀ ਦੇ ਸ਼ਾਮਿਲ ਕੀਤੇ। ਆਸਾ ਦੀ ਵਾਰ ਸਿਰਲੇਖ ਇਸ ਦਾ ਉਦੇਸ਼ ਅੰਕਿਤ ਹੈ :

*ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥*
*ਆਸਾ ਮਹਲਾ ੧*
*ਵਾਰ ਸਲੋਕਾ ਨਾਲਿ, ਸਲੋਕ ਭੀ ਮਹਲੇ ਪਹਿਲੇ ਕੇ ਲਿਖੇ, ਟੁੰਡੇ ਅਸਰਾਜੇ ਕੀ ਧੁਨੀ ॥*[1]

ਆਸਾ ਦੀ ਵਾਰ ਨੂੰ 'ਟੁੰਡੇ ਅਸਰਾਜੇ ਦੀ ਧੁਨੀ' ਦੀ ਲੋਕ ਧੁਨ 'ਤੇ ਆਧਾਰਿਤ ਕਰਨ ਦਾ ਉਦੇਸ਼ ਵਾਰ ਨੂੰ ਲੋਕਾਂ ਵਿੱਚ ਪ੍ਰਚਲਿਤ ਕਰਨਾ ਸੀ। ਰਾਗ ਆਸਾ ਵਿੱਚ ਗਾਈ ਜਾਣ ਵਾਲੀ ਇਹ ਵਾਰ ਤੜਕਸਾਰ ਦਾ ਰਾਗ ਹੋਣ ਕਾਰਣ ਮਨੁੱਖੀ ਮਨ ਉੱਪਰ ਆਪਣੀ ਮਿਠਾਸ ਨਾਲ ਗਹਿਰਾ ਪ੍ਰਭਾਵ ਪਾਉਂਦੀ ਹੈ।

**ਆਸਾ ਦੀ ਵਾਰ :** ਗੁਰਮਤਿ ਸੰਗੀਤ ਤੇ ਮਨੁੱਖੀ ਜੀਵਨ ਦਾ ਆਧਾਰ ਵਾਰ ਦੀ ਹਰ ਪਉੜੀ ਵਿੱਚ ਜਿੱਥੇ ਅਧਿਆਤਮਕ ਵਿਚਾਰ ਮਿਲਦੇ ਹਨ ਉੱਥੇ ਹਰ ਸਲੋਕ ਵਿੱਚ ਸਮਕਾਲੀ ਕੁਰੀਤੀਆਂ ਦਾ ਖੰਡਨ ਕਰਕੇ ਮਨੁੱਖ ਨੂੰ ਉਚੇਰੀ ਜੀਵਨ ਦੀ ਨੀਤੀ ਦਾ ਵਿਸ਼ਾਲ ਅਨੁਭਵ ਦਿੱਤਾ ਗਿਆ ਹੈ। ਆਸਾ ਦੀ ਵਾਰ ਵਿੱਚ ਸਲੋਕ ਰਾਹੀਂ ਸਾਧਾਰਨ ਲੋਕਾਂ ਦੀਆਂ ਸਮੱਸਿਆਵਾਂ ਦਾ ਸਮਾਧਾਨ ਪੇਸ਼ ਕੀਤਾ ਹੈ ਤੇ ਨਾਲ ਹੀ ਪਉੜੀਆਂ ਰਾਹੀਂ ਵਿਸ਼ੇ ਦੀ ਇਕਸਾਰ ਲੜੀ ਵਿੱਚ ਪ੍ਰਭੂ ਸੁਰਤੀ ਦੇ ਮਾਰਗ ਨੂੰ ਸੰਕਲਿਤ ਕੀਤਾ ਹੈ। ਆਸਾ ਦੀ ਵਾਰ ਸੰਬੰਧੀ ਵਿਚਾਰ ਪੇਸ਼ ਕਰਦੇ ਪ੍ਰਿੰ. ਤੇਜਾ ਸਿੰਘ ਲਿਖਦੇ ਹਨ :

"ਵਾਰ ਵਿੱਚ ਕਿਸੇ ਇਕ ਮਨੁੱਖ ਦੇ ਜੀਵਨ ਨੂੰ ਲਿਆ ਹੁੰਦਾ ਹੈ। ਆਸਾ ਦੀ ਵਾਰ ਵਿੱਚ ਵੀ ਇਕ ਮਨੁੱਖ ਦੇ ਜੀਵਨ ਨੂੰ ਲਿਆ ਹੈ ਜੋ ਗੁਰੂ ਜੀ ਪਾਸ ਆਉਂਦਾ ਹੈ ਅਤੇ ਗੁਰੂ ਜੀ ਉਸਨੂੰ ਮਨੁੱਖ ਤੋਂ ਦੇਵਤਾ ਬਣਾ ਦਿੰਦੇ ਹਨ। ਮਾਨੋ ਆਸਾ ਦੀ ਵਾਰ ਵਿੱਚ ਉਸ ਅਸਲੀ ਵਿਧੀ ਦਾ ਵਿਸਥਾਰ ਦਿੱਤਾ ਹੋਇਆ ਹੈ ਜਿਸ ਦੁਆਰਾ ਇਕ ਸਾਧਾਰਨ ਮਨੁੱਖ ਆਪਣੇ ਆਚਰਨ ਦੀ ਉਸਾਰੀ ਕਰਦਾ ਹੋਇਆ ਮਨੁੱਖੀ ਜੀਵਨ ਦੀ ਸਿਖਰ ਉੱਪਰ ਜਾ ਪੁੱਜਦਾ ਹੈ। ਵਾਰ ਦੇ ਸ਼ੁਰੂ ਵਿੱਚ ਤਾਂ ਕਹਿੰਦੇ ਹਨ ਕਿ ਉਹ ਦੇਵਤਾ ਬਣ ਜਾਂਦਾ ਹੈ ਪਰ ਅੰਤ ਵਿੱਚ ਜੋ ਇਸ ਦੇਵਤੇ ਦਾ ਸਰੂਪ ਦੇਂਦੇ ਹਨ ਉਹ ਖੰਭਾਂ ਵਾਲੇ ਫਰਿਸ਼ਤੇ ਜਾਂ ਮੋਰ-ਮੁਕਟ ਵਾਲੇ ਇੰਦ੍ਰਗਣ ਦਾ ਨਹੀਂ ਸਗੋਂ ਇਕ ਸਿਧੇ ਸਾਦੇ ਪਰ ਕਾਮਿਲ ਹੁਕਮੀ ਜਿਉੜੇ ਦਾ ਹੈ ਜਿਸਨੂੰ

ਸਿੱਖ ਇਨਾਤਲਾਹ ਵਿੱਚ 'ਸੇਵਕ' ਕਹਿੰਦੇ ਹਨ। ਉਹ ਅਜਿਹਾ ਗੁਰਮੁਖ ਹੈ ਜੋ ਪ੍ਰਭੂ ਦੇ ਹੁਕਮ ਤੇ ਉਹਦੀ ਰਜ਼ਾ ਵਿੱਚ ਰਹਿ ਕੇ ਉਸਦਾ ਨਾਮ ਸਿਮਰਨ ਕਰਦਾ ਹੈ॥ [2]

ਸਿੱਖ ਪਰੰਪਰਾ ਅਨੁਸਾਰ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ 'ਆਸਾ ਦੀ ਵਾਰ' ਹਰ ਰੋਜ਼ ਅੰਮ੍ਰਿਤ ਵੇਲੇ ਸਿੱਖ ਦੀਵਾਨ ਵਿੱਚ ਗਾਈ ਜਾਂਦੀ ਹੈ। ਹਰ ਰੋਜ਼ ਅੰਮ੍ਰਿਤ ਵੇਲੇ ਕੀਰਤਨ ਕਰਨ ਨਾਲ ਸੰਗਤਾਂ ਨੂੰ ਗੁਰੂ ਜੀ ਦੇ ਸਿੱਖੀ ਜੀਵਨ ਆਦਰਸ਼ਾਂ ਦੀ ਸਪੱਸ਼ਟ ਭਾਂਤ ਸੇਧ ਤੇ ਪ੍ਰੇਰਨਾ ਮਿਲਦੀ ਹੈ ਤੇ ਸਿੱਖ ਇਹਨਾਂ ਆਦਰਸ਼ਾਂ ਉੱਤੇ ਚਲ ਕੇ ਆਪਣਾ ਅਮੋਲਕ ਜੀਵਨ ਸਫ਼ਲ ਕਰ ਸਕਦੇ ਹਨ। ਡਾ. ਬਿਕਰਮ ਸਿੰਘ ਘੁੰਮਣ, ਆਸਾ ਦੀ ਵਾਰ ਨੂੰ ਇਨਕਲਾਬੀ ਰਚਨਾ ਆਖਦੇ ਲਿਖਦੇ ਹਨ :

"ਆਸਾ ਦੀ ਵਾਰ ਸੁਧਾਰਕ ਤੇ ਇਨਕਲਾਬੀ ਰਚਨਾ ਹੈ। ਇਸ ਰਚਨਾ ਵਿੱਚ ਗੁਰੂ ਨਾਨਕ ਸਾਹਿਬ ਦੇ ਦਾਰਸ਼ਨਿਕ ਤੇ ਧਾਰਮਿਕ ਵਿਚਾਰ ਤਾਂ ਲਗਭਗ ਉਹ ਹੀ ਹਨ ਜੋ ਉਹਨਾਂ ਦੀਆਂ ਬਾਕੀ ਰਚਨਾਵਾਂ ਵਿੱਚ ਪੇਸ਼ ਕੀਤੇ ਗਏ ਹਨ ਪਰੰਤੂ ਰਾਜਨੀਤਕ ਅਤੇ ਸਭਿਆਚਾਰਕ ਗਿਰਾਵਟ ਖਾਸ ਕਰਕੇ ਰਸਮਾਂ ਤੇ ਕਰਮ-ਕਾਡਾਂ ਬਾਰੇ ਉਹਨਾਂ ਦੇ ਵਿਚਾਰ ਇਥੇ ਵਧੇਰੇ ਵਿਸਥਾਰ ਤੇ ਬੱਝਵੇਂ ਰੂਪ ਵਿੱਚ ਪ੍ਰਗਟ ਹੋਏ ਹਨ ਜੋ ਇਕ ਪੂਰਨ ਇਨਕਲਾਬ ਦੀ ਪ੍ਰੇਰਨਾ ਦੇਂਦੇ ਹਨ।" [3]

ਗੁਰੂ ਸਾਹਿਬ ਦਾ ਮੁੱਖ ਮਨੋਰਥ ਮਨੁੱਖ ਨੂੰ ਮਨੁੱਖ ਤੋਂ ਦੇਵਤਾ ਬਣਾਉਣ ਦਾ ਸੀ :

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥* [4]

ਮਨੁੱਖ ਇਕ ਸਮਾਜਿਕ ਪ੍ਰਾਣੀ ਹੈ ਤੇ ਸਮਾਜਿਕ ਪ੍ਰਾਣੀ ਹੋਣ ਕਾਰਨ ਉਸ ਦੇ ਜੀਵਨ ਵਿੱਚ ਸਾਂਝ ਦੀ ਬੜੀ ਮਹੱਤਤਾ ਹੈ ਤਾਂ ਵਾਰ ਵਿੱਚ ਗੁਰੂ ਜੀ ਸਧਾਰਨ ਮਨੁੱਖ ਨੂੰ ਹਦਾਇਤ ਕਰਦੇ ਹਨ ਕਿ 'ਨਾਲਿ ਇਆਣੇ ਦੋਸਤੀ ਕਦੇ ਨਾ ਆਵੈ ਰਾਸਿ॥' ਸੋ ਇਸ ਕਥਨ ਤੋਂ ਸੰਕੇਤ ਮਿਲਦਾ ਹੈ ਕਿ ਮਨੁੱਖ ਨੂੰ ਕਿਸੇ ਸਿਆਣੇ ਵਿਅਕਤੀ ਨਾਲ ਸਾਂਝ ਪਾਉਣੀ ਚਾਹੀਦੀ ਹੈ, ਜੋ ਉਸਨੂੰ ਅਸਲੀ ਤੇ ਸੱਚੇ ਮਾਰਗ ਵੱਲ ਤੋਰ ਸਕੇ। ਅਜਿਹਾ ਸਿਆਣਾ ਵਿਅਕਤੀ ਕੌਣ ਹੋ ਸਕਦਾ ਹੈ ? ਤਾਂ ਗੁਰੂ ਸਾਹਿਬ ਅੰਕਿਤ ਕਰਦੇ ਹਨ ਕਿ "ਗੁਰੂ" ਹੀ ਇਕ ਅਜਿਹਾ ਵਿਅਕਤੀ ਹੈ ਜੋ ਮਨੁੱਖ ਦੇ ਮਨ ਦੇ ਹਨੇਰੇ ਨੂੰ ਦੂਰ ਕਰਕੇ ਉਸਦਾ ਮਾਰਗ-ਦਰਸ਼ਨ ਕਰ ਸਕਦਾ ਹੈ। ਗੁਰੂ ਦਾ ਮਹੱਤਵ ਪ੍ਰਗਟਾਉਂਦੇ ਗੁਰੂ ਅੰਗਦ ਦੇਵ ਜੀ ਲਿਖਦੇ ਹਨ :

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥* [5]

ਪਰ ਅਜਿਹਾ ਗੁਰੂ ਚੰਗੇ ਭਾਗਾਂ ਨਾਲ ਹੀ ਮਿਲਦਾ ਹੈ। ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਵਿੱਚ ਇਹ ਗੱਲ ਸਪੱਸ਼ਟ ਕੀਤੀ ਹੈ ਕਿ ਸੱਚੇ ਗੁਰੂ ਦੀ ਪ੍ਰਾਪਤੀ ਜਨਮ ਜਨਮਾਂਤਰਾਂ ਦੇ ਚੱਕਰਾਂ ਤੋਂ ਪਿਛੋਂ ਕੇਵਲ ਪ੍ਰਭੂ ਦੀ ਮਿਹਰ ਸਦਕਾ ਹੀ ਹੁੰਦੀ ਹੈ :

*ਨਦਰਿ ਕਰਹਿ ਜੇ ਆਪਣੀ, ਤਾ ਨਦਰੀ ਸਤਿਗੁਰੁ ਪਾਇਆ ॥* [6]

ਗੁਰੂ ਵਿੱਚ ਪ੍ਰਭੂ ਜਾਂ ਸੱਚ ਦੀ ਜੋਤਿ ਜਗਦੀ ਹੋਣ ਕਰਕੇ ਉਹ ਪ੍ਰਭੂ ਪ੍ਰਾਪਤੀ ਦੇ ਮਾਰਗ

ਵਿੱਚ ਇਕ ਪੌੜੀ ਦੀ ਤਰ੍ਹਾਂ ਕੰਮ ਕਰਦਾ ਹੈ। ਸੱਚੇ ਗੁਰੂ ਦੀ ਪ੍ਰਾਪਤੀ ਨਾਲ ਮਨੁੱਖ ਦੇ ਮਨ ਵਿੱਚ ਸਥਾਪਤੀ ਹੁੰਦੀ ਹੈ ਤੇ ਮਨੁੱਖ ਸਹੀ ਮਾਰਗ ਦਾ ਪਾਂਧੀ ਬਣ ਜਾਂਦਾ ਹੈ:

*ਬਿਨ ਸਤਿਗੁਰ ਕਿਨੈ ਨ ਪਾਇਓ*
*ਬਿਨੁ ਸਤਿਗੁਰ ਕਿਨੈ ਨ ਪਾਇਆ ॥*[੭].....
*ਸਤਿਗੁਰਿ ਮਿਲਿਐ ਸਚੁ ਪਾਇਆ*
*ਜਿਨ ਕੈ ਹਿਰਦੈ ਸਚੁ ਵਸਾਇਆ ॥*[੭]

ਡਾਕਟਰ ਰਤਨ ਸਿੰਘ ਜੱਗੀ ਦਾ ਵਿਚਾਰ ਹੈ ਕਿ,

"ਸਤਿਗੁਰੂ ਇਕ ਉਹ ਇਲਾਹੀ ਨੂਰ ਹੈ ਜੋ ਖਾਕੀ (ਮਿੱਟੀ ਦਾ ਪੁਤਲਾ) ਨੂੰ ਨਾਰੀ ਤੋਂ ਨੂਰ ਬਣਾ ਦਿੰਦਾ ਹੈ।"[8] ਗੁਰੂ ਦੁਆਰਾ ਦਿੱਤੇ ਗਿਆਨ ਨਾਲ ਮਨੁੱਖੀ ਮਨ ਦੀ ਸੰਤੁਸ਼ਟੀ ਹੁੰਦੀ ਹੈ ਤੇ ਉਸਨੂੰ ਚੰਗੇ ਤੇ ਬੁਰੇ ਸੰਬੰਧੀ ਗਿਆਨ ਹੋ ਜਾਂਦਾ ਹੈ ਤੇ ਉਹ ਸੱਚ ਦੇ ਮਾਰਗ 'ਤੇ ਚਲਦਾ ਗੁਰੂ ਦੁਆਰਾ ਦਿੱਤੇ ਸ਼ਬਦ ਨੂੰ ਹੀ ਆਪਣੇ ਜੀਵਨ ਦਾ ਮੂਲ ਖਜ਼ਾਨਾ ਸਮਝਦਾ ਹੈ। ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ:

*ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥*
*ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥*[੯]

ਇਥੇ ਡਾ. ਕਾਲਾ ਸਿੰਘ ਬੇਦੀ ਦਾ ਕਾਫ਼ੀ ਸਾਰਥਕ ਵਿਚਾਰ ਹੈ ਕਿ, "ਜੇ ਮਨੁੱਖ ਅਸਲੀ ਜੀਵਨ ਜੀਉਣਾ ਚਾਹੁੰਦਾ ਹੈ ਤਦ ਉਸਨੂੰ ਗੁਰੂ ਦੀ ਸ਼ਰਨ ਵਿੱਚ ਜਾਣਾ ਚਾਹੀਦਾ ਹੈ। ਬਿਨਾਂ ਸਤਿਗੁਰੂ ਦੀ ਸ਼ਰਨ ਗਿਆਂ ਉਸਦੇ ਗਿਆਨ ਧਿਆਨ ਬਹੁਤ ਹੀ ਸੀਮਤ ਰਹਿ ਜਾਂਦੇ ਹਨ ਤੇ ਉਹ ਮੁਕਤ ਪਦਾਰਥ ਤੋਂ ਵਾਂਜਿਓ ਰਹੇਗਾ।"[10]

ਇਸ ਤਰ੍ਹਾਂ ਗੁਰੂ ਦੀ ਸ਼ਰਨ ਵਿੱਚ ਜਾ ਕੇ ਹੀ ਮਨੁੱਖ ਨੂੰ ਸੱਚੇ ਗਿਆਨ ਦੀ ਪ੍ਰਾਪਤੀ ਹੋ ਸਕਦੀ ਹੈ। ਗੁਰੂ ਸ਼ਬਦ ਹੀ ਗਿਆਨ ਦਾ ਅਸਲੀ ਸੋਮਾ ਹੈ ਤਾਂ ਗੁਰੂ ਦੁਆਰਾ ਦਿੱਤੇ ਜਾਂਦੇ ਸ਼ਬਦ ਦੀ ਪ੍ਰਾਪਤੀ ਮਨੁੱਖ ਨੂੰ ਕਿਸ ਤਰ੍ਹਾਂ ਹੋ ਸਕਦੀ ਹੈ? ਤਾਂ ਇਸ ਸਮੱਸਿਆ ਦੇ ਹੱਲ ਸੰਬੰਧੀ ਗੁਰੂ ਸਾਹਿਬ ਵਾਰ ਵਿੱਚ ਅੰਕਿਤ ਕਰਦੇ ਹਨ ਕਿ ਸਤਿਸੰਗਤ ਹੀ ਅਜਿਹਾ ਸੋਮਾ ਹੈ ਜਿਸ ਵਿੱਚ ਬੈਠ ਕੇ ਮਨੁੱਖ ਨੂੰ ਗੁਰੂ-ਸ਼ਬਦ ਦੀ ਪ੍ਰਾਪਤੀ ਹੋ ਸਕਦੀ ਹੈ। ਸਤਿਸੰਗਤ ਵਿੱਚ ਬੈਠ ਕੇ ਹੀ ਮਨੁੱਖ ਨੂੰ ਪ੍ਰਭੂ ਦੀ ਅਨੰਤਤਾ ਦਾ ਗਿਆਨ ਹੁੰਦਾ ਹੈ ਕਿ ਸਾਰੀ ਕੁਦਰਤ ਦਾ ਸਿਰਜਨਹਾਰ ਪ੍ਰਭੂ ਆਪ ਹੈ:

*ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥*[11]

ਗੁਰੂ ਸਾਹਿਬ ਨੇ 'ਆਸਾ ਦੀ ਵਾਰ' ਵਿੱਚ ਕੁਦਰਤ ਦੀ ਅਸਲੀਅਤ, ਵਡਿਆਈ, ਸੁੰਦਰਤਾ, ਸਮਰੱਥਾ ਸ਼ਕਤੀ ਤੇ ਪ੍ਰਬੰਧ ਪੱਖ ਨੂੰ ਬੜੇ ਸੁਚੱਜੇ ਢੰਗ ਨਾਲ ਚਿਤਰਦਿਆਂ ਪ੍ਰਭੂ ਦੇ ਸਰੂਪ ਨੂੰ ਕੁਦਰਤ ਦੇ ਸਿਰਜਕ ਵਜੋਂ ਬਿਆਨਿਆ ਹੈ ਤੇ ਉਸਦਾ ਰੂਪ ਸੱਚ ਦਾ ਹੈ:

*ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥*
*ਸਚੇ ਤੇਰੇ ਲੋਅ ਸਚੇ ਆਕਾਰ ॥*
*ਸਚੇ ਤੇਰੇ ਕਰਣੇ ਸਰਬ ਬੀਚਾਰ ॥*

*ਸਚਾ ਤੇਰਾ ਅਮਰੁ ਸਚਾ ਦੀਬਾਣੁ ॥*
*ਸਚੀ ਤੇਰੀ ਸਿਫਤਿ ਸਚੀ ਸਾਲਾਹ ॥*
*ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹਿ ॥* [੧੨]

ਇਸ ਤਰ੍ਹਾਂ ਸੱਚ ਦੇ ਮਾਰਗ 'ਤੇ ਚਲਦਾ ਮਨੁੱਖ ਸੱਚ ਦਾ ਧਾਰਨੀ ਹੋ ਜਾਂਦਾ ਹੈ ਤੇ ਸਤਿਸੰਗਤ ਵਿੱਚ ਬੈਠ ਕੇ ਉਸਨੂੰ ਪ੍ਰਭੂ ਦੇ ਅਗਮ, ਅਗੋਚਰ, ਅਨੰਤ ਤੇ ਅਥਾਹ ਗੁਣਾਂ ਦਾ ਪਤਾ ਲੱਗਦਾ ਹੈ ਕਿ ਪ੍ਰਭੂ ਬੇਅੰਤ ਹੈ ਉਹਦਾ ਅੰਤ ਕੋਈ ਨਹੀਂ ਪਾ ਸਕਿਆ। ਉਸ ਨੂੰ ਸੋਝੀ ਹੋ ਜਾਂਦੀ ਹੈ ਪ੍ਰਭੂ ਖੁਦ ਮੁਖਤਿਆਰ ਹੈ, ਸਾਰੀ ਸ੍ਰਿਸ਼ਟੀ ਵਿੱਚ ਆਪ ਵੱਸਦਾ ਹੈ। ਕੁਦਰਤ ਨੂੰ ਉਸਨੇ ਆਪਣੇ ਹੁਕਮ ਅਨੁਸਾਰ ਰੱਖਿਆ ਹੈ ਤੇ ਸਾਰੀ ਕੁਦਰਤ ਵਿੱਚ ਹੀ ਉਹ ਦਿੱਸਦਾ ਹੈ :

*ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥*
*ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥* [੧੩]

ਸੰਸਾਰ ਦੀ ਹਰ ਸ਼ੈਅ ਉਸਦੇ ਹੁਕਮ ਵਿੱਚ ਹੈ। ਸਾਰਾ ਵਿਸ਼ਾਲ ਬ੍ਰਹਿਮੰਡ ਉਸਦੇ ਪ੍ਰਬੰਧ ਤੇ ਹੁਕਮ ਵਿੱਚ ਚੱਲ ਰਿਹਾ ਹੈ :

*ਭੈ ਵਿਚਿ ਪਵਣੁ ਵਹੈ ਸਦਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥* [੧੪]

ਗੁਰੂ ਮਾਰਗ 'ਤੇ ਚੱਲ ਕੇ ਮਨੁੱਖ ਨੂੰ ਆਤਮਾ ਤੇ ਪਰਮਾਤਮਾ ਦੇ ਗੁੱਝੇ ਰਹੱਸਾਂ ਦੀ ਸੋਝੀ ਹੋ ਜਾਂਦੀ ਹੈ। ਇਸ ਲਈ ਇਨਸਾਨ ਆਪਣੀ ਆਤਮਾ ਨੂੰ ਪਛਾਣ ਕੇ ਹੀ ਪ੍ਰਭੂ ਨੂੰ ਜਾਣ ਸਕਦਾ ਹੈ। ਆਸਾ ਦੀ ਵਾਰ ਵਿੱਚ ਗੁਰੂ ਨਾਨਕ ਦੇਵ ਜੀ ਨੇ ਅਫਸੋਸ ਪ੍ਰਗਟ ਕੀਤਾ ਹੈ ਕਿ ਇਨਸਾਨ ਦੁਨੀਆ ਵਿੱਚ ਵੱਡਾ ਦੁਨੀਦਾਰ ਬਣ ਬੈਠਦਾ ਹੈ ਤੇ ਇਥੋਂ ਦੇ ਸੰਸਾਰਕ ਵਿਸ਼ਿਆਂ ਵਿੱਚ ਗਲਤਾਨ ਹੋ ਜਾਂਦਾ ਹੈ। ਇਸ ਤਰ੍ਹਾਂ ਉਹ ਆਪਣਾ ਬਹੁਮੁੱਲਾ ਜੀਵਨ ਗਵਾ ਬੈਠਦਾ ਹੈ :

*ਆਪੀਨ੍ਹੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥*
*ਵਡਾ ਹੋਆ ਦੁਨੀਦਾਰੁ, ਗਲਿ ਸੰਗਲੁ ਘਤਿ ਚਲਾਇਆ ॥*
*ਮਨਿ ਅੰਧੈ ਜਨਮੁ ਗਵਾਇਆ ॥* [੧੫]

ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿੱਚ ਇਸ ਜਗਤ ਨੂੰ ਪ੍ਰਭੂ ਦਾ ਵਾਸਾ ਦੱਸਦੇ ਫੁਰਮਾਉਂਦੇ ਹਨ :

*ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥* [੧੬]

ਪਰਮਾਤਮਾ ਨੇ ਇਸ ਜਗਤ ਦੇ ਯੋਗ ਪ੍ਰਬੰਧ ਲਈ ਧਰਮ ਰਾਜ ਦੀ ਸਥਾਪਨਾ ਕੀਤੀ ਹੈ, ਜੋ ਮਨੁੱਖ ਨੂੰ ਕਰਮਾਂ ਅਨੁਸਾਰ ਸੁਖ-ਦੁਖ ਦਿੰਦਾ ਹੈ, ਭਾਵ ਝੂਠ-ਸੱਚ ਪਛਾਣ ਕੇ ਹੀ ਸਜ਼ਾ ਦਿੰਦਾ ਹੈ :

*ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥*
*ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥* [੧੭]

ਪ੍ਰਭੂ ਹੁਕਮ ਵਿੱਚ ਵਿਚਰਦਾ ਮਨੁੱਖ ਜਿੱਥੇ ਨਾਮ ਸਿਮਰਨ ਵਿੱਚ ਜੀਭਾ ਹਿਲਾਉਂਦਾ ਹੈ, ਉਥੇ ਉਸਦੇ ਹੱਥ ਸੇਵਾ ਵਿੱਚ ਰੁੱਝ ਜਾਂਦੇ ਹਨ ਤੇ ਸੇਵਾ ਤੇ ਸਿਮਰਨ ਆਸਰੇ ਉਹ ਸੰਤੋਖ ਦੇ ਉੱਚ ਗੁਣ ਦਾ ਧਾਰਨੀ ਹੋ ਜਾਂਦਾ ਹੈ :

*ਸੇਵ ਕੀਤੀ ਸੰਤੋਖੀਈ, ਜਿਨ੍ਹੀ ਸਚੋ ਸਚੁ ਧਿਆਇਆ ॥* [੧੮]

ਪਰ ਸੇਵਾ ਉਸੇ ਸੇਵਕ ਦੇ ਕਰਮਾਂ ਵਿੱਚ ਹੁੰਦੀ ਹੈ ਜਿਸਨੂੰ ਧੁਰ ਦੁਰਗਾਹੋਂ ਇਹ ਸੇਵ ਕਮਾਉਣੀ ਲਿਖੀ ਹੋਵੇ :

*ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ ॥*
*ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥* [੧੯]

ਗੁਰੂ ਨਾਨਕ ਦੇਵ ਜੀ ਨੇ ਪ੍ਰਭੂ ਦੀ ਸੱਚੀ ਚਾਕਰੀ, ਸੇਵਾ ਤੇ ਭਗਤੀ ਦੇ ਪੱਖ ਨੂੰ ਪੇਸ਼ ਕਰਦੇ ਹੋਏ ਹਰ ਮਨੁੱਖ ਨੂੰ ਉਸਦੀ ਰਜ਼ਾ ਵਿੱਚ ਰਹਿਣ ਦੀ ਪ੍ਰੇਰਨਾ ਦਿੱਤੀ ਹੈ :

*ਚਾਕਰੁ ਲਗੇ ਚਾਕਰੀ ਜੇ ਚਲੈ ਖਸਮੈ ਭਾਇ ॥* [੨੦]

ਆਸਾ ਦੀ ਵਾਰ ਵਿੱਚ ਗੁਰੂ ਸਾਹਿਬ ਅਗਿਆਨੀ ਦੀ ਦਸ਼ਾ ਧਿਆਨ ਦੇ 'ਗਿਆਨ ਵਿਹੂਣਾ ਕਥਿ ਕਥਿ ਲੂਝੈ' ਕਹਿ ਕੇ ਮਨੁੱਖ ਨੂੰ ਗਿਆਨੀ ਬਣਨ ਦੀ ਪ੍ਰੇਰਨਾ ਦਿੰਦੇ ਹਨ। ਉਹਨਾਂ ਵਾਰ ਵਿੱਚ ਅੰਕਿਤ ਕੀਤਾ ਹੈ ਕਿ ਕੋਈ ਗਿਆਨ ਵਾਲਾ, ਇਸਨੂੰ ਸਮਝ ਸਕਦਾ ਹੈ। ਸਰੀਰ ਭੇਸ ਬਦਲਦਾ ਹੈ ਤਾਂ ਪ੍ਰਭੂ ਉਹਨਾਂ ਵਿੱਚ ਮੌਜੂਦ ਰਹਿੰਦਾ ਹੈ। ਪ੍ਰਭੂ ਹੀ ਇਸ ਮਾਣਸ ਦੇਹੀ ਦਾ ਚਾਲਕ ਹੈ :

*ਨਾਨਕ ਮੇਰੁ ਸਰੀਰ ਕਾ, ਇਕੁ ਰਥੁ ਇਕੁ ਰਥਵਾਹੁ ॥*
*ਜੁਗੁ ਜੁਗੁ ਫੇਰਿ ਵਟਾਈਅਹਿ, ਗਿਆਨੀ ਬੁਝਹਿ ਤਾਹਿ ॥* [੨੧]

ਪਰ ਇਸ ਗਿਆਨ ਦੀ ਪ੍ਰਾਪਤੀ ਕਰਮਾਂ ਨਾਲ ਸੱਚੇ ਗੁਰੂ ਤੋਂ ਹੀ ਸੰਭਵ ਹੈ :

*ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ ॥*
*ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ ॥* [੨੨]

ਗੁਰੂ ਜੀ ਦਾ ਵਿਚਾਰ ਹੈ ਕਿ ਤਿਲਕ, ਮਾਲਾ, ਆਸਨ, ਮੂਰਤੀ ਪੂਜਾ ਤੇ ਜਨੇਊ ਆਦਿ ਕੁਝ ਨਹੀਂ, ਸਭ ਫੋਕੇ ਭਰਮ ਹਨ, ਨਾਮ ਸਿਮਰਨ ਇਕ ਅਜਿਹਾ ਸੋਮਾ ਹੈ ਜਿਸ ਦੁਆਰਾ ਮਨੁੱਖ ਸਦੀਵੀ ਸੁਖ ਦੀ ਪ੍ਰਾਪਤੀ ਕਰ ਸਕਦਾ ਹੈ :

*ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ ॥* [੨੩]

ਨਾਮ ਸਿਮਰਨ ਦੇ ਸਹਾਰੇ ਹੀ ਮਨੁੱਖ ਪ੍ਰਭੂ ਦਾ ਭਗਤ ਬਣ ਸਕਦਾ ਹੈ ਤੇ ਪ੍ਰਭੂ ਨੂੰ ਚੰਗਾ ਲੱਗਣ ਲੱਗਦਾ ਹੈ :

*ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ॥* [੨੪]

ਗੁਰੂ ਪ੍ਰਭੂ ਦੀ ਸੱਚੇ ਆਸ਼ਕ ਸੰਬੰਧੀ ਵਿਚਾਰ ਅੰਕਿਤ ਕਰਦੇ ਪ੍ਰਭੂ ਪ੍ਰਤਿਨਿਸ਼ਠਾ ਦਾ ਸੰਕਲਪ ਦ੍ਰਿੜ੍ਹ ਕਰਦੇ ਹਨ ਕਿ ਪ੍ਰਭੂ ਦਾ ਸੱਚਾ ਆਸ਼ਕ ਉਹ ਹੈ ਜੋ ਉਸਦੀ ਰਜ਼ਾ ਵਿੱਚ ਰਹਿੰਦਾ ਹੈ।

*ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥*
*ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥*
*ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥*
*ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥* [੨੫]

ਗੁਰੂ ਨਾਨਕ ਦੇਵ ਜੀ ਭਗਤੀ ਸੰਬੰਧੀ ਫੁਰਮਾਉਂਦੇ ਹਨ ਕਿ ਭਗਤੀ ਪ੍ਰੇਮ ਪ੍ਰਧਾਨ ਹੋਣੀ ਚਾਹੀਦੀ ਹੈ। ਭਗਤੀ ਲਈ ਮਨੁੱਖ ਦੇ ਮਨ ਵਿੱਚ ਪ੍ਰਭੂ ਦਾ ਭੈ ਹੋਵੇ। 'ਨਾਨਕ ਜਿਨ ਮਨਿ ਭਉ ਤਿਨਾ ਮਨਿ ਭਾਉ' ਭਾਵ ਗੁਰੂ ਜੀ ਨੇ 'ਭਾਉ ਭਗਤੀ' ਉੱਤੇ ਜ਼ੋਰ ਦਿੱਤਾ ਹੈ :

*ਭਾਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥* [੨੬]

ਆਸਾ ਦੀ ਵਾਰ ਵਿੱਚ ਗੁਰੂ ਸਾਹਿਬ ਨੇ ਮਨੁੱਖ ਨੂੰ ਅਧਿਆਤਮਕ ਮਾਰਗ ਦੇ ਨਾਲ ਨਾਲ ਸੱਚੀ ਸੁੱਚੀ ਸਮਾਜਿਕ ਜੀਵਨ ਨੀਤੀ ਦਿੱਤੀ ਹੈ ਤੇ ਪ੍ਰਭੂ ਪ੍ਰਾਪਤੀ ਲਈ ਮਨੁੱਖ ਨੂੰ ਚੰਗੇ ਆਚਾਰ ਜਾਂ ਵਿਵਹਾਰ ਭਾਵ ਨੈਤਿਕ ਗੁਣਾਂ ਉੱਤੇ ਜ਼ੋਰ ਦਿੱਤਾ ਹੈ। ਉਹਨਾਂ ਨੇ ਹਉਮੈ, ਛਲ, ਕਪਟ ਤੇ ਈਰਖਾ, ਨਿੰਦਾ, ਸੰਤੋਖ, ਸੇਵਾ, ਹੰਕਾਰ, ਮੁਕਤ, ਨਿਮਰਤਾ, ਮੌਤ, ਇਸ਼ਕ, ਸੇਵਕ ਆਦਿ ਵਿਸ਼ਿਆ ਉੱਤੇ ਚਾਣਨਾ ਪਾਇਆ ਹੈ। ਉਹਨਾਂ ਨੇ 'ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸ ਮਾਹਿ' ਦਾ ਸੰਕਲਪ ਪੇਸ਼ ਕਰਕੇ 'ਹਉਮੈ' ਦੇ ਵਿਸ਼ੇ ਉੱਤੇ ਇਕ ਖੋਜ ਕੀਤੀ ਤੇ ਸਪੱਸ਼ਟ ਕੀਤਾ ਹੈ ਕਿ ਹਉਮੈ ਤੋਂ ਮੁਕਤ ਹੋ ਕੇ ਮਨੁੱਖ ਪ੍ਰਭੂ ਦੀ ਪ੍ਰਾਪਤੀ ਕਰ ਸਕਦਾ ਹੈ। ਉਹਨਾਂ ਜਪੀ, ਤਪੀ, ਜੋਗੀ, ਬ੍ਰਹਮ ਗਿਆਨੀ ਜੋ ਵੇਦਾਂ ਦੇ ਉਚਾਰਨ ਦਾ ਹੰਕਾਰ ਕਰਦੇ ਹਨ, ਦਾ ਖੰਡਨ ਕਰਦਿਆਂ ਫੁਰਮਾਇਆ ਹੈ :

*ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥* [੨੭]

ਗੁਰੂ ਸਾਹਿਬ ਹਉਮੈ ਵਿੱਚ ਫਸੇ ਮਨੁੱਖ ਨੂੰ ਪ੍ਰਭੂ ਦਾ ਭੈਅ ਦਿਵਾਉਂਦੇ ਹਨ ਤੇ ਮਨੁੱਖ ਨੂੰ ਮਾਇਆ ਮੋਹ ਤੋਂ ਨਿਰਲੇਪ ਰਹਿਣ ਦੀ ਹਦਾਇਤ ਕੀਤੀ ਹੈ :

*ਤੁਰੇ ਪਲਾਣੇ ਪਉਣ ਵੇਗ, ਹਰ ਰੰਗੀ ਹਰਮ ਸਵਾਰਿਆ ॥*
*ਕੋਠੇ ਮੰਡਪ ਮਾੜੀਆ, ਲਾਇ ਬੈਠੇ ਕਰਿ ਪਾਸਾਰਿਆ ॥* [੨੮]

ਉਨ੍ਹਾਂ "**ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ**" ॥ [29] ਦਾ ਸੰਕਲਪ ਸਿਰਜ ਕੇ ਜਿਥੇ ਜਗਤ ਦੀ ਨਾਸ਼ਮਾਨਤੀ ਸੰਬੰਧੀ ਵਿਚਾਰ ਪੇਸ਼ ਕੀਤੇ ਹਨ, ਉਥੇ ਮਨੁੱਖ ਨੂੰ ਮੰਦੇ ਕਰਮ ਤਿਆਗਣ ਦੀ ਹਦਾਇਤ ਦਿੱਤੀ ਹੈ :

*ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥*
*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥* [੩੦]

ਗੁਰੂ ਨਾਨਕ ਸਾਹਿਬ ਸੰਸਾਰ ਵਿੱਚ ਸੁਖ ਜਾਂ ਦੁਖ ਦੀ ਕੋਈ ਕੀਮਤ ਨਹੀਂ ਮੰਨਦੇ। ਉਹਨਾਂ ਨੇ ਸੁਖ ਨੂੰ ਰੋਗ ਤੇ ਦੁਖ ਨੂੰ ਦਾਰੂ ਫ਼ੁਰਮਾਇਆ ਹੈ :

*ਦੁਖੁ ਦਾਰੂ ਸੁਖੁ ਰੋਗੁ ਭਇਆ*
*ਜਾ ਸੁਖੁ ਤਾਮਿ ਨ ਹੋਈ ॥*
*ਤੂ ਕਰਤਾ ਕਰਣਾ ਮੈ ਨਾਹੀ*
*ਜਾ ਹਉ ਕਰੀ ਨ ਹੋਈ ॥* [੩੧]

ਗੁਰੂ ਸਾਹਿਬ "**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥**" ਦੇ ਔਗੁਣ ਨੂੰ ਤਿਆਗ ਕੇ ਮਨੁੱਖ ਨੂੰ ਨਿਮਰਤਾ ਦੇ ਉੱਚ ਗੁਣ ਦਾ ਧਾਰਨੀ ਬਣ ਕੇ ਸਿਫਤਿ ਦੇ ਉੱਚ ਗੁਣ ਨੂੰ ਰੋਜ਼ਾਨਾ ਜੀਵਨ ਦਾ ਹਿੱਸਾ ਬਣਾਉਣ ਦੀ ਸਿੱਖਿਆ "**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥**" ਵਰਗੀ ਅਟੱਲ ਸੱਚਾਈ ਨੂੰ ਕਾਨੀਬੱਧ ਕਰਦੇ ਹਨ।

ਗੁਰੂ ਸਾਹਿਬ ਨੇ ਤੀਰਥ ਇਸ਼ਨਾਨ ਵਰਗੇ ਕਰਮਕਾਂਡ ਦਾ ਖੰਡਨ ਕਰਕੇ ਮਨੁੱਖ ਨੂੰ ਮਨ ਦੀ ਪਵਿੱਤਰਤਾ 'ਤੇ ਜ਼ੋਰ ਦਿੱਤਾ ਹੈ :

*ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥*

*ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥*[੩੨]

ਇਸ ਤਰ੍ਹਾਂ ਆਸਾ ਦੀ ਵਾਰ ਵਿੱਚ ਗੁਰੂ ਸਾਹਿਬ ਨੇ ਸਪੱਸ਼ਟ ਕੀਤਾ ਹੈ ਕਿ ਮਨੁੱਖ ਨੂੰ ਆਪਣੇ ਕਰਮਾਂ ਦਾ ਫਲ ਭੋਗਣਾ ਪੈਂਦਾ ਹੈ।

ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਮਨੁੱਖ ਨੂੰ ਜਿੱਥੇ ਗੁਰੂ ਦਾ ਮਹੱਤਵ ਦੱਸਦੇ ਨਾਮ ਦੀ ਮਹਿਮਾ ਦਾ ਗੁਣਗਾਨ ਕਰਦੇ ਅਧਿਆਤਮਕ ਮਾਰਗ ਦੇ ਪਾਂਧੀ ਬਣਾਉਂਦੇ ਹਨ, ਉੱਥੇ ਉਸਨੂੰ ਕਿਰਤ ਕਮਾਈ ਖਾਣ, ਨਿਸ਼ਕਾਮ ਸੇਵਾ ਦੇ ਗੁਣਾਂ ਦਾ ਧਾਰਨੀ ਹੋਣਾ, ਮਿੱਠਾ ਬੋਲਣ, ਹਉਮੈ ਤਿਆਗਣ, ਜਾਤ-ਪਾਤ ਦੇ ਭੇਦ-ਭਾਵ ਤੋਂ ਮੁਕਤ ਹੋਣ ਤੇ ਸ਼ੁਭ ਕਰਮ ਕਰਨ 'ਤੇ ਜ਼ੋਰ ਦਿੰਦੇ ਹਨ। ਉਹ ਸੂਤਕ, ਮੂਰਤੀ ਤੇ ਵਰਤ ਪੂਜਾ ਆਦਿ ਭੇਖਾਂ ਦਾ ਖੰਡਨ ਕਰਕੇ ਨਾਰੀ ਹਿੱਤ ਵਿੱਚ ਆਵਾਜ਼ ਉਠਾ ਕੇ ਸਮੁੱਚੀ ਮਾਨਵਤਾ ਦਾ ਮਾਣ ਰੱਖਿਆ ਅਜਿਹਾ ਮਨੁੱਖ ਜੋ ਆਸਾ ਦੀ ਵਾਰ ਤੋਂ ਪ੍ਰੇਰਨਾ ਲੈ ਕੇ ਗੁਰੂ ਜੀ ਦੇ ਦੱਸੇ ਮਾਰਗ 'ਤੇ ਚਲਦਾ ਹੈ, ਮਨਮੁਖ ਤੋਂ ਗੁਰਮੁਖ ਬਣ ਜਾਂਦਾ ਹੈ। ਸੇਵਾ ਸਿੰਘ ਸੇਵਕ ਇਸ ਸੰਬੰਧੀ ਲਿਖਦੇ ਹਨ ਕਿ "ਗੁਰੂ ਨਾਨਕ ਸਾਹਿਬ ਨੇ ਸਾਧਾਰਨ ਮਨੁੱਖ ਜੀਵਨ ਦੀ ਉਸਾਰੀ ਕਰਕੇ ਉਸਨੂੰ ਹੁਕਮੀ ਬੰਦਾ, ਸੱਚਾ ਸੇਵਕ ਤੇ ਵਾਹਿਗੁਰੂ ਦੀ ਰਜ਼ਾ ਵਿੱਚ ਰਲ ਕੇ ਆਵਾਗਉਣ ਦੇ ਜਾਲ ਨੂੰ ਕੱਟਣ ਵਾਲਾ ਜੀਊੜਾ ਬਣਾ ਦਿੱਤਾ ਹੈ।'[33]

ਸੰਖੇਪ ਵਿੱਚ ਅਸੀਂ ਕਹਿ ਸਕਦੇ ਹਾਂ ਕਿ ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਰਾਹੀਂ ਸਮਕਾਲੀ ਸਮੇਂ ਦਾ ਚਿੱਤਰ ਉਲੀਕਦਿਆਂ ਸਮਾਜਿਕ ਤੇ ਧਾਰਮਿਕ ਕੁਰੀਤੀਆਂ ਦਾ ਖੰਡਨ ਕਰਕੇ ਨੈਤਿਕ ਤੇ ਸਦਾਚਾਰਕ ਗੁਣਾਂ ਦਾ ਧਾਰਨੀ ਬਣਨ ਦੀ ਪ੍ਰੇਰਨਾ ਦਿੱਤੀ ਹੈ। ਆਸਾ ਦੀ ਵਾਰ ਉੱਤਮ ਧਰਮ ਦਾ ਸਿਧਾਂਤ ਪੇਸ਼ ਕਰਦੀ ਹੈ ਜਿਸ ਮਾਰਗ 'ਤੇ ਚੱਲ ਕੇ ਹਰ ਮਨੁੱਖ ਆਪਣਾ ਜੀਵਨ ਸਫ਼ਲ ਕਰ ਸਕਦਾ ਹੈ। ਮਨੁੱਖ ਨੂੰ ਮਾਣਸ ਦੇਹੀ ਤੋਂ ਦੇਵਤਾ ਬਣਾਉਣ ਦਾ ਸੰਕਲਪ ਅਸਲ ਵਿੱਚ ਮਨਮੁਖ ਤੋਂ ਗੁਰਮੁਖ ਬਣਾਉਣ ਦਾ ਸੰਕਲਪ ਹੈ। ਆਸਾ ਦੀ ਵਾਰ ਵਿੱਚ ਦਿੱਤੀਆਂ ਸਿੱਖਿਆਵਾਂ 'ਤੇ ਚੱਲ ਕੇ ਇਕ ਸਾਧਾਰਨ ਮਨੁੱਖ ਗਿਆਨੀ ਬਣ ਸਕਦਾ ਹੈ। ਇਹੀ ਵਾਰ ਦਾ ਮੁੱਖ ਉਦੇਸ਼ ਹੈ ਜੋ ਮਨੁੱਖ ਨੂੰ ਸੱਚੀ ਸੁੱਚੀ ਜੀਵਨ ਜਾਚ ਬਖਸ਼ਦਾ ਹੈ। ਆਸਾ ਦੀ ਵਾਰ ਸੰਗੀਤਕ ਪਰੰਪਰਾ ਦਾ ਮੁੱਢ ਹੋਣ ਕਰਕੇ ਅਤੇ ਇਸ ਦੀ ਗਾਇਨ-ਸ਼ੈਲੀ ਲੋਕ ਧੁਨ 'ਤੇ ਆਧਾਰਤ ਹੋਣ ਕਰਕੇ ਇਹ ਮਨੁੱਖ ਮਨ ਵਿੱਚ ਟਿਕਾਉ ਦਾ ਆਧਾਰ ਬਣਦੀ ਹੈ।

---

*ਹਵਾਲੇ ਤੇ ਟਿੱਪਣੀਆਂ*


*੧.	ਆਸਾ ਕੀ ਵਾਰ ਸਟੀਕ, ਸਿੱਖ ਮਿਸ਼ਨਰੀ ਕਾਲਜ ਲੁਧਿਆਣਾ, ਪੰਨਾ ੧੨*

*੨.	ਉਹੀ, ਪੰਨਾ ੧੩*

*੩.	ਬਿਕਰਮ ਸਿੰਘ ਘੁਮਣ, ਆਸਾ ਕੀ ਵਾਰ ਚਿੰਤਨ ਤੇ ਕਲਾ, ਪੰਨਾ ੧੮-੧੯*

*੪.	ਆਸਾ ਕੀ ਵਾਰ ਸਟੀਕ, ਪੰਨਾ ੧੪*

੫. ਉਹੀ, ਪੰਨਾ ੧੪
੬. ਉਹੀ, ਪੰਨਾ ੨੬
੭. ਉਹੀ, ਪੰਨਾ ੩੪
੮. ਰਤਨ ਸਿੰਘ ਜੱਗੀ, ਵਿਚਾਰਧਾਰਾ, ਪੰਨਾ ੧੮
੯. ਆਸਾ ਕੀ ਵਾਰ ਸਟੀਕ, ਪੰਨਾ ੫੬
੧੦. ਕਾਲਾ ਸਿੰਘ ਬੇਦੀ, ਵਾਰਕਾਰ ਗੁਰੂ ਨਾਨਕ, ਪੰਨਾ ੪੩
੧੧. ਆਸਾ ਕੀ ਵਾਰ ਸਟੀਕ, ਪੰਨਾ ੧੫
੧੨. ਉਹੀ, ਪੰਨਾ ੧੬
੧੩. ਉਹੀ, ਪੰਨਾ ੨੨
੧੪. ਉਹੀ, ਪੰਨਾ ੨੪
੧੫. ਉਹੀ, ਪੰਨਾ ੨੩
੧੬. ਉਹੀ, ਪੰਨਾ ੧੮
੧੭. ਉਹੀ, ਪੰਨਾ ੧੯
੧੮. ਉਹੀ, ਪੰਨਾ ੩੭
੧੯. ਉਹੀ, ਪੰਨਾ ੬੭
੨੦. ਉਹੀ, ਪੰਨਾ ੮੫
੨੧. ਉਹੀ, ਪੰਨਾ ੫੭
੨੨. ਉਹੀ, ਪੰਨਾ ੨੮
੨੩. ਉਹੀ, ਪੰਨਾ ੩੦
੨੪. ਉਹੀ, ਪੰਨਾ ੪੫
੨੫. ਉਹੀ, ਪੰਨਾ ੮੩
੨੬. ਉਹੀ, ਪੰਨਾ ੫੯
੨੭. ਉਹੀ, ਪੰਨਾ ੪੧
੨੮. ਉਹੀ, ਪੰਨਾ ੭੩
੨੯. ਆਸਾ ਕੀ ਵਾਰ ਸਟੀਕ, ਪੰਨਾ ੪੫
੩੦. ਉਹੀ, ਪੰਨਾ ੬੩
੩੧. ਉਹੀ, ਪੰਨਾ ੫੪
੩੨. ਉਹੀ, ਪੰਨਾ ੭੨
੩੩. ਗੁਰਮਤਿ ਪ੍ਰਕਾਸ਼ (ਗੁਰੂ ਨਾਨਕ ਅੰਕ), ਸਤੰਬਰ ੧੯੬੯, ਪੰਨਾ ੨੬੧



# ਗੁਰਮਤਿ ਸੰਗੀਤ ਦੀਆਂ ਗਾਇਨ ਸ਼ੈਲੀਆਂ

—ਡਾ. ਜਤਿੰਦਰ ਕੌਰ*

ਗੁਰਮਤਿ ਦਾ ਸ਼ਾਬਦਿਕ ਅਰਥ ਹੈ; ਗੁਰੂ ਦਾ ਮਤ

ਭਾਵ ਗੁਰੂ ਦੁਆਰਾ ਦਿੱਤੀ ਸਿੱਖਿਆ ਜਾਂ ਰਾਹ ਜਿਸ ਉੱਪਰ ਚਲ ਕੇ ਮਨੁੱਖ ਜ਼ਿੰਦਗੀ ਨੂੰ ਸਫ਼ਲਤਾ ਪੂਰਵਕ ਬਿਤਾ ਸਕਦਾ ਹੈ। ਸਿੱਖ ਧਰਮ ਦੇ ਮੋਢੀ ਗੁਰੂ ਨਾਨਕ ਦੇਵ ਜੀ ਹਨ। ਉਹਨਾਂ ਸਭ ਤੋਂ ਪਹਿਲਾਂ ਰਾਗਾਂ ਵਿੱਚ ਬਾਣੀ ਰਚ ਕੇ ਸ਼ਬਦ ਦਾ ਸੰਬੰਧ ਸੰਗੀਤ ਨਾਲ ਜੋੜਿਆ। ਬਾਕੀ ਗੁਰੂ ਸਾਹਿਬਾਨ ਨੇ ਵੀ ਇਸੇ ਪੱਥ 'ਤੇ ਚੱਲ ਕੇ ਗੁਰਬਾਣੀ ਨੂੰ ਸੰਗੀਤਕ ਰੰਗਣ ਦਿੱਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ 31 ਰਾਗਾਂ ਵਿੱਚ ਦਰਜ ਹੈ। ਜਦੋਂ ਸ਼ਬਦ ਨੂੰ ਗਾਇਨ ਰੂਪ ਵਿੱਚ ਰਾਗ ਅਧੀਨ ਗਾਇਆ ਜਾਂਦਾ ਹੈ ਤਾਂ ਇਸ ਕਿਰਿਆ ਨੂੰ ਕੀਰਤਨ ਕਿਹਾ ਜਾਂਦਾ ਹੈ। ਕੀਰਤਨ ਉਸ ਗਾਇਨ ਨੂੰ ਆਖਦੇ ਹਨ ਜਿਸ ਵਿੱਚ ਪ੍ਰਮਾਤਮਾ ਦੀ ਭਗਤੀ ਕੀਤੀ ਜਾਂਦੀ ਹੈ, ਉਸ ਦੀ ਉਸਤਤ ਕੀਤੀ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਦਾ ਆਦੇਸ਼ ਸੀ ਕਿ ਕੀਰਤਨ ਰਾਗ ਅਤੇ ਲੈਅ ਯੁਕਤ ਹੋਣਾ ਜ਼ਰੂਰੀ ਹੈ। ਕਿਉਂਕਿ ਇਸ ਪ੍ਰਕਾਰ ਦੇ ਕੀਰਤਨ ਵਿੱਚ ਉੱਚ-ਕੋਟੀ ਦੀ ਲੀਨਤਾ ਦੀ ਸਥਿਤੀ ਪ੍ਰਾਪਤ ਹੁੰਦੀ ਹੈ। ਇਸ ਪ੍ਰਕਾਰ ਆਰੰਭ ਵਿੱਚ ਰਾਗ ਕਲਾ ਵਿੱਚ ਕੁਸ਼ਲ ਮਰਾਸੀਆਂ ਦੁਆਰਾ ਹੀ ਕੀਰਤਨ ਦੀ ਪ੍ਰਥਾ ਹੋਂਦ ਵਿੱਚ ਆਈ ਅਤੇ ਲੋਕ-ਸਮਾਜ ਆਤਮ-ਪ੍ਰੇਰਿਤ ਹੋ ਕੇ ਇਸ ਦਾ ਸ੍ਰਵਣ ਕਰਦਾ ਹੈ। ਇਹ ਪ੍ਰਥਾ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਚਲਦੀ ਰਹੀ ਅਤੇ ਉਹਨਾਂ ਦੇ ਕਾਲ ਵਿੱਚ ਇਕ ਵਿਸ਼ੇਸ਼ ਘਟਨਾ ਵਾਪਰੀ ਜਿਸ ਦੇ ਪਰਿਣਾਮ ਸਰੂਪ ਉਨ੍ਹਾਂ ਦੇ ਹੱਥੋਂ ਕੀਰਤਨ ਸੰਪਾਦਨ ਦਾ ਏਕਾਧਿਕਾਰ ਖੁੱਸ ਗਿਆ ਅਤੇ ਗੁਰੂ ਜੀ ਦਾ ਆਦੇਸ਼ ਹੋਇਆ ਕਿ ਹੁਣ ਉਹਨਾਂ ਦੇ ਚੇਲੇ ਵੀ ਕੀਰਤਨ ਕਰ ਸਕਦੇ ਹਨ। ਸਿੱਟੇ ਵੱਜੋਂ ਸਿੱਖ ਸਮਾਜ ਵਿੱਚ ਸੁਰ ਅਤੇ ਤਾਲ ਦੀ ਸਿਖਿਆ ਪ੍ਰਾਪਤ ਕਰਕੇ ਕੀਰਤਨ ਕਰਨ ਦਾ ਉਤਸ਼ਾਹ ਪ੍ਰਚੱਲਿਤ ਹੋਇਆ ਅਤੇ ਰਾਗ-ਸੰਗੀਤ ਦੇ ਸਨਮਾਨ ਵਿੱਚ ਹੋਰ ਵਾਧਾ ਹੋਇਆ। 1 ਇਸ ਤਰ੍ਹਾਂ ਗੁਰਮਤਿ ਸੰਗੀਤ ਦਾ ਸਰੂਪ ਉਘੜਵੇਂ ਰੂਪ ਵਿੱਚ ਵਿਕਸਤ ਹੋਣ ਲੱਗਾ। ਸਿੱਖ-ਮੱਤ ਦਾ ਭਗਤੀ ਸੰਗੀਤ, ਵਿਸ਼ੇਸ਼ ਕਰਕੇ ਉੱਤਰੀ ਭਾਰਤੀ ਸ਼ਾਸਤਰੀ ਸੰਗੀਤ 'ਤੇ ਹੀ ਆਧਾਰਿਤ ਹੈ ਪਰ ਫਿਰ ਵੀ ਕੀਰਤਨ ਦਰਬਾਰਾਂ ਵਿੱਚ ਅਕਸਰ ਵੱਖ-ਵੱਖ ਕੀਰਤਨ ਸ਼ੈਲੀਆਂ ਸੁਣਨ ਵਿੱਚ ਆਉਂਦੀਆਂ ਹਨ। ਪ੍ਰਮੁੱਖ ਰੂਪ 'ਚ ਪ੍ਰਚੱਲਿਤ ਗਾਇਨ ਸ਼ੈਲੀਆਂ ਦਾ ਵਰਗੀਕਰਨ ਇਸ ਪ੍ਰਕਾਰ ਕੀਤਾ ਜਾ ਸਕਦਾ ਹੈ :

1. ਸ਼ਾਸਤਰੀ ਸੰਗੀਤ 'ਤੇ ਆਧਾਰਿਤ
2. ਉਪ-ਸ਼ਾਸਤਰੀ ਸੰਗੀਤ 'ਤੇ ਆਧਾਰਿਤ
3. ਲੋਕ ਧੁਨਾਂ 'ਤੇ ਆਧਾਰਿਤ

---

*ਲੈਕਚਰਾਰ ਸੰਗੀਤ (ਗਾਇਨ) ਖ਼ਾਲਸਾ ਕਾਲਜ ਫ਼ਾਰ ਵੋਮੈਨ ਅੰਮ੍ਰਿਤਸਰ

ਸ਼ੁਰੂ ਤੋਂ ਹੀ ਸਿੱਖ ਗੁਰੂ ਸਾਹਿਬਾਨ ਵਿੱਚ ਸੰਗੀਤ ਦੀ ਪਰੰਪਰਾ ਰਹੀ ਹੈ। ਵੱਖ-ਵੱਖ ਸਿੱਖ ਗੁਰੂ ਸਾਹਿਬਾਨ ਦੇ ਵੇਲੇ ਸਿੱਖ ਧਾਰਮਿਕ ਸੰਗੀਤ ਭਾਰਤੀ ਸੰਗੀਤ ਦੀ ਇਕ ਗਾਇਨ ਵਿੱਦਿਆ ਪਦ 'ਤੇ ਆਧਾਰਿਤ ਰਿਹਾ ਹੈ। ਉਨ੍ਹਾਂ ਦਿਨਾਂ 'ਚ ਧਰੁਪਦ ਗਾਇਨ ਸ਼ੈਲੀ ਬਹੁਤ ਪ੍ਰਸਿੱਧ ਸੀ। ਇਸ ਲਈ ਸਿੱਖ ਰਾਗੀ ਰਬਾਬੀਆਂ ਨੇ ਵੀ ਇਸ ਸ਼ੈਲੀ ਨੂੰ ਅਪਣਾਇਆ ਅਤੇ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਦੀ ਸੰਗੀਤ-ਰਚਨਾ ਵੀ ਇਨ੍ਹਾਂ ਧਰੁਪਦ ਸ਼ੈਲੀਆਂ ਵਿੱਚ ਕੀਤੀ। ਪਰ ਹੌਲੀ-ਹੌਲੀ ਖਿਆਲ ਗਾਇਕੀ ਦਾ ਵਿਕਾਸ ਹੋਇਆ ਤੇ ਸਿੱਖ ਧਰਮ ਦੇ ਕੀਰਤਨਕਾਰਾਂ ਨੇ ਵੀ ਖਿਆਲ ਗਾਇਕੀ ਨੂੰ ਅਪਣਾ ਲਿਆ। ਰਾਗੀ ਆਪਣੀ ਇੱਛਾ ਅਨੁਸਾਰ ਸ਼ਬਦਾਂ ਨੂੰ ਧਰੁਪਦ ਅਤੇ ਖਿਆਲ ਸ਼ੈਲੀ 'ਤੇ ਗਾਉਣ ਵਾਸਤੇ ਸੁਤੰਤਰ ਹਨ।

ਆਮ ਤੌਰ 'ਤੇ ਅਸੀਂ ਗੁਰਦੁਆਰਿਆਂ ਵਿੱਚ ਵੇਖਦੇ ਹਾਂ ਕਿ ਸੰਗੀਤ ਵਿੱਚ ਕੁਸ਼ਲ ਰਾਗੀ ਪਹਿਲਾਂ 'ਨੋਮਤੋਮ' ਜਾਂ 'ਅਕਾਰ' ਵਿੱਚ ਰਾਗ ਦਾ ਅਲਾਪ ਕਰਦੇ ਹਨ। ਉਪਰੰਤ ਵਿਲੰਬਤ ਖਿਆਲ ਸ਼ੈਲੀ 'ਤੇ ਗਾਉਂਦੇ ਹੋਏ ਬੋਲ-ਅਲਾਪ, ਬੋਲ, ਤਾਨ, ਗਮਕ, ਸਰਗਮ ਆਦਿ ਦਾ ਪ੍ਰਦਰਸ਼ਨ ਕਰਦੇ ਹਨ। ਇਸ ਤੋਂ ਬਾਅਦ ਉਸੇ ਸ਼ਬਦ ਜਾਂ ਕਿਸੇ ਦੂਜੇ ਸ਼ਬਦ ਨੂੰ ਦ੍ਰੁਤ ਲੈਅ ਵਿੱਚ ਗਾਉਂਦੇ ਹੋਏ ਛੋਟੇ ਖਿਆਲ ਦਾ ਰੂਪ ਸ੍ਰੋਤਿਆਂ ਦੇ ਸਾਹਮਣੇ ਰੱਖਦੇ ਹਨ ਜਿਸ ਵਿੱਚ ਉਹ ਕਈ ਪ੍ਰਕਾਰ ਦੀਆਂ ਤਾਨਾਂ ਅਤੇ ਪਲਟਾਂ ਦਾ ਪ੍ਰਯੋਗ ਕਰਕੇ ਆਪਣੇ ਦ੍ਰੁਤ ਲੈਅ ਦੇ ਸ਼ਬਦ ਨੂੰ ਸ਼ਿੰਗਾਰਦੇ ਹਨ। ਇਸੇ ਤਰ੍ਹਾਂ ਲੈਅਕਾਰੀ ਦੇ ਚਮਤਕਾਰ ਧਰੁਪਦ-ਧਮਾਰ ਸ਼ੈਲੀ ਵਿੱਚ ਸ਼ਬਦਾਂ ਨੂੰ ਗਾ ਕੇ ਪ੍ਰਦਰਸ਼ਿਤ ਕਰਦੇ ਹਨ। ਇਸ ਵਿੱਚ ਸ਼ਾਸਤਰੀ ਸੰਗੀਤ ਦੀ ਤਰ੍ਹਾਂ ਹੀ ਦੌਗੁਣ, ਚੌਗੁਣ, ਆਡ, ਬੁਆਡ ਸਮੂਹ ਪ੍ਰਕਾਰ ਦੀ ਲੈਅਕਾਰੀ ਦੁਆਰਾ ਆਪਣੀ ਨਿਪੁੰਨਤਾ ਦਾ ਪ੍ਰਦਰਸ਼ਨ ਕਰਨ ਵਿੱਚ ਰਾਗੀ ਸੁਤੰਤਰ ਹਨ।[2]

ਧਰੁਪਦ-ਧਮਾਰ ਅਤੇ ਖਿਆਲ ਸ਼ੈਲੀ 'ਤੇ ਆਧਾਰਿਤ ਕੀਰਤਨ ਨੂੰ ਸ਼ਬਦ ਰੀਤ ਕਿਹਾ ਜਾਂਦਾ ਹੈ ਜਿਸ ਨੂੰ ਸਿੱਖ ਭਗਤੀ ਸੰਗੀਤ ਵਿੱਚ ਮਹੱਤਵਪੂਰਨ ਸਥਾਨ ਪ੍ਰਾਪਤ ਹੈ। ਰੀਤ ਦਾ ਅਰਥ ਬੰਦਿਸ਼ ਹੁੰਦਾ ਹੈ। ਰੀਤ ਵਿੱਚ ਰਾਗੀ ਜਥਾ ਅਨੇਕਾਂ ਰਾਗਾਂ ਅਤੇ ਤਾਲਾਂ ਦਾ ਪ੍ਰਯੋਗ ਕਰਦਾ ਹੈ। ਕਹਿਣ ਦਾ ਉਦੇਸ਼ ਇਹ ਹੈ ਕਿ ਇਕ ਹੀ ਰੀਤ ਦੀਆਂ ਵਿਭਿੰਨ ਕੜੀਆਂ ਨੂੰ ਵੱਖ-ਵੱਖ ਰਾਗਾਂ ਵਿੱਚ ਗਾਇਆ ਜਾਂਦਾ ਹੈ। ਪ੍ਰਾਚੀਨ ਕਾਲ ਵਿੱਚ ਇਸੇ ਸ਼ਬਦ ਰੀਤ ਨੂੰ 'ਟਕਸਾਲੀ ਰੀਤ' ਦੇ ਰੂਪ ਵਿੱਚ ਜਾਣਿਆ ਜਾਂਦਾ ਸੀ। ਇਹ ਪਰੰਪਰਾਗਤ ਰੂਪ ਵਿੱਚ ਚਲੀ ਆ ਰਹੀ ਹੈ। ਇਹ ਸੂਲਫਾਕ, ਚੌਤਾਲ, ਧਮਾਰ, ਲਪਤਾਲ, ਝੂਮਰਾ, ਆਡਾਚੌਤਾਲ, ਚੰਚਲ (ਦੀਪ ਚੰਦੀ) ਆਦਿ ਤਾਲਾਂ ਵਿੱਚ ਬੱਧ ਹੁੰਦੀ ਹੈ।

ਇਸ ਕਿਰਿਆ ਨੂੰ 'ਗੁਲਦਸਤਾ' ਆਖਦੇ ਹਨ। ਆਮ ਤੌਰ 'ਤੇ ਇਸ ਨੂੰ ਰਾਗੀ ਕੀਰਤਨ ਦੀ ਸਮਾਪਤੀ ਸਮੇਂ ਪੇਸ਼ ਕਰਦੇ ਹਨ। ਇਸ ਨੂੰ ਕੋਈ ਆਮ ਰਾਗੀ ਜਾਂ ਕੀਰਤਨੀਆ ਪ੍ਰਦਰਸ਼ਿਤ ਨਹੀਂ ਕਰ ਸਕਦਾ ਹੈ। ਇਸ ਦਾ ਪ੍ਰਦਰਸ਼ਨ ਕਰਨ ਲਈ ਕੁਸ਼ਲ ਰਾਗੀ ਹੋਣਾ ਚਾਹੀਦਾ ਹੈ ਕਿਉਂਕਿ ਇਸ ਵਿੱਚ ਬਿਨਾਂ ਰੁਕੇ ਰਾਗਾਂ ਵਿੱਚ ਤਬਦੀਲੀ ਕਰ ਦੇਣਾ ਇਕ ਕੁਸ਼ਲ ਅਤੇ ਉੱਚ-ਕੋਟੀ ਦੇ ਰਾਗੀ ਦੀ ਹੀ ਸਮਰੱਥਾ ਹੈ।

ਕੀਰਤਨ ਦੀ ਸਮਾਪਤੀ 'ਤੇ ਕਿਸੇ ਅਵਸਰ ਉੱਤੇ ਸਿੱਖ ਰਾਗੀ ਸ਼ਾਸਤਰੀ ਸੰਗੀਤ ਦੇ ਤਰਾਨੇ ਦੇ ਸਮਾਨ ਇਕ ਬੰਦਿਸ਼ ਦਾ ਗਾਇਨ ਵੀ ਕਰਦੇ ਹਨ। ਇਹ ਬੰਦਿਸ਼ਾਂ 'ਸੰਗੀਤਮਈ ਛੰਦ' ਦੇ ਨਾਂ 'ਤੇ 'ਦਸਮ ਗ੍ਰੰਥ' ਵਿੱਚ ਸ਼ਾਮਲ ਹਨ। ਇਸ ਵਿੱਚ ਗੰਭੀਰ ਨਾਦ ਉਤਪੰਨ ਕਰਨ ਵਾਲੇ ਸ਼ਬਦ ਹੁੰਦੇ ਹਨ ਜੋ ਨਗਾਰਿਆਂ ਦੇ ਬੋਲਾਂ ਨਾਲ ਮਿਲਦੇ-ਜੁਲਦੇ ਹਨ।

ਕੀਰਤਨ ਦੀ ਇਕ ਹੋਰ ਸ਼ੈਲੀ 'ਪੜਤਾਲ' ਦੇ ਨਾਂ 'ਤੇ ਗੁਰਦੁਆਰਿਆਂ ਵਿੱਚ ਪ੍ਰਚਲਿਤ ਹੈ, ਜਿਸ ਵਿੱਚ ਰਾਗ ਤਾਂ ਉਹੀ ਰਹਿੰਦਾ ਹੈ, ਸਿਰਫ਼ ਉਸ ਦੀਆਂ ਤਾਲਾਂ ਤਬਦੀਲ ਹੋ ਜਾਂਦੀਆਂ ਹਨ। ਇਸ ਦਾ ਪ੍ਰਯੋਗ ਵੀ ਕੁਸ਼ਲ ਰਾਗੀਆਂ ਦੁਆਰਾ ਸੰਭਵ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 11 ਰਾਗਾਂ (ਕਾਨੜਾ, ਬਸੰਤ, ਰਾਮਕਲੀ, ਆਸਾ, ਦੇਵਗੰਧਾਰੀ, ਨਟ ਨਾਰਾਇਣ, ਭੈਰਉ, ਸਾਰੰਗ, ਪ੍ਰਭਾਤੀ, ਮਲਾਰ) ਵਿੱਚ ਪੜਤਾਲਾਂ ਉਪਲਬਧ ਹੁੰਦੀਆਂ ਹਨ।

ਇਥੇ ਇਹ ਦੱਸ ਦੇਣਾ ਜ਼ਰੂਰੀ ਹੋਵੇਗਾ ਕਿ ਸਿੱਖ ਗਾਇਕੀ ਦੀਆਂ ਉਹੀ ਵਿਸ਼ੇਸ਼ਤਾਈਆਂ ਹਨ ਜੋ ਪਟਿਆਲਾ ਘਰਾਣੇ ਵਿੱਚ ਪਾਈਆਂ ਜਾਂਦੀਆਂ ਹਨ। ਇਹਨਾਂ ਦੀ ਆਵਾਜ਼ ਬਣਾਉਣ ਦੀ ਆਪਣੀ ਇਕ ਸੁਤੰਤਰ ਸ਼ੈਲੀ ਹੈ। ਖੁੱਲ੍ਹੀ ਅਵਾਜ਼ ਦਾ ਜ਼ੋਰਦਾਰ ਗਾਇਨ, ਚੰਗੀ ਤਰਾਂ ਸਜੀ ਹੋਈ ਗੀਤ ਦੀ ਛੋਟੀ ਬੰਦਿਸ਼, ਅਲਾਪ ਵਿੱਚ ਛੋਟੀਆਂ-ਛੋਟੀਆਂ, ਸ਼ਕਤੀਸ਼ਾਲੀ ਤਾਨਾਂ ਦਾ ਚਮਤਕਾਰ ਅਤੇ ਕਲਾ ਨੂੰ ਚਮਤਕਾਰੀ ਕਰਨ ਲਈ ਰਾਗ ਦੀ ਸ਼ੁੱਧਤਾ ਨੂੰ ਛੱਡ ਕੇ ਥੋੜ੍ਹੇ ਸਮੇਂ ਵਾਸਤੇ ਸਮ-ਪ੍ਰਕ੍ਰਿਤੀ ਰਾਗਾਂ ਨਾਲ ਸਮ ਅਤੇ ਵਿਖਮ ਰੂਪਾਂ ਵਿੱਚ ਵਾਪਸ ਆਉਂਦੇ ਹਨ ਜਿਸ ਤੋਂ ਪ੍ਰਭਾਵਿਤ ਹੋ ਕੇ ਸ੍ਰੋਤੇ ਮੁਗਧ ਹੋ ਉਠਦੇ ਹਨ। ਇਨ੍ਹਾਂ ਮੁਰਕੀਆਂ, ਸਪਾਟ ਤਾਨਾਂ ਅਤੇ ਗਮਕ ਦੀਆਂ ਤਾਨਾਂ ਦਾ ਇਕ ਖਾਸ ਢੰਗ ਹੁੰਦਾ ਹੈ।[3]

ਉਪ ਸ਼ਾਸਤਰੀ ਸੰਗੀਤ ਤੋਂ ਭਾਵ ਅਜਿਹਾ ਸੰਗੀਤ ਜੋ ਲੋਕਾਂ ਦੀ ਪਸੰਦ ਦਾ ਧਿਆਨ ਰੱਖਣਾ ਪੈਂਦਾ ਹੈ। ਕਿਉਂਕਿ ਅਜਿਹਾ ਜ਼ਰੂਰੀ ਨਹੀਂ ਹੈ ਕਿ ਹਰੇਕ ਵਿਅਕਤੀ ਦੀ ਸਮਝ ਵਿੱਚ ਸ਼ਾਸਤਰੀ ਸੰਗੀਤ ਆ ਜਾਵੇ ਤਾਂ ਅਜਿਹੀ ਅਵਸਥਾ ਵਿੱਚ ਰਾਗੀਆਂ ਨੂੰ ਆਮ ਜਨਤਾ ਦੇ ਸੰਗੀਤ 'ਤੇ ਤਿਆਰ ਕੀਤੀਆਂ ਧੁਨਾਂ ਦਾ ਪ੍ਰਯੋਗ ਕਰਦੇ ਹੋਏ ਸ਼ਬਦ ਗਾਉਣੇ ਪੈਂਦੇ ਹਨ। ਜਿਨ੍ਹਾਂ ਦੇ ਅਧੀਨ ਕੱਵਾਲੀ, ਠੁਮਰੀ, ਗ਼ਜ਼ਲ ਦੀਆਂ ਸ਼ੈਲੀਆਂ ਵਿੱਚ ਨਿਬੱਧ ਸ਼ਬਦਾਂ ਦਾ ਗਾਇਨ ਹੈ। ਇਨ੍ਹਾਂ ਗਾਇਨ-ਸ਼ੈਲੀਆਂ ਦੀਆਂ ਕਿਸਮਾਂ ਨੂੰ ਨਿਰਧਾਰਤ ਕਰਕੇ ਲੋਕ ਸਾਜ਼ਾ ਜਿਵੇਂ ਖੜਤਾਲ, ਢੋਲ, ਚਿਮਟੇ, ਮੰਜੀਰਾ,,, ਛੈਣਾ ਆਦਿ ਦੇ ਨਾਲ ਗਾਇਆ ਜਾਂਦਾ ਹੈ।

ਲੋਕ ਧੁਨਾਂ 'ਤੇ ਆਧਾਰਿਤ ਇਕ ਹੋਰ ਕੀਰਤਨ ਸ਼ੈਲੀ ਨੂੰ 'ਵਾਰ' ਆਖਦੇ ਹਨ। ਇਹ ਇਕ ਪ੍ਰਸਿੱਧ ਅਤੇ ਲੋਕਪ੍ਰਿਅ ਗਾਇਨ ਸ਼ੈਲੀ ਹੈ। ਪੰਜਾਬੀ ਸਾਹਿਤ ਵਿੱਚ 'ਵਾਰ' ਉਸ ਕਵਿਤਾ ਨੂੰ ਆਖਦੇ ਹਨ ਜਿਸ ਵਿੱਚ ਯੋਧੇ ਦੁਆਰਾ ਜੰਗ ਦੇ ਮੈਦਾਨ ਵਿੱਚ ਦਿਖਾਈ ਗਈ ਸੂਰਬੀਰਤਾ ਦਾ ਵਰਣਨ ਹੋਵੇ। ਆਮ ਤੌਰ 'ਤੇ ਜੰਗ ਦੇ ਸਮੇਂ ਸੈਨਿਕਾਂ ਨੂੰ ਉਤਸ਼ਾਹਿਤ ਕਰਨ ਲਈ ਵੀਰਤਾ ਨਾਲ ਭਰੇ ਜੋ ਗੀਤ ਗਾਏ ਜਾਂਦੇ ਹਨ ਉਨ੍ਹਾਂ ਨੂੰ 'ਵਾਰ' ਆਖਦੇ ਹਨ। ਇਸ ਦੀ ਕਵਿਤਾ ਵਿੱਚ ਵੀਰ ਰਸ ਪ੍ਰਧਾਨ ਹੁੰਦਾ ਹੈ।

ਵਾਰਾਂ ਦਾ ਇਤਿਹਾਸ ਬਹੁਤ ਪੁਰਾਣਾ ਹੈ। ਗੁਰੂ ਸਾਹਿਬਾਨ ਦੇ ਕਾਲ ਵਿੱਚ ਵੀ ਲੋਕ-

ਕਾਵਿ ਦੇ ਰੂਪ ਵਿੱਚ ਪ੍ਰਚੱਲਿਤ ਸੀ। ਗੁਰੂ ਗ੍ਰੰਥ ਸਾਹਿਬ ਵਿੱਚ ਵੀ ਅਨੇਕ ਥਾਵਾਂ 'ਤੇ ਵਾਰਾਂ ਦਾ ਪ੍ਰਯੋਗ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਵਾਰਾਂ ਪਰਮਾਤਮਾ ਦੀ ਉਸਤਤ ਲਈ ਗਾਈਆਂ ਜਾਂਦੀਆਂ ਹਨ। ਇਨ੍ਹਾਂ ਵਿੱਚ ਦੁਨਿਆਵੀ ਲੜਾਈ ਦਾ ਜ਼ਿਕਰ ਨਹੀਂ ਮਿਲਦਾ ਸਗੋਂ ਮਨੁੱਖ ਦੇ ਕਾਮ, ਕ੍ਰੋਧ, ਲੋਭ ਮੋਹ, ਅਹੰਕਾਰ ਆਦਿ ਦੁਸ਼ਮਣਾਂ ਦੇ ਨਾਸ਼ ਕਰਨ ਦਾ ਜ਼ਿਕਰ ਆਉਂਦਾ ਹੈ। ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਗਤੀ ਭਾਵਨਾ ਦੇ ਲਈ ਪ੍ਰਚੱਲਿਤ ਰਾਗਾਂ ਦਾ ਪ੍ਰਯੋਗ ਕੀਤਾ। ਉਹਨਾਂ ਦੀ ਪਾਲਣਾ ਕਰਦੇ ਹੋਏ ਬਾਕੀ ਗੁਰੂ ਸਾਹਿਬਾਨ ਨੇ ਵੀ ਰਾਗਾਂ ਵਿੱਚ ਵਾਰਾਂ ਰਚੀਆਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਚੀਆਂ ਵਾਰਾਂ ਵਿੱਚੋਂ ਕੁਝ ਵਾਰਾਂ ਉਨ੍ਹਾਂ ਦੇ ਉੱਪਰ ਲਿਖੀ ਧੁਨੀ ਸਿਰਲੇਖ ਦੇ ਅਨੁਸਾਰ ਗਾਉਣ ਦਾ ਹੁਕਮ ਹੈ। ਧੁਨੀ ਦਾ ਅਰਥ ਹੈ ਗਾਉਣ ਦੀ ਧਾਰਨਾ ਜਾਂ ਗਾਉਣ ਢੰਗ। ਗੁਰਬਾਣੀ ਵਿੱਚ ਅੰਕਿਤ 22 ਵਾਰਾਂ ਵਿੱਚੋਂ 9 ਵਾਰਾਂ ਅਜਿਹੀਆਂ ਹਨ ਜਿਨ੍ਹਾਂ ਉੱਤੇ ਧੁਨੀ ਸਿਰਲੇਖ ਪਾਏ ਜਾਂਦੇ ਹਨ। ਅਸਲ ਵਿੱਚ ਵਾਰਾਂ ਦੀਆਂ ਲੋਕ-ਧੁਨਾਂ ਦੇ ਆਰੰਭ ਸ਼ੁੱਧ ਵਾਰਾਂ 'ਤੇ ਲਿਖੇ  ਜਿਸ ਦਾ ਉਦੇਸ਼ ਇਹ ਹੈ ਕਿ ਵਾਰ ਉਸ ਦੇ ਉੱਪਰ ਲਿਖੀ ਹੋਈ ਧੁਨੀ ਦੇ ਅਨੁਸਾਰ ਹੀ ਹੈ। ਇਸ ਗੱਲ ਦੀ ਪੁਸ਼ਟੀ ਭਾਈ ਕਾਨ੍ਹ ਸਿੰਘ ਨਾਭਾ ਕਰਦੇ ਹਨ ਕਿ "ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨੌਂ ਵਾਰਾਂ ਅਜਿਹੀਆਂ ਚੁਣੀਆਂ ਜਿਨ੍ਹਾਂ ਨੂੰ ਗਾਉਣ ਦੀ ਧਾਰਨਾ ਪੁਰਾਣੇ ਜੋਧਿਆਂ ਦੀਆਂ ਵਾਰਾਂ ਦੇ ਅਨੁਸਾਰ ਰਬਾਬੀਆਂ ਨੂੰ ਦੱਸੀ।" ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਢਾਡੀਆਂ ਤੋਂ ਇਹ ਨੌਂ ਧੁਨਾਂ ਵੀਰ ਰਸ ਦੀ ਪਾਲਣਾ ਲਈ ਗਵਾਈਆਂ ਜੋ ਹੁਣ ਤੱਕ ਟਕਸਾਲੀ ਰਾਗੀ-ਰਬਾਬੀ ਗਾਉਂਦੇ ਹਨ।[4]

ਇਹ ਵਾਰਾਂ ਸਿੱਖ ਸਮਾਗਮਾਂ ਅਤੇ ਕੀਰਤਨ ਦਰਬਾਰਾਂ ਵਿੱਚ ਗਾਈਆਂ ਜਾਂਦੀਆਂ ਹਨ। ਵਾਰਾਂ ਨੂੰ ਗਾਉਣ ਵਾਲੇ ਨੂੰ 'ਢਾਡੀ' ਆਖਦੇ ਹਨ। ਇਹ ਵਾਰਾਂ ਢੱਡ ਅਤੇ ਸਾਰੰਗੀ ਦਾ ਪ੍ਰਯੋਗ ਕਰਦੇ ਹਨ। ਇਹ ਲੋਕੀ ਲੋਕ-ਧੁਨਾਂ ਵਿੱਚ ਸ਼ਬਦਾਂ ਨੂੰ, ਵਿਸ਼ੇਸ਼ ਕਰਕੇ ਵਾਰਾਂ ਗਾਉਂਦੇ ਹਨ। ਇਹ ਲੋਕ ਅਕਸਰ ਕਵਿਤਾਵਾਂ ਵੀ ਰਚਦੇ ਅਤੇ ਉਸ ਨੂੰ ਲੋਕ-ਧੁਨਾਂ ਵਿੱਚ ਪਰੋ ਕੇ ਸੁਣਦੇ ਹਨ। ਇਹ ਕਵਿਤਾਵਾਂ ਵਾਰਾਂ ਦੀ ਹੀ ਤਰ੍ਹਾਂ ਵੀਰ ਰਸ ਵਿੱਚ ਓਤ-ਪੋਤ ਹੁੰਦੀਆਂ ਹਨ ਅਤੇ ਮੁਖ ਉਤਸਵਾਂ ਜਿਵੇਂ ਗੁਰੂਆਂ ਦੇ ਸ਼ਹੀਦੀ ਦਿਵਸ, ਚਾਰ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਅਤੇ ਵੈਸਾਖੀ ਦੇ ਮੌਕੇ 'ਤੇ ਇਸ ਦਾ ਗਾਇਨ ਸੁਣਨ ਵਾਲਿਆਂ ਵਿੱਚ ਵੀਰ ਰਸ ਦਾ ਸੰਚਾਰ ਹੁੰਦਾ ਹੈ।[5]

ਇਨ੍ਹਾਂ ਵਾਰਾਂ ਨੂੰ ਗਾਉਣ ਵਾਲਿਆਂ ਵਿੱਚ ਮੁਸਲਮਾਨ, ਹਿੰਦੂ ਜਾਂ ਸਿੱਖ ਸਾਰੇ ਧਰਮਾਂ ਦੇ ਲੋਕ ਪਾਏ ਜਾਂਦੇ ਹਨ। ਇਨ੍ਹਾਂ ਵਿੱਚੋਂ ਸਭ ਤੋਂ ਵੱਡੀ 'ਆਸਾ ਦੀ ਵਾਰ' ਹੈ, ਜਿਸਦਾ ਪ੍ਰਚਾਰ ਸਿੱਖ ਕੀਰਤਨ ਵਿੱਚ ਸਭ ਤੋਂ ਜ਼ਿਆਦਾ ਹੈ। ਸਿੱਖ ਧਰਮ ਵਿੱਚ ਕੀਰਤਨ ਦੀ ਸ਼ੁਰੂਆਤ 'ਆਸਾ ਦੀ ਵਾਰ' ਤੋਂ ਹੀ ਸ਼ੁਰੂ ਹੁੰਦੀ ਹੈ। ਰਾਗ ਆਸਾ ਤੜਕਸਾਰ ਦਾ ਰਾਗ ਹੋਣ ਕਰਕੇ ਇਸ ਦੀ ਬਾਣੀ ਦੇ ਮਿੱਠੇ ਬੋਲ ਸਿੱਧੇ ਮਨ 'ਤੇ ਅਸਰ ਕਰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ 22 ਵਾਰਾਂ ਵਿੱਚੋਂ ਇਕ ਨੂੰ ਛੱਡ ਕੇ ਬਾਕੀ 21

ਵਾਰਾਂ ਗੁਰੂ ਸਾਹਿਬਾਨ ਨੇ ਰਚੀਆਂ ਹਨ।[6] ਇਨ੍ਹਾਂ ਵਿੱਚੋਂ ਇਕ ਵਾਰ ਜੋ ਰਾਗ ਰਾਮਕਲੀ ਵਿੱਚ ਹੈ, ਸੱਤਾ ਬਲਵੰਡ ਦੀ ਰਚਨਾ ਹੈ। ਇਹ ਉਸ ਵੇਲੇ ਦੇ ਪ੍ਰਸਿੱਧ ਟਕਸਾਲੀ ਰਬਾਬੀ ਸਨ। ਇਹ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰਦੇ ਰਹੇ। ਇਨ੍ਹਾਂ ਦੀ ਵਾਰ ਸਿੱਖਾਂ ਦੁਆਰਾ 'ਟਿੱਕੇ ਦੀ ਵਾਰ' ਤੋਂ ਵੀ ਜਾਣਿਆ ਜਾਂਦਾ ਹੈ। ਇਸ ਵਾਰ ਦੀ ਪਹਿਲੀ ਪਉੜੀ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਯੋਗਦਾਨ ਹੈ। ਪਹਿਲੀਆਂ ਚਾਰ ਪਾਉੜੀਆਂ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਨਾਲ ਵੀ ਸੰਬੰਧਤ ਹਨ। ਇਹ ਚਾਰ ਗੁਰੂ ਸਾਹਿਬਾਨ ਦੁਆਰਾ ਗੱਦੀ ਸੰਭਾਲਣ ਸਮੇਂ ਰਬਾਬੀਆਂ ਦੁਆਰਾ ਗਾਈ ਜਾਂਦੀ ਸੀ। ਬਾਅਦ ਵਿੱਚ ਇਹ ਸਿੱਖ ਰਾਜ ਵਿੱਚ ਰਾਜਿਆਂ ਦੇ ਰਾਜ ਤਿਲਕ ਦੇ ਵੇਲੇ ਗਾਈ ਜਾਂਦੀ ਸੀ।

ਲੋਕ ਧੁਨਾਂ 'ਤੇ ਆਧਾਰਿਤ ਕੀਰਤਨ ਗਾਇਨ ਦਾ ਇਕ ਹੋਰ ਢੰਗ ਵੀ ਪ੍ਰਚੱਲਿਤ ਹੈ ਜਿਸ ਵਿੱਚ ਸੰਗਤ ਵੀ ਭਾਗ ਲੈਂਦੀ ਹੈ। ਇਸ ਤਰ੍ਹਾਂ ਦੇ ਕੀਰਤਨ ਨੂੰ 'ਜੋਟੀਆਂ ਦੇ ਸ਼ਬਦ' ਕਿਹਾ ਜਾਂਦਾ ਹੈ। ਇਹ ਪਰੰਪਰਾਗਤ ਰੂਪ ਵਿੱਚ ਲੋਕ ਸੰਗੀਤ ਅਤੇ ਪੁਰਾਤਨ ਧਾਰਨਾ (ਤਰਜ਼) 'ਤੇ ਆਧਾਰਿਤ ਹੁੰਦੀ ਹੈ ਅਤੇ ਸਦੀਆਂ ਤੋਂ ਇਸੇ ਰੂਪ ਵਿੱਚ ਚਲੀ ਆ ਰਹੀ ਹੈ। ਇਸ ਤਰਾਂ ਦਾ ਕੀਰਤਨ ਬਹੁਤ ਆਸਾਨ ਹੁੰਦਾ ਹੈ। ਹਰੇਕ ਸ਼ਬਦ ਤੋਂ ਪਹਿਲਾਂ ਸਥਾਈ ਹੁੰਦੀ ਹੈ ਜਿਸ ਵਿੱਚ ਰਾਗੀ ਖ਼ੁਦ ਗਾਉਂਦਾ ਹੈ। ਬਾਕੀ ਸਾਰੀ ਸੰਗਤ ਰਲ ਕੇ ਉਸੇ ਤੁਕ ਨੂੰ ਦੁਹਰਾਉਂਦੀ ਹੈ। ਦੁਬਾਰਾ ਫਿਰ ਅਗਲੀ ਲਾਈਨ ਗਾਉਂਦੇ ਹਨ ਅਤੇ ਸੰਗਤ ਉਸ ਦੇ ਪਿੱਛੇ-ਪਿੱਛੇ ਗਾਉਂਦੀ ਹੈ। ਇਸ ਕੀਰਤਨ ਸ਼ੈਲੀ ਵਿੱਚ ਪੜਤਾਲ, ਢੋਲ, ਚਿਮਟਾ, ਮੰਜੀਰਾ ਅਤੇ ਛੈਣੇ ਆਦਿ ਸਾਜ਼ਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸ ਤਰ੍ਹਾਂ ਦੇ ਸ਼ਬਦਾਂ ਦਾ ਗਾਇਨ ਗੁਰਦੁਆਰਿਆਂ ਵਿੱਚ ਗੁਰੂ ਸਾਹਿਬਾਨ ਦੇ ਪੁਰਬਾਂ ਦੇ ਮੌਕੇ 'ਤੇ ਕੀਤਾ ਜਾਂਦਾ ਹੈ। ਸ਼ਹਿਰਾਂ ਵਿੱਚ ਵੱਡੇ ਵੱਡੇ ਨਗਰ ਕੀਰਤਨ ਅਤੇ ਪ੍ਰਭਾਤ ਫੇਰੀਆਂ ਦੇ ਮੌਕੇ 'ਤੇ ਇੰਝ ਕੀਰਤਨ ਹੁੰਦਾ ਹੈ। ਇਨ੍ਹਾਂ ਮੌਕਿਆਂ 'ਤੇ ਇਸ ਤਰ੍ਹਾਂ ਦਾ ਕੀਰਤਨ ਜਨ ਸਾਧਾਰਣ ਨੂੰ ਆਤਮਕ ਪ੍ਰਸੰਨਤਾ ਪ੍ਰਦਾਨ ਕਰਦਾ ਹੈ।

ਇਸ ਪ੍ਰਕਾਰ ਦੇ ਸ਼ਬਦਾਂ ਦਾ ਗਾਇਨ ਔਰਤਾਂ ਵੀ ਕਰਦੀਆਂ ਹਨ। ਸਿੱਖ ਧਰਮ ਵਿੱਚ ਜਿਸ ਪ੍ਰਕਾਰ ਆਦਮੀ ਗਾਇਕ ਹੁੰਦੇ ਹਨ ਉਸੇ ਤਰ੍ਹਾਂ ਔਰਤਾਂ ਨੂੰ ਸ਼ਬਦ ਗਾਇਨ ਦੀ ਪੂਰੀ ਆਜ਼ਾਦੀ ਹੈ। ਇਹ ਇਕੱਠ ਰੂਪ ਵਿੱਚ ਕੀਰਤਨ ਗਾਇਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਅਤੇ ਕੀਰਤਨ ਵਿੱਚ ਭਾਗ ਲੈਂਦੀਆਂ ਹਨ। ਗੁਰਦੁਆਰਿਆਂ ਵਿੱਚ ਔਰਤਾਂ ਦੇ ਵਿਸ਼ੇਸ਼ ਦੀਵਾਨ ਦਾ ਪ੍ਰਬੰਧ ਕੀਤਾ ਜਾਂਦਾ ਹੈ ਜਿਸ ਨੂੰ ਔਰਤ ਸਤਿਸੰਗ ਕਿਹਾ ਜਾਂਦਾ ਸੀ। ਗੁਰਦੁਆਰਿਆਂ ਵਿੱਚ ਬਾਲ ਦੀਵਾਨ ਵੀ ਹੁੰਦੇ ਹਨ, ਜਿਨ੍ਹਾਂ ਵਿੱਚ ਛੋਟੇ-ਛੋਟੇ ਬੱਚਿਆਂ ਨੂੰ ਕੀਰਤਨ ਲਈ ਉਤਸ਼ਾਹਿਤ ਕੀਤਾ ਜਾਂਦਾ ਹੈ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਸਿੱਖ ਸ਼ਬਦ ਕੀਰਤਨ ਸੰਗੀਤ ਦੀ ਰੁਚੀ ਰੱਖਣ ਵਾਲੇ ਪ੍ਰਸ਼ੰਸਕਾਂ ਦੀ ਰੁਚੀ ਨੂੰ ਸੰਤੁਸ਼ਟ ਕਰਦਾ ਹੈ। ਇਹ ਸ਼ਾਸਤਰੀ ਸੰਗੀਤ ਦੇ ਅਨੁਭਵੀ ਵਿਅਕਤੀ

ਦੀਆਂ ਵੱਖ-ਵੱਖ ਰਾਗਾਂ ਅਤੇ ਪ੍ਰਚਲਨ ਵਿੱਚ ਆਏ ਹੋਏ ਤਾਲਾਂ ਵਿੱਚ ਨਿਬੰਧ ਸ਼ਬਦ ਰੀਤਾਂ ਦੇ ਜ਼ਰੀਏ ਆਨੰਦ ਪ੍ਰਦਾਨ ਕਰਦਾ ਹੈ। ਉਪ-ਸ਼ਾਸਤਰੀ ਸੰਗੀਤ ਵਿੱਚ ਰੁਝਾਨ ਰੱਖਣ ਵਾਲੇ ਪ੍ਰਸ਼ੰਸਕ ਲਈ ਕਵਾਲੀ, ਗਜ਼ਲ ਆਦਿ ਸ਼ੈਲੀਆਂ 'ਤੇ ਆਧਾਰਿਤ ਕੀਰਤਨ ਸੰਗੀਤ ਉਪਲਬਧ ਕਰਾਉਂਦੀ ਹੋਈ ਉਸਨੂੰ ਆਤਮ-ਵਿਭੋਰ ਕਰਦੀ ਹੈ। ਜੋ ਲੋਕੀ 'ਲੋਕ-ਧੁਨ' ਵਿੱਚ ਕੀਰਤਨ ਸੁਣਨਾ ਚਾਹੁੰਦੇ ਹਨ, ਉਸਨੂੰ ਉਹ 'ਜਟੀਆਂ ਦੇ ਸ਼ਬਦ' ਆਦਿ ਸੁਣਾ ਕੇ ਸੰਤੁਸ਼ਟ ਕਰਦੇ ਹਨ। ਇਸ ਪ੍ਰਕਾਰ ਸਿੱਧ ਧਰਮ ਸੰਗੀਤ ਵਿੱਚ ਇਨ੍ਹਾਂ ਤਿੰਨਾਂ ਸ਼ੈਲੀਆਂ ਦੀ ਵਿਸ਼ੇਸ਼ ਥਾਂ ਹੈ।



*ਹਵਾਲੇ ਤੇ ਟਿੱਪਣੀਆਂ*

੧. *ਡਾ. ਗੀਤਾ ਪੇਂਟਲ, ਪੰਜਾਬ ਦੀ ਸੰਗੀਤ ਪਰੰਪਰਾ, ਪੰਨਾ ੧੧੦*

੨. *ਡਾ. ਅਜੀਤ ਸਿੰਘ ਪੇਂਟਲ, ਸਿੱਖ ਗੁਰਦੁਆਰੇ ਕੇ ਹਰਿ ਕੀਰਤਨ ਮੇਂ ਸ਼ਾਸਤਰੀ ਸੰਗੀਤ ਕੀ ਪਰੰਪਰਾ, ਪੰਨਾ ੫੨*

੩. *ਉਹੀ, ਪੰਨਾ ੫੩*

੪. *ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ ੫੦*

੫. *ਡਾ. ਅਜੀਤ ਸਿੰਘ ਪੇਂਟਲ, ਸਿੱਖ ਗੁਰਦੁਆਰੇਂ ਕੇ ਹਰਿ ਕੀਰਤਨ ਮੇਂ ਸ਼ਾਸਤਰੀ ਸੰਗੀਤ ਕੀ ਪਰੰਪਰਾ, ਪੰਨਾ ੫੫*

੬. *ਸੱਤਾ ਬਲਵੰਡ ਨੇ ਇਕ ਵਾਰ, ਗੁਰੂ ਨਾਨਕ ਦੇਵ ਜੀ ਨੇ ਤਿੰਨ ਵਾਰਾਂ, ਸ੍ਰੀ ਗੁਰੂ ਅਮਰਦਾਸ ਨੇ ਚਾਰ ਵਾਰਾਂ, ਗੁਰੂ ਰਾਮਦਾਸ ਜੀ ਨੇ ਅੱਠ ਵਾਰਾਂ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਛੇ ਵਾਰਾਂ ਦੀ ਰਚਨਾ ਕੀਤੀ।*

# ਗੁਰੂ ਨਾਨਕ ਬਾਣੀ ਦੀ ਸੰਚਾਰ-ਜੁਗਤ

*—ਡਾ. ਜਸਬੀਰ ਸਿੰਘ ਸਾਬਰ •*

ਗੁਰੂ ਨਾਨਕ ਬਾਣੀ ਦੀ ਸੰਚਾਰ-ਜੁਗਤ ਦੀ ਵਿਸ਼ੇਸ਼ਤਾ ਇਸ ਪੱਖੋਂ ਵਧੇਰੇ ਵਿਲੱਖਣ ਹੈ ਕਿਉਂਕਿ ਇਹ ਜੁਗਤ ਨਾ ਕੇਵਲ ਅਧਿਆਤਮਿਕ ਜਗਿਆਸੂਆਂ ਦੀ ਜਗਿਆਸਾ ਤ੍ਰਿਪਤ ਕਰਦੀ ਹੈ ਸਗੋਂ ਆਧੁਨਿਕ ਕਾਵਿ-ਜੁਗਤ ਅਤੇ ਸੰਗੀਤ ਜਗਤ ਲਈ ਇਕ ਰੋਲ-ਮਾਡਲ ਵਜੋਂ ਨਵੀਂ ਦਿਸ਼ਾ ਪ੍ਰਦਾਨ ਕਰਨ ਵਾਲੀ ਹੋ ਨਿਬੜਦੀ ਹੈ। ਦਰਅਸਲ ਗੁਰੂ ਨਾਨਕ ਸਾਹਿਬ ਅਤਿਅੰਤ ਕਲਪਨਾਸ਼ੀਲ ਅਤੇ ਸੰਵੇਦਨਸ਼ੀਲ 'ਸ਼ਾਇਰ' ਸਨ। ਏਸੇ ਲਈ ਉਨ੍ਹਾਂ ਨੇ ਆਪਣੀ ਬਾਣੀ ਦਾ ਹਰੇਕ ਅੰਗ, ਹਰੇਕ ਭਾਵ ਅਤੇ ਹਰੇਕ ਵਿਚਾਰ 'ਸ਼ਾਇਰ' ਤੇ 'ਢਾਡੀ' ਬਣ ਕੇ ਪ੍ਰਸਾਰਿਆ ਤੇ ਸੰਚਾਰਿਆ।

ਗੁਰੂ ਨਾਨਕ ਸਾਹਿਬ ਦੀ ਵੱਡੀ ਵਡਿਆਈ ਤੇ ਅਚਰਜ ਸੋਭਾ ਦਾ ਆਧਾਰ ਹੈ, 'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥" [1] ਖਸਮ, ਉਨ੍ਹਾਂ ਦੀ ਬਾਣੀ ਦਾ ਆਧਾਰ-ਸ੍ਰੋਤ ਹੈ, ਏਸੇ ਲਈ ਉਹ ਖਸਮ ਦੀ ਬਾਣੀ ਨੂੰ 'ਸਾਹਿਬ ਕੇ ਗੁਣ ਨਾਨਕ ਗਾਵੈ' [2] ਅਤੇ 'ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭ ਹੁਕਮਾਉ ਜੀਉ' [3] ਆਖਦੇ ਹਨ।

ਗੁਰੂ ਨਾਨਕ ਸਾਹਿਬ ਵੱਲੋਂ ਉਚਾਰੀ ਗਈ 'ਖਸਮ ਕੀ ਬਾਣੀ' ਦਾ ਮੂਲ ਮਨੋਰਥ ਹੈ ਇਸ ਬਾਣੀ ਦੇ ਅਸਲ ਉਦੇਸ਼ ਨੂੰ ਠੀਕ ਪ੍ਰਸੰਗ ਵਿੱਚ ਸਮਸਤ ਮਾਨਵ-ਸੰਸਾਰ ਵਿੱਚ ਪ੍ਰਸਾਰਨਾ ਤੇ ਸੰਚਾਰਨਾ। ਇਸ ਕਾਰਜ ਲਈ ਉਨ੍ਹਾਂ ਨੇ ਆਪਣੀ ਬਾਣੀ ਦੇ ਸੰਚਾਰ ਲਈ ਜੋ ਜੁਗਤ ਅਪਨਾਈ ਉਸਦਾ ਆਧਾਰ ਬਣਾਇਆ ਲੋਕ-ਮੁਖਤਾ ਅਤੇ ਲੋਕ-ਯੁਗਤਾ ਨੂੰ। ਏਸ ਲਈ ਆਪ ਜੀ ਨੇ ਬਾਣੀ-ਸੰਚਾਰ ਲਈ ਉਹੋ ਬੋਲੀਆਂ 'ਚ ਗਾਇਨ-ਸ਼ੈਲੀਆਂ ਅਤੇ ਕਾਵਿ-ਰੂਪਾਂ ਨੂੰ ਅਪਨਾਇਆ ਜੋ ਇਸ ਆਧਾਰ-ਜੁਗਤ ਦੀ ਕਸਵੱਟੀ 'ਤੇ ਪੂਰਾ ਉਤਰਨ ਵਾਲੇ ਸਨ। ਇਸਦਾ ਸਪੱਸ਼ਟ ਕਾਰਨ ਸੀ ਗੁਰੂ ਨਾਨਕ ਸਾਹਿਬ ਦਾ ਵਿਸ਼ਾਲ-ਗਿਆਨ।

ਸ਼ਾਇਰ-ਰੂਪ, ਗੁਰੂ ਨਾਨਕ ਸਾਹਿਬ ਏਸ ਤੱਥ ਤੋਂ ਭਲੀ ਪ੍ਰਕਾਰ ਜਾਣੂ ਸਨ ਕਿ ਸੰਸਾਰ ਵਿੱਚ ਉਹੋ ਵਿਚਾਰ ਚਿਰੰਜੀਵ ਰਹਿ ਸਕਦੇ ਹਨ ਜਿਨ੍ਹਾਂ ਦਾ ਪ੍ਰਸਾਰ ਤੇ ਸੰਚਾਰ ਮਾਤ-ਬੋਲੀ ਵਿੱਚ ਕੀਤਾ ਗਿਆ ਹੋਵੇ। ਉਨ੍ਹਾਂ ਦੀ ਬਾਣੀ ਵਿੱਚ ਪ੍ਰਾਪਤ ਵੱਖ-ਵੱਖ ਬੋਲੀਆਂ ਜਿਨ੍ਹਾਂ ਵਿੱਚ ਪੰਜਾਬੀ ਤੋਂ ਇਲਾਵਾ ਸੰਸਕ੍ਰਿਤ, ਅਰਬੀ, ਫ਼ਾਰਸੀ ਆਦਿ ਵੀ ਸ਼ਾਮਿਲ ਹਨ, ਬਾਰੇ ਵਿਸਤ੍ਰਿਤ ਚਰਚਾ ਕਰਨ ਦੀ ਤਾਂ ਏਸ ਪੇਪਰ ਵਿੱਚ ਗੁੰਜਾਇਸ਼ ਨਹੀਂ ਪਰ ਇਕ ਗੱਲ ਦਾਅਵੇ ਨਾਲ ਆਖੀ ਜਾ ਸਕਦੀ ਹੈ ਕਿ ਉਨ੍ਹਾਂ ਦੀ ਭਾਸ਼ਾ-ਜੁਗਤ, ਲੋਕ ਹਿੱਤਾਂ ਤੇ ਦੇਸ਼ ਹਿੱਤਾਂ ਨਾਲ ਜੁੜੀ ਹੋਈ ਸੀ। ਏਹੋ ਕਾਰਨ ਹੈ ਕਿ ਉਨ੍ਹਾਂ ਦੀ ਬਾਣੀ ਲਈ ਕੀਤੀ ਗਈ ਸ਼ਬਦ-ਚੋਣ ਏਨੀ ਦਿਲਖਿੱਚਵੀਂ ਹੈ ਜੋ ਲੋਕ-ਦਿਲਾਂ ਵਿੱਚ ਪੱਕਾ ਟਿਕਾਣਾ ਬਣਾਈ ਬੈਠੀ ਹੈ।

*• ਡਾਇਰੈਕਟਰ ਧਰਮ ਅਧਿਐਨ ਪੱਤਰ ਵਿਹਾਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਵਿਦਵਾਨਾਂ ਦਾ ਇਹ ਮੱਤ ਬਿਲਕੁਲ ਦਰੁੱਸਤ ਹੈ ਕਿ "ਲਿਖੋ ਉਹ ਜਿਸ ਨੂੰ ਲੋਕ ਪੜ੍ਹਨਾ ਪਸੰਦ ਕਰਨ ਅਤੇ ਬੋਲੋ ਉਹ ਜਿਸਨੂੰ ਲੋਕ ਸੁਣਨਾ ਪਸੰਦ ਕਰਨ।" ਗੁਰੂ ਨਾਨਕ ਬਾਣੀ ਦੀ ਸੰਚਾਰ-ਜੁਗਤ ਇਸ ਗੁਣ ਵਿੱਚ ਭਰਪੂਰ ਹੈ। ਬੋਲੀ ਦੇ ਨਾਲ ਹੀ ਗੁਰੂ ਨਾਨਕ ਬਾਣੀ ਦੀ ਸੰਚਾਰ-ਜੁਗਤ ਲਈ ਵਰਤੇ ਗਏ ਕਾਵਿ-ਰੂਪ ਵੀ ਲੋਕ-ਮੁਖੀ ਹਨ। ਆਪ ਜੀ ਵੱਲੋਂ ਵਰਤੇ ਗਏ ਕਾਵਿ-ਰੂਪ --ਸਲੋਕ, ਪਉੜੀ, ਅਸ਼ਟਪਦੀ, ਥਿਤੀ, ਪਹਰੇ, ਬਾਰਾਮਾਹ, ਆਰਤੀ, ਵਾਰ, ਅਲਾਹੁਣੀਆਂ, ਗੋਸਟਿ ਆਦਿ ਅਜਿਹੇ ਹਨ ਜੋ ਜਨ-ਜੀਵਨ ਦੇ ਨੇੜੇ ਹੋਣ ਕਾਰਨ ਵਿਚਾਰ-ਸੰਚਾਰ ਲਈ ਵਧੇਰੇ ਉਪਯੋਗੀ ਤੇ ਕਾਰਗਰ ਬਣੇ ਹੋਏ ਸਨ। ਇਨ੍ਹਾਂ ਕਾਵਿ-ਰੂਪਾਂ ਦਾ ਰਿਸ਼ਤਾ ਪਰੰਪਰਾਗਤ ਸਨਾਤਨੀ ਕਾਵਿ ਨਾਲ ਹੈ ਜਾਂ ਲੋਕ-ਕਾਵਿ ਨਾਲ ਜੁੜਿਆ ਹੋਇਆ ਹੈ ਇਸ ਦਾ ਭਰਮ ਗੁਰੂ ਨਾਨਕ ਸਾਹਿਬ ਨੇ ਨਹੀਂ ਮੰਨਿਆ। ਉਨ੍ਹਾਂ ਦੀ ਚੋਣ ਦਾ ਆਧਾਰ ਸੀ ਲੋਕ ਮਾਨਸਿਕਤਾ ਦਾ ਪੱਧਰ ਤੇ ਰੁਚੀ। ਏਸੇ ਲਈ ਉਨ੍ਹਾਂ ਦੀ ਬਾਣੀ ਦੀ ਸੰਚਾਰ-ਜੁਗਤ ਵਿੱਚ ਸਨਾਤਨੀ ਤੇ ਲੋਕ ਕਾਵਿ-ਰੂਪਾਂ ਦੀ ਵਰਤੋਂ ਕੀਤੀ ਹੋਈ ਮਿਲ ਜਾਂਦੀ ਹੈ। ਕਿਉਂਕਿ ਉਨ੍ਹਾਂ ਦਾ ਉਦੇਸ਼ ਸੀ ਖਸਮ ਦੇ ਆਦੇਸ਼ ਨੂੰ ਸਰਬ ਲੋਕਾਈ ਤੱਕ ਪਹੁੰਚਾਣਾ। ਉਹ ਉਨ੍ਹਾਂ ਲੋਕਾਂ ਨੂੰ ਸੱਚ ਆਧਾਰਤ ਯਥਾਰਥਕ ਜੀਵਨ-ਸ਼ੈਲੀ ਪ੍ਰਦਾਨ ਕਰਨਾ ਚਾਹੁੰਦੇ ਸਨ ਜੋ ਕੁਰਾਹੇ ਪਏ ਹੋਏ ਸਨ ਅਤੇ ਹਾਕਮ ਸ਼੍ਰੇਣੀ ਵੱਲੋਂ ਦਬਾਏ ਤੇ ਸਤਾਏ ਹੋਏ ਸਨ। ਗੁਰੂ ਨਾਨਕ ਬਾਣੀ ਦੀ ਵਿਸ਼ੇਸ਼ਤਾ ਹੀ ਇਹ ਹੈ ਕਿ ਇਹ ਮਾਨਵ-ਹਿਤੂ ਸਰੋਕਾਰਾਂ ਨਾਲ ਵਧੇਰੇ ਜੁੜੀ ਹੋਈ ਹੈ ਅਤੇ ਮਨੁੱਖ ਨੂੰ ਸਰਬਪੱਖੀ ਵਿਕਾਸ ਲਈ ਪ੍ਰੇਰਨਾ ਦਿੰਦੀ ਹੈ। ਇਸੇ ਲਈ ਇਸ ਬਾਣੀ ਦੀ ਸੰਚਾਰ-ਜੁਗਤ, ਅਧਿਆਤ- ਮਿਕਤਾ ਨੂੰ ਲੋਕ ਪਰਲੋਕ ਦਾ ਸੰਗ ਸਹਾਈ ਬਣਾ ਕੇ ਪ੍ਰਸਤੁਤ ਕਰਦੀ ਹੈ। ਏਸ ਉਦੇਸ਼-ਪੂਰਤੀ ਲਈ ਹੀ ਆਪ ਜੀ ਨੇ ਮਾਝ ਦੀ ਵਾਰ ਦੀਆਂ 27 ਪਉੜੀਆਂ [4], ਆਸਾ ਦੀ ਵਾਰ ਦੀਆਂ 24 [5] ਅਤੇ ਮਲਾਰ ਦੀ ਵਾਰ ਦੀਆਂ 28 ਪਉੜੀਆਂ ਦੀ ਰਚਨਾ ਕੀਤੀ। [6]

ਦਰਅਸਲ ਗੁਰੂ ਨਾਨਕ ਬਾਣੀ ਦੀ ਸੰਚਾਰ-ਜੁਗਤ ਦਾ ਘੇਰਾ ਬਹੁਤ ਵਿਸ਼ਾਲ ਹੈ ਜਿਸ ਦੀਆਂ ਕਈ ਪਰਤਾਂ ਹਨ। ਏਸੇ ਲਈ ਇਸ ਵਿੱਚ ਵਾਰ ਕਾਵਿ-ਰੂਪ ਦੀ ਚੋਣ ਵੀ ਇਕ ਵਿਸ਼ੇਸ਼ ਦ੍ਰਿਸ਼ਟੀਕੋਣ ਤੋਂ ਕੀਤੀ ਲੱਗਦੀ ਹੈ। ਇਸ ਕਾਵਿ-ਰੂਪ ਦੀ ਵਰਤੋਂ ਆਮ ਤੌਰ 'ਤੇ ਕਿਸੇ ਸੂਰਬੀਰ ਯੋਧੇ ਦੇ ਕਾਰਨਾਮੇ ਬਿਆਨ ਕਰਨ ਲਈ ਹੁੰਦੀ ਹੈ। ਇਨ੍ਹਾਂ ਵਿਚੋਂ ਕੁਝ ਕੁ ਐਸੇ ਹੁੰਦੇ ਹਨ ਜੋ ਮੈਦਾਨ-ਏ-ਜੰਗ ਵਿੱਚ ਸੰਸਾਰੀ ਲੜਾਈਆਂ ਲੜਦੇ ਹਨ ਅਤੇ ਕੁਝ ਉਹ ਹੁੰਦੇ ਹਨ ਜੋ ਆਪਦੀਆਂ ਮਾਨਸਿਕ ਕਮਜ਼ੋਰੀਆਂ ਨਾਲ ਜੂਝਦੇ ਉਨ੍ਹਾਂ 'ਤੇ ਜਿੱਤ ਪ੍ਰਾਪਤ ਕਰਕੇ ਗੁਰਮੁਖ ਰੂਪ ਵਿੱਚ ਮਾਨਵ-ਜਗਤ ਲਈ ਰੋਲ ਮਾਡਲ ਬਣ ਜਾਂਦੇ ਹਨ। ਵਿਸ਼ੇਸ਼ਤਾ ਇਹ ਕਿ ਇਨ੍ਹਾਂ ਵਾਰਾਂ ਦੀ ਸੰਚਾਰ-ਜੁਗਤ, ਲੋਕ ਧੁਨੀਆਂ ਦੇ ਮਾਧਿਅਮ ਰਾਹੀਂ ਉਸਾਰੀ ਗਈ ਸੀ। ਮਸਲਨ ਮਾਝ ਕੀ ਵਾਰ ਲਈ 'ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆਂ ਦੀ ਧੁਨੀ' ਆਸਾ ਦੀ ਵਾਰ ਲਈ 'ਟੁੰਡੇ ਅਸ ਰਾਜੇ ਦੀ ਧੁਨੀ' ਅਤੇ ਮਲਾਰ ਕੀ ਵਾਰ ਲਈ 'ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨੀ' ਦੀ ਚੋਣ ਕੀਤੀ ਗਈ ਜੋ ਇਨ੍ਹਾਂ ਵਾਰਾਂ ਦੇ ਗਾਇਨ ਦਾ ਆਧਾਰ ਬਣੀਆਂ। ਲੋਕਯਾਨ ਵਿੱਚ ਇਨ੍ਹਾਂ ਸੂਰਬੀਰ ਬਹਾਦਰਾਂ ਦੀਆਂ ਘਾਲਨਾਵਾਂ ਨੂੰ ਗਾਇਕ ਬਹੁਤ ਹੀ ਜੋਸ਼ ਨਾਲ ਰਸਦਾਇਕ ਢੰਗ ਨਾਲ ਗਾਉਂਦੇ ਸਨ ਜਿਸ ਨਾਲ ਲੋਕ-

ਦਿਲਾਂ ਵਿੱਚ ਜੋਸ਼ੀਲੇਪਨ ਦਾ ਸੰਚਾਰ ਹੁੰਦਾ ਸੀ। ਗ਼ੌਰ ਤਲਬ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਲੋਕ-ਜੀਵਨ ਨਾਲ ਜੁੜੀਆਂ ਇਨ੍ਹਾਂ ਲੋਕ-ਧੁਨਾਂ ਦਾ ਰੂਪ ਤਾਂ ਲੈ ਲਿਆ ਪਰ ਇਨ੍ਹਾਂ ਦੀ ਸੰਚਾਰ-ਸ਼ਕਤੀ ਨੂੰ ਆਪਣੇ ਉਦੇਸ਼-ਪੂਰਤੀ ਦੇ ਸਨਮੁਖ ਬਣਾ ਕੇ ਵਰਤਿਆ ਤਾਂ ਜੋ ਇਹ ਧੁਨਾਂ ਹਲਤਮੁਖੀ ਦੀ ਥਾਂ ਮਾਨਵ-ਜੀਵਨ ਦੀ ਘਾੜਤ, ਪਲਤ ਮੁਖੀ ਕਰਨ ਹਿਤ ਸਹਾਈ ਹੋਣ।

ਭਾਸ਼ਾ ਅਤੇ ਕਾਵਿ-ਰੂਪਾਂ ਤੋਂ ਇਲਾਵਾ ਗੁਰੂ ਨਾਨਕ ਬਾਣੀ ਦੀ ਨਿੱਗਰ ਸੰਚਾਰ-ਜੁਗਤ ਦਾ ਪ੍ਰਮੁਖ ਆਧਾਰ ਹੈ-ਸੰਗੀਤ, ਜਿਸ ਦੀ ਸੰਚਾਰ-ਸ਼ਕਤੀ ਤੋਂ ਗੁਰੂ ਨਾਨਕ ਸਾਹਿਬ ਭਲੀਭਾਂਤ ਜਾਣੂੰ ਸਨ। ਸ਼ਾਇਦ ਏਸੇ ਲਈ ਉਨ੍ਹਾਂ ਨੇ ਆਪਣੀ ਬਾਣੀ ਵਿੱਚ ਬੜੇ ਉਮਾਹ ਤੇ ਪ੍ਰੇਮ ਨਾਲ ਆਪਣੇ ਆਪ ਨੂੰ ਢਾਡੀ ਆਖ ਕੇ ਸੰਬੋਧਨ ਕੀਤਾ ਹੈ। ਢਾਡੀ, ਪੂਰਵ ਨਾਨਕ-ਕਾਲ ਵਿੱਚ ਭੱਟ ਵਜੋਂ ਜਾਣੇ ਜਾਂਦੇ ਸਨ ਜਿਨ੍ਹਾਂ ਦਾ ਪੇਸ਼ਾ ਹੁੰਦਾ ਸੀ ਆਪਣੇ ਰਿਜ਼ਕ-ਦਾਤਾ ਦਾ ਗੁਣ ਗਾਇਨ ਕਰਨਾ। ਇਸ ਪ੍ਰਤੀਕ ਦੇ ਸਨਮੁਖ ਹੀ ਗੁਰੂ ਨਾਨਕ ਦੇਵ ਜੀ ਨੇ ਪ੍ਰਭੂ-ਮਾਲਕ ਦੇ ਗੁਣ ਗਾਇਨ ਕੀਤੇ ਅਤੇ ਆਪਣੇ ਆਪ ਨੂੰ ਢਾਡੀ ਕਹਿਆ। ਮਾਝ ਦੀ ਵਾਰ ਵਿੱਚ ਇਸ ਦਾ ਸਪੱਸ਼ਟ ਜ਼ਿਕਰ ਆਉਂਦਾ ਹੈ :

*ਹਉ ਢਾਢੀ ਵੇਕਾਰੁ ਕਾਰੈ ਲਾਇਆ ॥*
*ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥*
*ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥*
*ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥* [7] (ਅੰਗ ੧੨੨)

ਏਥੇ ਹੀ ਬਸ ਨਹੀਂ ਗੁਰੂ ਨਾਨਕ ਬਾਣੀ ਵਿੱਚ ਢਾਡੀ ਤੋਂ ਇਲਾਵਾ ਰਬਾਬ, ਵੀਣਾ, ਢੋਲਕ, ਪਖਾਵਜ਼ ਆਦਿ ਸਾਜ਼ਾਂ ਅਤੇ ਨਾਦ, ਆਹਤ ਨਾਦ, ਸੁਰ, ਰਾਗ, ਧੁਨ, ਤਾਲ ਆਦਿ ਸੰਗੀਤ ਸ਼ਬਦਾਵਲੀ ਦੀ ਕੀਤੀ ਵਰਤੋਂ ਵੀ ਮਿਲ ਜਾਂਦੀ ਹੈ ਜੋ ਸਿੱਧ ਕਰਦੀ ਹੈ ਕਿ ਗੁਰੂ ਨਾਨਕ ਸਾਹਿਬ ਨੂੰ ਸੰਗੀਤ ਦੀ ਹਰ ਪਰਤ ਦਾ ਗਿਆਨ ਸੀ। ਇਸ ਸੰਚਾਰ-ਜੁਗਤ ਨੂੰ ਵਿਚਾਰਨਾ ਹੀ ਇਸ ਪੇਪਰ ਦਾ ਮੁਖ ਪ੍ਰਯੋਜਨ ਹੈ।

ਗੁਰੂ ਨਾਨਕ ਬਾਣੀ ਦੀ ਇਹ ਸੰਚਾਰ-ਜੁਗਤ ਸੰਗੀਤ, ਇਤਨੀ ਮਹੱਤਵਪੂਰਨ ਹੋ ਨਿਬੜੀ ਕਿ ਇਸ ਨੇ ਆਧਾਰਸ਼ਿਲਾ ਰੱਖੀ ਉਸ ਸੰਗੀਤ-ਪੱਧਤੀ ਦੀ ਜੋ 'ਗੁਰਮਤਿ-ਸੰਗੀਤ' ਵਜੋਂ ਆਪਣੀ ਵੱਖਰੀ ਪਹਿਚਾਨ ਸਥਾਪਨ ਕਰ ਚੁੱਕੀ ਹੈ। ਇਸ ਕਾਰਜ ਖੇਤਰ ਵਿੱਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਕੀਤੇ ਗਏ ਕਾਰਜ ਇਤਿਹਾਸ ਦਾ ਹਿੱਸਾ ਬਣ ਗਏ ਹਨ ਜਿਸ ਨੇ 'ਗੁਰਮਤਿ-ਸੰਗੀਤ' ਦਾ ਇਕ ਸੁਤੰਤਰ-ਵਿਭਾਗ ਕਾਇਮ ਕਰ ਦਿੱਤਾ ਹੈ। ਇਸ ਵਿਭਾਗ ਦੇ ਪਲੇਠੇ ਮੁਖੀ ਡਾ. ਗੁਰਨਾਮ ਸਿੰਘ ਵੱਲੋਂ ਇਸ ਖੇਤਰ ਵਿੱਚ ਪਾਏ ਯੋਗਦਾਨ ਨੂੰ ਵੀ ਅਣਗੌਲਿਆ ਕਰਨਾ ਸੰਭਵ ਨਹੀਂ ਜਿਨ੍ਹਾਂ ਦੇ ਸਿਰੜ ਨੇ ਇਸ ਵਿਧਾ ਨੂੰ ਫ਼ਖ਼ਰਯੋਗ ਸਥਾਨ ਦਿਵਾਉਣ ਲਈ ਅਣਥਕ ਘਾਲਣਾ ਘਾਲੀ ਹੈ ਅਤੇ ਘਾਲ ਰਹੇ ਹਨ।

ਦਰਅਸਲ ਸਮੁੱਚੀ ਗੁਰੂ ਨਾਨਕ ਬਾਣੀ ਜਪੁਜੀ ਸਾਹਿਬ ਅਤੇ ਸਲੋਕ ਵਾਰਾਂ ਤੇ ਵਧੀਕ ਨੂੰ ਛੱਡ ਕੇ 37 ਮੁੱਖ ਤੇ ਉਪ ਰਾਗਾਂ, ਸਿਰਲੇਖਾਂ ਦੇ ਅੰਤਰਗਤ ਰਚੀ ਗਈ ਪ੍ਰਾਪਤ

ਹੁੰਦੀ ਹੈ। ਪਰ ਇਹ ਬਾਣੀਆਂ ਵੀ ਕਾਵਿ-ਦ੍ਰਿਸ਼ਟੀ ਤੋਂ ਉਤਮ ਨਮੂਨੇ ਅਤੇ ਸਰੋਦੀ ਅੰਸ਼ਾਂ ਨਾਲ ਓਤ-ਪੋਤ ਹਨ ਜਿਸ ਕਰਕੇ ਇਹ ਵੀ ਸੰਗੀਤ-ਜਗਤ ਨਾਲੋਂ ਅੱਡ ਨਹੀਂ ਕੀਤੀਆਂ ਜਾ ਸਕਦੀਆਂ। ਮੇਰੇ ਵਿਚਾਰ ਅਨੁਸਾਰ ਗੁਰੂ ਨਾਨਕ ਬਾਣੀ ਦੀ ਇਹ ਸੰਚਾਰ-ਜੁਗਤ ਸੰਗੀਤ, 'ਗੁਰਮਤਿ-ਸੰਗੀਤ' ਦੇ ਰੂਪ ਵਿੱਚ ਮਾਨਵ-ਸੰਸਾਰ ਨੂੰ ਇਕ ਮਹਾਨ ਦੇਣ ਹੈ। ਇਸ ਦਾ ਭਾਵ ਇਹ ਨਹੀਂ ਕਿ ਪੂਰਵ ਨਾਨਕ ਕਾਲ ਵਿੱਚ ਸੰਗੀਤ ਦੀ ਇਸ ਸੰਚਾਰ-ਜੁਗਤ ਦਾ ਪ੍ਰਚਲਨ ਨਹੀਂ ਸੀ। ਦਰਅਸਲ ਪੂਰਵ ਮੱਧਕਾਲ ਵਿੱਚ ਵੀ ਅਮੂਰਤ ਬ੍ਰਹਮ ਦੀ ਉਪਾਸਨਾ ਲਈ ਸੰਗੀਤ, ਨਿੱਗਰ ਸੰਚਾਰ ਜੁਗਤ ਵਜੋਂ ਪ੍ਰਵਾਨ ਸੀ। ਆਤਮਾ ਨੂੰ ਪਰਮਾਤਮਾ ਨਾਲ ਇਕ ਸੁਰ ਕਰਨ ਲਈ ਸੰਗੀਤ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਰਿਹਾ ਹੈ। ਇਹ ਦੁਨਿਆਵੀ ਪਦਾਰਥਕ ਰਸ ਦੇਣ ਦੀ ਥਾਂ ਵਿਸਮਾਦੀ ਅਨੰਦ ਦਿੰਦਾ ਹੈ। ਵਿਸਮਾਦ-ਰਸ ਉਨ੍ਹਾਂ ਰਸਾਂ ਤੋਂ ਉੱਚਾ ਮੰਨਿਆ ਜਾਂਦਾ ਹੈ, ਜੋ ਨਿਰੇ ਵਸਤੂ-ਸੰਸਾਰ ਦੀਆਂ ਵਸਤਾਂ ਦੀ ਭੋਗਤਾ ਤੱਕ ਸੀਮਿਤ ਹੁੰਦੇ ਹਨ। ਪ੍ਰਸ਼ਨ ਕੀਤਾ ਜਾ ਸਕਦਾ ਹੈ ਕਿ ਪਰੰਪਰਾਗਤ ਭਾਰਤੀ ਸੰਗੀਤ ਅਤੇ ਭਗਤੀ ਸੰਗੀਤ ਦੇ ਹੁੰਦਿਆਂ 'ਧੁਰ ਕੀ ਬਾਣੀ' ਦੇ ਸੰਚਾਰ ਲਈ 'ਗੁਰਮਤਿ ਸੰਗੀਤ' ਪ੍ਰਚਲਤ ਕਰਨ ਦੀ ਲੋੜ ਕਿਉਂ ਪਈ? ਦਰਅਸਲ ਇਸ ਤੱਥ ਤੋਂ ਤਾਂ ਅਸੀਂ ਸਾਰੇ ਭਲੀਭਾਤ ਜਾਣੂ ਹਾਂ ਕਿ ਸੰਗੀਤ, ਮਾਨਵ-ਮਨ ਨੂੰ ਟਿਕਾਉ ਪ੍ਰਦਾਨ ਕਰਨ ਦਾ ਗੁਣਕਾਰੀ ਸਾਧਨ ਹੈ। ਦਿਮਾਗ ਦੇ ਇਕ ਪ੍ਰਸਿੱਧ ਸਰਜਨ ਡਾ. ਐਕਲਸ ਦਾ ਮੱਤ ਇਸ ਪ੍ਰਸੰਗ ਵਿੱਚ ਵਧੇਰੇ ਧਿਆਨ ਦੀ ਮੰਗ ਕਰਦਾ ਹੈ, "Virtually all human activities are controlled by the left side of the brain. The right side of the brain is dorma, except for one and only one activity and that is 'music'.... Turmoils of the mind caused by Kaam, Krodha, Lobh, Moh and Ahankar which are on the left side of the brain become dormant and the right side of the brain stimulated by this music which starts swaying the mind. Due to transcendental nature of music Ego surrender and indentify with the object of worship becomes possible. All the Rasas and Bhawa of the Paga have one common ingredient and that is love; or what we commonly call Prem Bhavana. The noblest human emotion; and emotion which shuns evil and nurtures virture."[8]

ਇਤਿਹਾਸਕ ਪੱਖੋਂ ਵੀ ਅਜਿਹੇ ਸੰਕੇਤ ਮਿਲਦੇ ਹਨ ਕਿ ਸੰਗੀਤ ਪ੍ਰਤੀ ਮਾਨਵ-ਮੋਹ, ਸਿੰਧੂ ਘਾਟੀ ਦੀ ਸਭਿਅਤਾ ਸਮੇਂ ਹੀ ਉਪਜਣਾ ਆਰੰਭ ਹੋ ਗਿਆ ਸੀ। ਇਸ ਕਾਲ ਵਿੱਚ ਆਪਣੇ ਮਨੋਭਾਵਾਂ ਦੀ ਅਭਿਵਿਅਕਤੀ ਲਈ ਗਾਯਨ, ਵਾਦਨ ਅਤੇ ਨ੍ਰਿਤ ਨੂੰ ਸੰਚਾਰ-ਜੁਗਤ ਵਜੋਂ ਵਰਤਿਆ ਜਾਂਦਾ ਪਰ ਇਹ ਕਰਮ ਵਿਅਕਤੀਗਤ ਪੱਧਰ 'ਤੇ ਹੋਣ ਕਾਰਨ ਵਿਧੀ-ਵਿਧਾਨ ਤੋਂ ਮੁਕਤ ਸੀ ਜਿਸ ਕਰਕੇ ਛੇਤੀ ਹੀ ਇਹ ਆਪਹੁਦਰੇਪਨ ਦਾ ਸ਼ਿਕਾਰ ਹੋ ਗਿਆ। ਰਿਸ਼ੀਆਂ ਮੁਨੀਆਂ ਨੇ ਇਸ ਦੀ ਮਹੱਤਤਾ ਨੂੰ ਸਮਝਦਿਆਂ ਇਸ ਦੀ ਰਚਨਾ-

ਪ੍ਰਕਿਰਿਆ ਨੂੰ ਨਿਯਮ-ਬੱਧ ਕਰਨ ਹਿਤ ਇਕ ਸ਼ਾਸਤਰ ਤਿਆਰ ਕੀਤਾ ਜਿਸ ਦੇ ਫਲਸਰੂਪ ਵਿਭਿੰਨ ਗਾਯਨ-ਸ਼ੈਲੀਆਂ ਅਤੇ ਘਰਾਣੇ ਹੋਂਦ ਵਿੱਚ ਆਏ। ਰਿਸ਼ੀਆਂ ਮੁਨੀਆਂ ਨੇ ਸੰਗੀਤ ਨੂੰ ਪ੍ਰਭੂ-ਜੱਸ ਲਈ ਵਰਤਿਆ ਜਿਸ ਕਾਰਨ ਸੰਗੀਤ ਦੀਆਂ ਤਿੰਨੇ ਪਰੰਪਰਾਵਾਂ ਗਾਯਨ, ਵਾਦਨ ਤੇ ਨ੍ਰਿਤ ਪਾਵਨਤਾ ਦੇ ਦਾਇਰੇ ਵਿੱਚ ਸਨ। ਇਸ ਕਾਲ ਦੇ ਸੰਗੀਤਕਾਰਾਂ ਦਾ ਜੀਵਨ-ਚਰਿੱਤਰ ਬੜਾ ਉੱਜਲ, ਲੋਭ ਲਾਲਚ ਤੋਂ ਮੁਕਤ ਅਤੇ ਆਪੋ ਆਪਣੀ ਕਲਾ ਦੀ ਪੂਰਤੀ ਲਈ ਕਠਨ-ਸਾਧਨਾ ਵਾਲਾ ਸੀ ਜਿਸ ਕਰਕੇ ਮਾਨਵ-ਸਮਾਜ ਵਿੱਚ ਉਨ੍ਹਾਂ ਦਾ ਸਥਾਨ ਬਹੁਤ ਉੱਚਾ-ਸੁੱਚਾ ਸੀ। ਪਰ ਹੌਲੀ ਹੌਲੀ ਇਹ ਸੰਗੀਤ ਦੇਵ-ਪੂਜਾ ਅਰਚਨਾ ਲਈ ਮੰਦਰਾਂ ਤੱਕ ਸੀਮਤ ਹੋ ਜਨ-ਸਾਧਾਰਨ ਦੀ ਪਕੜ ਵਿਚੋਂ ਨਿਕਲ ਵੱਡੇ-ਵੱਡੇ ਸੰਗੀਤ-ਪੰਡਤਾਂ ਦੀ ਜਾਗੀਰ ਬਣ ਗਿਆ। ਹਿੰਦੂ ਕਾਲ ਦੇ ਪ੍ਰਸਿੱਧ ਰਾਜੇ ਸਮੁੰਦਰ ਗੁਪਤ, ਚੰਦਰ ਗੁਪਤ ਮੋਰੀਆ, ਬਿੰਦੂਸਾਰ, ਅਸ਼ੋਕ, ਹਰਸ਼ਵਰਧਨ ਆਦਿ ਵੱਲੋਂ ਸੰਗੀਤ ਦੇ ਮਹਾਂ ਪੰਡਤਾਂ ਤੇ ਵਿਦਵਾਨਾਂ ਦੀ ਸਰਪ੍ਰਸਤੀ ਨੇ ਸੰਗੀਤ ਦੀਆਂ ਤਿੰਨਾਂ ਪਰੰਪਰਾਵਾਂ ਨੂੰ ਦੇਵ-ਮੰਦਰਾਂ ਦੀ ਥਾਂ ਰਾਜ ਦਰਬਾਰਾਂ ਵਿੱਚ ਲੈ ਆਂਦਾ। ਨਿਰਸੰਦੇਹ ਰਾਜ ਦਰਬਾਰਾਂ ਦੀ ਇਹ ਸਰਪ੍ਰਸਤੀ ਦੀ ਲਹਿਰ ਦੇ ਅੰਤਰਗਤ ਸੰਗੀਤਕਾਰਾਂ ਨੇ ਆਪਣੀ ਰੋਟੀ ਰੋਜ਼ੀ ਤੋਂ ਨਿਸ਼ਚਿੰਤ ਹੋ ਕੇ ਆਪਣੀ ਕਲਾ-ਸਾਧਨਾ ਵਿੱਚ ਨਿਖਾਰ ਲਿਆਂਦਾ ਜਿਸਦੇ ਫਲਸਰੂਪ ਭਾਰਤੀ ਸੰਗੀਤ ਤੇ ਸਾਹਿਤ ਨੇ ਵਿਕਾਸ ਦੀਆਂ ਸਿਖਰਾਂ ਛੋਹੀਆਂ। ਪਰ ਹਿੰਦੂ ਰਾਜ ਦੇ ਪਤਨ ਅਤੇ ਭਾਰਤ ਵਿੱਚ ਮੁਸਲਿਮ ਸ਼ਾਸਨ ਦੀ ਹੋਂਦ ਨੇ ਇਸ ਵਿਕਾਸ-ਗਤੀ ਨੂੰ ਹੇਠਾਂ ਲੈ ਆਂਦਾ। ਰਾਜ-ਦਰਬਾਰੀਆਂ ਲਈ ਸੰਗੀਤ ਦੇਵ-ਪੂਜਾ ਦੀ ਥਾਂ ਮਨੋਰੰਜਨ ਦਾ ਸਾਧਨ ਬਣ ਗਿਆ ਅਤੇ ਨ੍ਰਿਤਕਾਰ ਸੁੰਦਰੀਆਂ ਕਾਮ-ਉਤੇਜਤ ਕਰਨ ਵਾਲੇ ਹਾਰ-ਸ਼ਿੰਗਾਰ ਤੇ ਹਾਵ-ਭਾਵ ਨਾਲ ਆਪਣੀ ਕਲਾ ਦੇ ਜੌਹਰ, ਸੁੰਦਰਤਾ ਦੇ ਸਰੀਰ-ਪ੍ਰਦਰਸ਼ਨ ਨਾਲ ਕਰਨ ਲੱਗ ਪਈਆਂ। ਨ੍ਰਿਤ-ਕਲਾ ਦਾ ਨਾਤਾ ਪਰਮਾਰਥ ਨਾਲੋਂ ਟੁਟ ਕੇ ਵਿਲਾਸਤਾ ਨਾਲ ਜੁੜ ਗਿਆ ਜਿਸ ਕਾਰਨ ਇਸ ਕੋਮਲ ਕਲਾ ਦੇ ਅਸਲ ਉਦੇਸ਼ ਦਾ ਮਲੀਆ ਮੇਟ ਹੋ ਗਿਆ।

ਮੱਧਕਾਲੀਨ ਸੰਤ ਭਗਤ ਇਸ ਤੱਥ ਤੋਂ ਭਲੀ ਪ੍ਰਕਾਰ ਜਾਣੂੰ ਸਨ ਕਿ ਮਾਨਵ-ਮਨ ਦੇ ਸਾਜ਼ ਨੂੰ ਸੁਰ ਕਰਨ ਲਈ ਕੇਵਲ ਖੁਸ਼ਕ-ਦਾਰਸ਼ਨਿਕ ਗਿਆਨ ਕਾਫ਼ੀ ਨਹੀਂ ਇਸ ਨੂੰ ਸਰਲ ਬਨਾਉਣ ਲਈ ਕਾਵਿ ਤੇ ਸੰਗੀਤ ਜਿਹੀ ਕੋਮਲ ਕਲਾ ਨੂੰ ਲੋਕ-ਵੇਦਨਾ ਦੇ ਅਨੁਕੂਲ ਪ੍ਰਸਤੁਤ ਕਰਨ ਦੀ ਲੋੜ ਹੈ। ਇਸ ਰਮਜ਼ ਨੂੰ ਸਮਝਦਿਆਂ ਹੀ ਮੱਧਕਾਲੀਨ ਸੰਤਾਂ ਭਗਤਾਂ ਨੇ ਕਾਵਿ ਤੇ ਸੰਗੀਤ ਦੇ ਸੁਮੇਲ ਰਾਹੀਂ ਆਪਣੇ ਦਾਰਸ਼ਨਿਕ-ਗਿਆਨ ਦੀ ਅਭਿਵਿਅਕਤੀ ਜਨ-ਸਾਧਾਰਨ ਤਕ ਕੀਤੀ ਜਿਸਨੇ ਲੋਕ-ਮਾਨਸ ਦੀ ਚੇਤਨਾ ਨੂੰ ਟੁੰਬਦਿਆਂ ਉਸਨੂੰ ਕੁਮਾਰਗ ਵਲੋਂ ਹਟਾ ਕੇ ਸੱਚ ਦੇ ਮਾਰਗ ਵੱਲ ਮੋੜਿਆ।

ਦੱਖਣ ਵਿੱਚ ਆਰੰਭ ਹੋਈ ਭਗਤੀ ਲਹਿਰ ਨੇ ਉੱਤਰੀ ਭਾਰਤ ਦੀ ਭਗਤੀ ਪਰੰਪਰਾ ਨੂੰ ਵੀ ਪ੍ਰਭਾਵਤ ਕੀਤਾ ਅਤੇ ਇਸ ਲਹਿਰ ਦੇ ਆਗੂਆਂ ਦੀਆਂ ਰਚਨਾਵਾਂ ਨੇ ਸੰਗੀਤ ਨੂੰ ਉਤਮਤਾ ਤੇ ਸੁਚੱਜਮਤਾ ਪ੍ਰਦਾਨ ਕਰਨ ਹਿਤ ਨਿੱਗਰ ਯੋਗਦਾਨ ਪਾਇਆ। ਇਸ ਲਹਿਰ ਨਾਲ ਜੁੜੇ ਸੰਤਾਂ ਭਗਤਾਂ ਨੇ ਸੰਗੀਤ ਦੀ ਸੰਚਾਰ-ਜੁਗਤ ਰਾਹੀਂ ਆਪਣੀਆਂ ਰਚਨਾਵਾਂ ਵਿੱਚ ਧਰਮ-ਵੰਡ, ਵਰਣ-ਵੰਡ, ਸ਼੍ਰੇਣੀ-ਵੰਡ, ਫੋਕੇ ਕਰਮ ਕਾਂਡਾਂ, ਅਧਰਮੀ ਰੁਚੀਆਂ,

ਅਨੈਤਿਕ ਅਡੰਬਰਾਂ ਦਾ ਪ੍ਰਚੰਡ ਵਿਰੋਧ ਕਰਦਿਆਂ, ਅਧਿਆਤਮਿਕ ਪ੍ਰੇਮ, ਨਿਰਭਉ, ਨਿਰਵੈਰ ਭਾਵਨਾ ਦੇ ਅੰਤਰਗਤ ਮਾਨਵ-ਏਕਤਾ, ਮਾਨਵ-ਪ੍ਰੇਮ, ਦੀਨ ਦੁਖੀ ਦੀ ਸੇਵਾ ਪਰਉਪਕਾਰੀ ਭਾਵਨਾ ਤਹਿਤ ਕਰਨ ਦੇ ਸੰਦੇਸ਼ ਨੂੰ ਸੰਚਾਰਿਆ। ਇਨ੍ਹਾਂ ਸੰਤ ਪੁਰਸ਼ਾਂ ਦੀਆਂ ਰਚਨਾਵਾਂ ਮੁਖ ਤੌਰ 'ਤੇ ਰਾਗ-ਬਧ ਹਨ ਅਤੇ ਕਾਵਿ-ਰੂਪ ਉਹ ਹਨ ਜੋ ਜਨ-ਮਾਨਸ ਦੀ ਪਕੜ ਵਿੱਚ ਸਰਲਤਾ ਨਾਲ ਆ ਜਾਂਦੇ ਹਨ। ਗੁਰੂ ਨਾਨਕ ਸਾਹਿਬ ਨੇ ਸੰਗੀਤ ਦੀ ਇਸ ਸੰਚਾਰ-ਜੁਗਤ ਦੀ ਲਹਿਰ ਵਿੱਚ ਹੋਰ ਨਿਖਾਰ ਲਿਆਉਂਦਿਆਂ ਇਸ ਨੂੰ ਹੋਰ ਪ੍ਰਵੀਨ ਕਰ ਦਿੱਤਾ।

ਨਿਰਸੰਦੇਹ ਮੱਧਕਾਲ ਦੇ ਵਧੇਰੇ ਸੰਤਾਂ ਨੇ ਗੁਰੂ-ਜਸ ਲਈ ਸੰਗੀਤ ਦੀ ਸੰਚਾਰ-ਜੁਗਤ ਨੂੰ ਹੀ ਅਪਨਾਇਆ ਪਰ ਉਹ ਇਸ ਧਾਰਮਿਕ ਸੰਚਾਰ-ਜੁਗਤ ਨੂੰ ਸੰਸਥਾਗਤ ਰੂਪ ਨਹੀਂ ਦੇ ਸਕੇ। ਇਸ ਖੇਤਰ ਵਿੱਚ ਪਹਿਲ ਕੀਤੀ ਗੁਰੂ ਨਾਨਕ ਦੇਵ ਜੀ ਨੇ, ਗੁਰਮਤਿ-ਸੰਗੀਤ ਦੀ ਵਿਲੱਖਣ ਪਰੰਪਰਾ ਸਥਾਪਤ ਕਰਕੇ। ਗੁਰਮਤਿ ਸੰਗੀਤ ਦਾ ਬੋਹੋਨਾਦ ਅੱਜ ਗੁਰਬਾਣੀ ਕੀਰਤਨ ਦਾ ਆਧਾਰ ਹੈ। ਮੋਟੇ ਤੌਰ 'ਤੇ ਗੁਰੂ ਨਾਨਕ ਬਾਣੀ ਦੀ ਇਸ ਸੰਚਾਰ-ਜੁਗਤ ਸੰਗੀਤ ਦੀ ਵਿਸ਼ੇਸ਼ਤਾ ਤੇ ਵਿਲੱਖਣਤਾ ਇਸ ਪ੍ਰਕਾਰ ਆਂਕੀ ਜਾ ਸਕਦੀ ਹੈ :

1. ਗੁਰੂ ਨਾਨਕ ਬਾਣੀ ਦੀ ਇਸ ਸੰਚਾਰ-ਜੁਗਤ ਸੰਗੀਤ ਦਾ ਸੰਬੰਧ ਕਿਸੇ ਵੀ ਸਥਾਪਿਤ ਸੰਗੀਤ-ਮਤ (ਸ਼ਿਵ ਮਤ, ਹਨੂਵੰਤ ਮਤ, ਭਰਤ ਮਤ ਅਤੇ ਕਾਲੀ ਨਾਥ ਅਥਵਾ ਕ੍ਰਿਸ਼ਨ ਮਤ) ਦਾ ਅਨੁਸਰਨ ਨਹੀਂ ਕਰਦਾ ਸਗੋਂ ਆਪਣੇ ਵਿਧੀ-ਵਿਧਾਨ ਅਨੁਸਾਰ ਗੁਰਮਤਿ ਸੰਗੀਤ ਦੇ ਰੂਪ ਵਿੱਚ ਇਕ ਸੁਤੰਤਰ ਵਿਧਾ ਵਜੋਂ ਪ੍ਰਚਲਤ ਹੁੰਦਾ ਹੈ।
2. ਇਸ ਸੰਚਾਰ-ਜੁਗਤ ਦਾ ਆਰੰਭ ਸਿਰੀ ਰਾਗ ਨਾਲ ਅਤੇ ਅੰਤ ਪ੍ਰਭਾਤੀ ਰਾਗ ਨਾਲ ਹੁੰਦਾ ਹੈ ਜੋ ਅਗਿਆਨ ਤੋਂ (ਹਨੇਰੇ) ਗਿਆਨ ਮੰਡਲ (ਪ੍ਰਕਾਸ਼) ਦੀ ਯਾਤਰਾ ਕਰਦਾ ਹੈ।
3. ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਵੱਧ ਬਾਣੀ ਰਾਗ ਆਸਾ ਅਤੇ ਰਾਮਕਲੀ ਰਾਗ ਵਿੱਚ ਉਚਾਰਣ ਕੀਤੀ।
4. ਇਸ ਸੰਚਾਰ-ਜੁਗਤ ਦੀ ਵਰਤੋਂ ਸਮੇਂ ਗੁਰੂ ਨਾਨਕ ਦੇਵ ਜੀ ਨੇ ਹਰੇਕ ਰਾਗ ਨੂੰ ਇਕ ਸਮਾਨ ਸਤਿਕਾਰ ਦਿੰਦਿਆਂ ਪ੍ਰਚਲਤ ਰਾਗ ਰਾਗਣੀ ਪੱਧਤੀ ਅਪ੍ਰਵਾਨ ਕਰਕੇ ਸਾਰਿਆਂ ਨੂੰ 'ਰਾਗ' ਦੀ ਪਦਵੀ ਪ੍ਰਦਾਨ ਕੀਤੀ।
5. ਇਸ ਸੰਚਾਰ-ਜੁਗਤ ਵਿੱਚ ਕਿਸੇ ਅਜਿਹੇ ਰਾਗ ਅਤੇ ਲੋਕ-ਧੁਨ ਦੀ ਵਰਤੋਂ ਨਹੀਂ ਕੀਤੀ ਗਈ ਜੋ ਬਾਣੀ ਦੇ ਭਾਵ-ਪ੍ਰਕਾਸ਼ਨ ਦਾ ਕਾਰਜ ਕਰਨ ਦੀ ਥਾਂ ਜਗਿਆਸੂ ਦੀ ਚੇਤਨਾ ਨੂੰ ਸੁਮਾਰਗ ਦੀ ਥਾਂ ਕੁਮਾਰਗ ਵੱਲ ਲੈ ਜਾਣ ਦਾ ਕਾਰਜ ਕਰਨ ਵਾਲਾ ਬਣ ਸਕਦਾ ਹੋਵੇ।
6. ਇਸ ਸੰਚਾਰ-ਜੁਗਤ ਦਾ ਪ੍ਰਮੁੱਖ ਕਾਰਜ ਮਾਨਵ-ਚੇਤਨਾ ਵਿੱਚ ਇਕਸੁਰਤਾ ਪੈਦਾ ਕਰਨਾ ਹੈ। ਇਸੇ ਮੰਤਵ-ਸਿਧੀ ਲਈ ਉੱਤਰੀ ਤੇ ਦੱਖਣੀ ਸਕੂਲ ਦੇ ਕੁਝ ਰਾਗ ਸਰੂਪਾਂ ਨੂੰ ਇਸ ਸੰਚਾਰ-ਜੁਗਤ ਦਾ ਅੰਗ ਬਣਾਉਂਦਿਆਂ ਦੋਹਾਂ ਪੱਧਤੀਆਂ ਨੂੰ ਇਕ ਦੂਜੇ ਨਾਲ ਜੋੜਿਆ ਗਿਆ ਹੈ।

7. ਇਸ ਸੰਚਾਰ-ਜੁਗਤ ਵਿੱਚ ਸਲੋਕਾਂ ਨੂੰ ਛੱਡ ਕੇ ਹਰੇਕ ਸ਼ਬਦ ਵਿੱਚ 'ਰਹਾਉ' ਦੀ ਵਰਤੋਂ ਹੋਈ ਹੈ। 'ਰਹਾਉ' ਤੋਂ ਭਾਵ ਆਧਾਰ ਜਾਂ ਟੇਕ ਹੁੰਦਾ ਹੈ। ਏਸੇ ਲਈ 'ਰਹਾਉ' ਵਾਲੀ ਤੁਕ ਹੀ 'ਸਥਾਈ' ਵਜੋਂ ਵਰਤਣ ਦਾ ਵਿਧਾਨ ਪ੍ਰਚਲਤ ਹੈ।

8. ਇਸ ਸੰਚਾਰ-ਜੁਗਤ ਲਈ ਚੁਣੇ ਗਏ ਰਾਗ, ਸ਼ਬਦ ਭਾਵ ਅਨੁਸਾਰ ਅਜਿਹਾ ਸੰਗੀਤਕ ਮਾਹੌਲ ਪੈਦਾ ਕਰਦੇ ਹਨ ਜੋ ਮਾਨਵ-ਚੇਤਨਾ ਵਿੱਚ ਸ਼ਬਦ-ਭਾਵ ਨੂੰ ਦ੍ਰਿੜ੍ਹ ਕਰਨ ਵਿੱਚ ਸਹਾਇਤਾ ਕਰਦਾ ਹੈ। ਇਹ ਇਕ ਅਟੱਲ ਸੱਚਾਈ ਹੈ ਕਿ ਹਰੇਕ ਰਾਗ ਦਾ ਆਪਣਾ ਸੁਭਾਅ ਅਤੇ ਸੰਗੀਤਕ ਪ੍ਰਭਾਵ ਹੁੰਦਾ ਹੈ। ਇਸੇ ਲਈ ਗੁਰੂ ਨਾਨਕ ਬਾਣੀ ਦੀ ਅੱਖਰੀ ਬਣਤਰ ਦੇ ਸਨਮੁਖ ਹੀ ਰਾਗ-ਚੋਣ ਕੀਤੀ ਗਈ ਹੈ। ਏਹੋ ਕਾਰਨ ਹੈ ਕਿ ਸ਼ਬਦ ਦਾ ਭਾਵ ਪ੍ਰਕਾਸ਼ਨ ਅਤੇ ਰਾਗ ਦਾ ਭਾਵ ਪ੍ਰਕਾਸ਼ਨ ਇਕੋ ਸੁਰਾਵਾਲੀਆਂ ਨਾਲ ਹੂ-ਬ-ਹੂ ਮੇਲ ਖਾਂਦਾ ਹੈ ਅਤੇ ਇਕ ਨਵਾਂ ਵਾਯੂਮੰਡਲ ਸਿਰਜਦਿਆਂ ਮਨੁੱਖ ਨੂੰ ਸੰਸਾਰੀ ਮਾਹੌਲ ਨਾਲੋਂ ਤੋੜ ਨਿਰੰਕਾਰੀ ਮਾਹੌਲ ਨਾਲ ਜੋੜ ਦਿੰਦਾ ਹੈ।

ਹੈਰਾਨੀ ਹੁੰਦੀ ਹੈ ਕਿ ਗੁਰੂ ਨਾਨਕ ਸਾਹਿਬ ਸੰਗੀਤ ਦੇ ਇਸ ਸੰਚਾਰੀ ਸੁਭਾਅ ਤੋਂ ਇਸ ਤਰ੍ਹਾਂ ਭਲੀਭਾਤ ਜਾਣੂੰ ਸਨ ਕਿ ਉਹ ਇਸ ਦੇ ਨਿੱਕੇ ਤੋਂ ਨਿੱਕੇ ਪਹਿਲੂ ਨੂੰ ਵੀ ਸਨਮੁਖ ਰਖਦੇ ਹਨ। ਉਹ ਹਰ ਕਾਰਜ ਲਈ ਢੁਕਵੇਂ ਰਾਗ-ਪ੍ਰਬੰਧ ਦੀ ਚੋਣ ਕਰਦੇ ਹਨ। ਉਦਾਹਰਣ ਵਜੋਂ ਹੇਠ ਲਿਖੇ ਨੁਕਤੇ ਵਿਚਾਰਨੇ ਬਣਦੇ ਹਨ :

1. ਜੇਕਰ ਸੰਪ੍ਰਦਾਈ ਸਾਧੂਆਂ ਨਾਲ ਸੰਵਾਦ ਰਚਾਉਣਾ ਹੈ ਤਾਂ ਉਸ ਲਈ ਚੋਣ ਕੀਤੀ ਉਨ੍ਹਾਂ ਜੋਗੀਆਂ ਦੇ ਮਨਭਾਉਂਦੇ ਰਾਗ ਰਾਮਕਲੀ ਦੀ।
2. ਪ੍ਰਭੂ ਮੇਲ ਲਈ ਤਾਂਘ ਪੈਦਾ ਕਰਨ ਵਾਸਤੇ ਰਾਗ ਚੁਣੇ ਸਿਰੀ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸ ਤੇ ਸੋਰਠਿ ਆਦਿ।
3. ਆਤਮਿਕ ਸੋਝੀ ਅਤੇ ਪ੍ਰਭੂ ਮੇਲ ਲਈ ਨੇੜਤਾ ਪੈਦਾ ਕਰਨ ਹਿਤ ਬਿਲਾਵਲ ਅਤੇ ਰਾਮਕਲੀ ਨੂੰ ਪਹਿਲ ਦਿੱਤੀ।
4. ਜੇਕਰ ਪ੍ਰਭੂ-ਮਿਲਾਪ ਲਈ ਬਿਹਬਲਤਾ ਪੈਦਾ ਕਰਨ ਅਤੇ ਮਿਲਾਪ ਹੋ ਜਾਣ 'ਤੇ ਖੁਸ਼ੀ ਪ੍ਰਗਟਾਉਣ ਦੀ ਲੋੜ ਪਈ ਤਾਂ ਇਸ ਕਾਰਜ ਲਈ ਰਾਗ ਤੁਖਾਰੀ, ਬਸੰਤ, ਸਾਰੰਗ, ਮਲਾਰ ਤੇ ਪ੍ਰਭਾਤੀ ਚੁਣ ਲਏ।
5. ਵਿਵਹਾਰਿਕਤਾ ਨੂੰ ਅਧਿਆਤਮਿਕਤਾ ਨਾਲ ਜੋੜਨ ਦਾ ਕਾਰਜ ਲੈ ਲਿਆ ਰਾਗ ਵਡਹੰਸ, ਸੂਹੀ ਅਤੇ ਮਾਰੂ ਸੋਲਹਿਆਂ ਤੋਂ।

ਇਸੇ ਤਰ੍ਹਾਂ ਹੀ ਅੰਮ੍ਰਿਤ ਵੇਲੇ, ਦਿਨ ਚੜ੍ਹਨ ਸਮੇਂ, ਦੁਪਹਿਰ ਸਮੇਂ, ਦੁਪਹਿਰ ਪਿਛੋਂ, ਲੌਢੇ ਵੇਲੇ, ਸ਼ਾਮ ਸਮੇਂ, ਰਾਤ ਸਮੇਂ, ਅੱਧੀ ਰਾਤ ਸਮੇਂ ਅਤੇ ਅੱਧੀ ਰਾਤ ਤੋਂ ਬਾਅਦ ਗਾਏ ਜਾਣ ਵਾਲੇ ਰਾਗ ਵੀ ਸ਼ਬਦ-ਭਾਵ ਦੇ ਸੰਚਾਰੀ-ਸੁਭਾਅ ਅਨੁਸਾਰ ਚੁਣੇ। ਇਸ ਸੰਚਾਰ-ਜੁਗਤ ਦੇ ਪੱਖ ਦਾ ਸਾਧਨ ਬਣੇ ਮਾਨਵ ਮਨ ਨੂੰ ਇਕ-ਸਾਰ ਹਲਤ ਸੁਖ (Temporal Happiness), ਪਲਤ ਸੁਖ (Spiritual Ecstasy) ਅਤੇ ਅਧਿਆਤਮਿਕ ਅਨੰਦ (Trans-cendental bliss) ਪ੍ਰਦਾਨ ਕਰਨ ਦੇ।

ਗੁਰੂ ਨਾਨਕ ਬਾਣੀ ਵਿੱਚ ਅਜਿਹੇ ਕਥਨ ਵੀ ਪ੍ਰਾਪਤ ਹਨ ਜਿਨ੍ਹਾਂ ਵਿੱਚ ਪਰੰਪਰਾਗਤ ਮੁਕਤੀ ਪ੍ਰਾਪਤ ਕਰਨ ਦੀ ਥਾਂ ਬ੍ਰਹਮ-ਗਿਆਨ ਦੀ ਅਨੁਭੂਤੀ ਕਰਾ ਕੇ ਜੀਵਨ-ਮੁਕਤ ਪਦ ਪ੍ਰਾਪਤ ਕਰਨ ਹਿਤ ਪ੍ਰੇਰਨਾ ਅਤੇ ਲੋਚਾ ਪ੍ਰਗਟਾਈ ਗਈ ਹੈ। ਇਸੇ ਲਈ ਉਨ੍ਹਾਂ ਨੇ ਆਪਣੀ ਇਸ ਸੰਚਾਰ-ਜੁਗਤ ਨੂੰ ਉਸ ਘੇਰੇ ਤੱਕ ਸੀਮਤ ਰੱਖਿਆ ਜੋ ਬਾਣੀ ਦੀ ਭਾਵ-ਧਾਰਾ ਸੰਚਾਰਨ ਦੇ ਸਮਰੱਥ ਅਤੇ ਉਚਿਤ ਸੀ। ਏਹੋ ਕਾਰਨ ਹੈ ਕਿ ਇਸ ਸੰਚਾਰ-ਜੁਗਤ ਵਿੱਚ ਰੂੜ੍ਹੀਵਾਦੀ ਸੰਗੀਤ ਪਰੰਪਰਾ ਦਾ ਪਾਲਨ ਕਰਨਾ ਜ਼ਰੂਰੀ ਨਹੀਂ ਮੰਨਿਆ ਗਿਆ ਕਿਉਂਕਿ ਗੁਰੂ ਨਾਨਕ ਸਾਹਿਬ ਇਸ ਸੰਚਾਰ-ਜੁਗਤ ਦੇ ਮਾਧਿਅਮ ਰਾਹੀਂ ਕੋਈ ਸੰਗੀਤਕਾਰ ਜਾਂ ਕਲਾਕਾਰ ਨਹੀਂ ਸੀ ਪੈਦਾ ਕਰਨਾ ਚਾਹੁੰਦੇ। ਉਨ੍ਹਾਂ ਦਾ ਉਦੇਸ਼ ਤਾਂ ਮਾਨਵ ਜੀਵਨ ਨੂੰ ਉਚੇਰਾ, ਸੁਚੇਰਾ ਤੇ ਸੁਧੇਰਾ ਬਨਾਉਣਾ ਸੀ। ਏਸੇ ਲਈ ਜੋ ਵੀ ਸੰਚਾਰ-ਜੁਗਤ ਉਨ੍ਹਾਂ ਦੀ ਭਾਵਧਾਰਾ ਨੂੰ ਸੰਚਾਰਨ ਦੇ ਸਮਰੱਥ ਸੀ ਉਹੋ ਉਨ੍ਹਾਂ ਦੀ ਰਚਨਾ ਦਾ ਵਾਹਨ ਬਣ ਗਈ। ਏਸੇ ਲਈ ਗੁਰੂ ਨਾਨਕ ਬਾਣੀ ਦੀ ਇਸ ਸੰਚਾਰ-ਜੁਗਤ ਵਿੱਚ ਬੋਲੀ ਦੀ ਮਿਠਾਸ ਹੈ, ਕਾਵਿ-ਰੂਪ ਦਿਲਖਿਚਵੇਂ ਹਰਮਨ ਪਿਆਰੇ ਹਨ ਅਤੇ ਸੰਗੀਤ ਵਿੱਚ ਮਾਨਵ-ਮਨ ਦੀਆਂ ਚਿਤ-ਬਿਰਤੀਆਂ ਨੂੰ ਇਕ ਸੁਰ ਕਰਨ ਦੀ ਸ਼ਕਤੀ ਸੁੰਦਰ ਝਣਕਾਰ ਹੈ। ਇਹ ਸੰਚਾਰ-ਜੁਗਤ, ਨਿਰੰਕਾਰੀ ਗਿਆਨ ਅਤੇ ਸੰਸਾਰੀ-ਗਿਆਨ ਖੇਤਰ ਵਿੱਚ ਅਨੇਕਤਾ ਨੂੰ ਏਕਤਾ ਵਾਲੀ ਸੁਰ ਤਾਲ ਪ੍ਰਦਾਨ ਕਰਨ ਵਾਲੀ ਆਧਾਰ-ਸ਼ਿਲਾ ਆਖੀ ਜਾ ਸਕਦੀ ਹੈ।



---

***ਟਿੱਪਣੀਆਂ***

*1-7. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 722, ਉਹੀ, 763, 150.*

*8. Research paper presented by Dr. C.M. Bhawan in a seminar on September 10th, 1988 at Punjabi University, Patiala.*

# ਗੁਰਬਾਣੀ ਵਿੱਚ ਕੀਰਤਨ ਦਾ ਸੰਕਲਪ

*— ਪ੍ਰੋ: ਕੁਲਦੀਪ ਸਿੰਘ ਉਗਾਣੀ*

ਗੁਰਬਾਣੀ ਦੇ ਅਨੇਕਾਂ ਮਹਾਵਾਕਾਂ ਵਿੱਚ ਸਤਿਸੰਗ ਤੇ ਕੀਰਤਨ ਉਤੇ ਜ਼ੋਰ ਦਿੱਤਾ ਹੈ। ਸਤਿਸੰਗ ਤੇ ਕੀਰਤਨ ਦੀ ਬਹੁਤ ਮਹਿਮਾ ਕੀਤੀ ਗਈ ਹੈ। ਗੁਰੂ ਸਾਹਿਬਾਨ ਨੇ ਗੁਰਬਾਣੀ ਵਿੱਚ ਫੁਰਮਾਨ ਕੀਤਾ ਹੈ ਕਿ ਪਾਠਾਂ, ਵੇਦ-ਵਿਚਾਰਾਂ, ਧਰਮਾਂ, ਜੱਪਾਂ-ਤਪਾਂ ਤੋਂ ਅੱਕਿਆ ਜੀਵ ਕੀਰਤਨ ਸੁਣ ਕੇ ਸ਼ਾਂਤੀ ਤੇ ਆਨੰਦ ਪ੍ਰਾਪਤ ਕਰਦਾ ਹੈ। ਇਹ ਕੀਰਤਨ ਆਤਮਾ ਨੂੰ ਸਿੱਧਾ ਖਿੱਚ ਪਾਉਂਦਾ ਹੈ, ਕਿਉਂ ਜੁ ਇਸ ਵਿੱਚ ਭਾਵ-ਸਚਾਈ ਤੇ ਜਜ਼ਬਾਤ ਦੀ ਸਫਾਈ ਤੇ ਸਾਦਗੀ ਹੁੰਦੀ ਹੈ। ਇਹ ਕੀਰਤਨ ਅੰਦਰੋਂ ਦਿਲ ਦੀ ਪੁਕਾਰ ਹੁੰਦਾ ਹੈ। ਅੰਦਰਲੀ ਰੱਬੀ ਅੰਸ਼ ਸਰਬ-ਵਿਆਪੀ ਰੱਬ ਨਾਲ ਇਕ-ਸੁਰ ਹੋਣਾ ਚਾਹੁੰਦੀ ਹੈ ਤੇ ਇਹ ਇਕ-ਸੁਰਤਾ ਕੀਰਤਨ ਨਾਲ ਸੌਖੀ ਪ੍ਰਾਪਤ ਹੁੰਦੀ ਹੈ। ਕੀਰਤਨ ਮੁਰਦਾ ਮਨ ਨੂੰ ਟੁੰਬਦਾ ਹੈ, ਸੁਰਜੀਤ ਕਰਦਾ ਹੈ ਤੇ ਕੰਬਣੀ ਛੇੜਦਾ ਹੈ। ਇਹ ਟੁੰਬਣੀ ਉਸ ਦੇ ਮਨ ਵਿਚੋਂ ਦੂਜੇ ਮਨੁੱਖਾਂ ਲਈ, ਰੱਬ ਦੀ ਸਾਰੀ ਰਚਨਾ ਲਈ ਪਿਆਰ ਜਗਾਉਂਦੀ ਤੇ ਸਰਵੇਕਤਾ ਦਾ ਅਹਿਸਾਸ ਪੈਦਾ ਕਰਦੀ ਹੈ। ਅਸਲੀ ਤੇ ਕਾਇਮੀ ਸਰਬ-ਸਾਂਝੀ ਇਨਸਾਨੀਅਤ ਦਾ ਗਿਆਨ ਕਰਵਾਉਂਦੀ ਹੈ। ਇਸ ਤਰ੍ਹਾਂ ਜਦ ਮਨੁੱਖ ਦਾ ਅੰਦਰਲਾ ਜਾਗ ਪੈਂਦਾ ਹੈ ਤੇ ਉਸ ਦੇ ਗੁਣ ਗਾਉਂਦਾ ਹੈ। ਇਸ ਨਾਲ ਜੀਵ ਦਾ ਉਧਾਰ ਹੁੰਦਾ ਹੈ:

*ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥*
*ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥੪॥੧॥੧੫੮॥*

(ਅੰਗ ੨੧੪)

ਆਪਣੇ ਪ੍ਰਭੂ ਨੂੰ ਗਾ ਕੇ ਯਾਦ ਕਰਨਾ, ਵਿਸਮਾਦੀ ਹਾਲਤ ਵਿੱਚ ਉਤਰਨਾ "ਕੀਰਤਨ" ਹੈ। ਇਸੇ ਦੀ ਮਹਿਮਾ ਦਾ ਗਾਣ ਕਰਦਿਆਂ ਕ੍ਰਿਸ਼ਨ ਜੀ ਨੇ ਨਾਰਦ ਨੂੰ ਇਕ ਵਾਰ ਕਿਹਾ ਸੀ ਕਿ "ਹੇ ਨਾਰਦ ! ਮੇਰਾ ਵਾਸਾ ਨਾ ਬੈਕੁੰਠ ਵਿੱਚ ਹੈ, ਨਾ ਜੋਗੀਆਂ ਦੇ ਹਿਰਦੇ ਵਿਚ, ਮੈਂ ਤਾਂ ਉਥੇ ਵੱਸਦਾ ਹਾਂ ਜਿਥੇ ਮੇਰੇ ਭਗਤ ਮੈਨੂੰ ਗਾ ਕੇ ਯਾਦ ਕਰਦੇ ਹਨ।" ਸੰਗੀਤ ਹੈ ਧੁਨੀ, ਪਹਿਲੀ ਧੁਨੀ ਓਮ ਹੀ ਪੈਦਾ ਹੋਈ, ਇਸ ਨੂੰ ਨਾਦ ਬ੍ਰਹਮ ਕਿਹਾ ਗਿਆ। ਧੁਨੀ ਇਕ ਵਿਸ਼ਵ-ਵਿਆਪੀ ਭਾਸ਼ਾ ਹੈ, ਜਦੋਂ ਧੁਨੀ ਸਮੂਹ ਵਿੱਚ ਹੁੰਦੀ ਹੈ ਤਾਂ ਉਹ ਨਾਦ ਹੁੰਦੀ ਹੈ ਭਾਵ ਜੋ ਹਵਾ ਤੇ ਅਗਨੀ ਤੋਂ ਪੈਦਾ ਹੋਈ ਹੋਵੇ, ਉਸ ਨੂੰ ਨਾਦ ਕਹਿੰਦੇ ਹਨ। ਨਾਦ ਦੋ ਤਰ੍ਹਾਂ ਦਾ ਹੁੰਦਾ ਹੈ, ਇਕ ਅਨਾਹਤ ਨਾਦ ਤੇ ਦੂਜਾ ਆਹਤ ਨਾਦ। ਉਹ ਨਾਦ ਜੋ ਦੋ ਚੀਜ਼ਾਂ ਦੀ ਚੋਟ ਜਾਂ ਸਪਰਸ਼ ਤੋਂ ਪੈਦਾ ਹੋਵੇ ਤੇ ਜੋ ਕੰਨਾਂ ਨੂੰ ਸੁਣਾਈ ਦੇਵੇ ਆਹਤ ਨਾਦ ਹੁੰਦਾ ਹੈ। ਸੰਗੀਤ ਵਿੱਚ ਆਹਤ ਨਾਦ ਦਾ ਹੀ ਮਹੱਤਵ ਹੈ। ਗੁਰਬਾਣੀ ਰਾਗਾਂ ਵਿੱਚ ਰਚ ਕੇ ਆਹਤ ਨਾਦ ਦੇ ਰਾਹੀਂ ਅਨਹਦ ਨੂੰ ਪਾਉਣ ਦੀ ਯਾਤਰਾ ਹੈ। ਸੰਗੀਤ ਦੇ ਪ੍ਰਾਣ 'ਨਾਦ' ਤੇ 'ਲੈਯ' ਹਨ। ਵੈਦਿਕ ਰਿਸ਼ੀਆਂ ਨੇ ਇਸ ਨੂੰ ਹਰੀ ਕੀਰਤਨ, ਪ੍ਰਭੂ ਉਸਤਤ ਵਜੋਂ ਗਾਇਨ ਕੀਤਾ। ਭਾਰਤ ਵਿੱਚ ਸਭ ਧਰਮਾਂ ਦੇ ਮੁਖੀਆਂ ਨੇ ਸੰਗੀਤ ਦਾ ਪ੍ਰਯੋਗ ਪ੍ਰਭੂ-ਭਗਤੀ ਲਈ

ਕੀਤਾ। ਮੱਧਕਾਲ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਪ੍ਰਭੂ ਭਗਤੀ' ਤੇ 'ਨਾਮ ਸਿਮਰਨ' ਕਰਨ ਲਈ ਧੁਰ ਕੀ ਬਾਣੀ ਤੇ ਇਲਾਹੀ ਬਾਣੀ ਦਾ ਸੰਗੀਤਕ ਰੂਪ ਵਿੱਚ ਪ੍ਰਚਾਰ ਕੀਤਾ। ਗੁਰੂ ਜੀ ਨੇ ਬਾਣੀ ਦੀ ਰਚਨਾ ਰਾਗਾਂ ਵਿੱਚ ਕੀਤੀ। ਇੰਝ ਕਾਵਿ ਤੇ ਰਾਗ ਦੀ ਚੋਣ ਕਰਕੇ ਇਨ੍ਹਾਂ ਦੋਹਾਂ ਵਿੱਚ ਇਕ ਰਾਬਤਾ ਕਾਇਮ ਕੀਤਾ। ਰਾਗ ਮਨੁੱਖੀ ਅੰਦਰੂਨੀ ਭਾਵਾਂ ਦਾ ਨਿਰੂਪਣ ਕਰਦਾ ਹੈ, ਤਾਂ ਹੀ ਪ੍ਰਭੂ ਦੀ ਸਿਫਤ ਸਲਾਹ ਵਾਲੇ ਸ਼ਬਦਾਂ ਨੂੰ ਗੁਰੂ ਸਾਹਿਬਾਨ ਨੇ ਰਾਗਾਂ ਵਿੱਚ ਗਾਇਆ ਅਤੇ ਇਤਿਹਾਸ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਸਤਿਗੁਰ ਦੀ ਰਸਨਾ ਤੋਂ ਕੀਰਤਨ ਸਰਵਣ ਕਰਕੇ ਬੜੇ-ਬੜੇ ਚੋਰ, ਧਾੜਵੀ, ਰਾਕਸ਼ ਬਿਰਤੀਆਂ ਵਾਲੇ ਜ਼ਾਲਮ ਹੁਕਮਰਾਨ ਆਪਣੇ ਬੁਰੇ ਕਰਮਾਂ ਨੂੰ ਤਿਆਗ ਕੇ ਪਰਉਪਕਾਰੀ ਸਿੱਧ ਹੋਏ। ਗੁਰੂ ਨਾਨਕ ਦੇਵ ਜੀ ਤੇ ਹੋਰ ਗੁਰੂ ਸਾਹਿਬਾਨ ਨੇ ਕਲਯੁਗੀ ਜੀਵਾਂ ਦੇ ਉਧਾਰ ਲਈ ਅਨੇਕਾਂ ਕਾਰਜਾਂ ਤੋਂ ਇਲਾਵਾ ਪ੍ਰਭੂ ਦੀ ਪ੍ਰਾਪਤੀ ਲਈ ਸਿਮਰਨ, ਭਗਤੀ ਦਾ ਮੋਕਸ਼ ਢੰਗ ਕੀਰਤਨ, ਸ਼ਾਸਤਰੀ ਵਿੱਦਿਆ ਵਿੱਚ ਪ੍ਰਚਲਿਤ ਕੀਤਾ। ਵੈਸੇ ਸ਼ਾਸਤਰੀ ਸੰਗੀਤ ਸਵਰ ਪ੍ਰਧਾਨ ਸੀ ਪਰੰਤੂ ਗੁਰੂ ਸਾਹਿਬਾਨ ਨੇ ਕੀਰਤਨ ਵਿੱਚ ਬੋਲ ਨੂੰ ਪ੍ਰਧਾਨਤਾ ਦਿੱਤੀ। ਸੰਗੀਤ ਵਿੱਚ ਰਾਗ, ਰਾਗ ਵਿੱਚ ਗੁਰਬਾਣੀ ਰੂਹ ਨੂੰ ਸ਼ਾਂਤ ਕਰਨ ਵਾਲੀ ਕਲਾ ਹੈ, ਤਾਂ ਹੀ ਗੁਰਬਾਣੀ ਵਿੱਚ ਆਉਂਦਾ ਹੈ :

*ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ ॥*
*ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ ॥* (ਅੰਗ ੯੫੮)

ਅਸਲ ਵਿੱਚ ਕੋਮਲ ਸਵਰ ਸ਼ਾਂਤੀ ਪ੍ਰਦਾਨ ਕਰਦੇ ਹਨ ਤੇ ਭਗਤੀ ਰਸ ਦਾ ਸੰਚਾਰ ਵੀ ਕਰਦੇ ਹਨ। ਜਦੋਂ ਸਵਰ ਆਪਣੇ ਵਾਸਤਵਿਕ ਸਥਾਨ ਨੂੰ ਪ੍ਰਾਪਤ ਕਰਦਾ ਹੈ ਤਾਂ ਭਾਵਾਂ ਦੇ ਸੰਚਾਰ ਤੇ ਆਲੌਕਿਕ ਆਨੰਦ ਪ੍ਰਾਪਤ ਕਰਨ ਵਿੱਚ ਸਮਰੱਥ ਹੁੰਦਾ ਹੈ, ਕਿਉਂਕਿ ਰਾਗ ਭਾਵਾਂ ਦਾ ਪ੍ਰਤੀਕ ਹੈ, ਦਰਅਸਲ ਰਾਗ ਨਾਉਂ ਹੈ ਹੀ ਪ੍ਰੇਮ ਦਾ।

ਗੁਰਬਾਣੀ ਵਿੱਚ ਰਾਗ ਦਾ ਮੰਤਵ ਅਲੱਗ-ਅਲੱਗ ਰਸਾਂ ਰਾਹੀਂ 'ਨਾਮ ਰਸ' ਤਕ ਪਹੁੰਚਦਾ ਹੀ ਤਾਂ ਹੈ, ਰਾਗ ਦੇ ਸਵਰ ਤਾਂ ਬ੍ਰਹਿਮੰਡ ਵਿੱਚ ਪਹਿਲਾਂ ਤੋਂ ਹੀ ਮੌਜੂਦ ਹਨ, ਇਨ੍ਹਾਂ ਨੂੰ ਕੋਈ ਪੈਦਾ ਨਹੀਂ ਕਰਦਾ। ਸੱਤਾਂ ਸੁਰਾਂ ਦਾ ਅਲੱਗ-ਅਲੱਗ ਮੇਲ ਬਣਾ ਕੇ ਉਨ੍ਹਾਂ ਵਿਚੋਂ ਅਲੱਗ-ਅਲੱਗ ਰਸ ਤੇ ਭਾਵਾਂ ਦੀ ਪ੍ਰਾਪਤੀ ਕਰਦਾ ਹੈ। ਰਾਗ ਆਪਣੇ-ਆਪ ਵਿੱਚ ਇਕ ਸੰਪੂਰਨ ਰਸ ਹੈ, ਜੋ ਮਨੁੱਖੀ ਦਿਲ 'ਚੋਂ ਪੈਦਾ ਹੋਣ ਵਾਲੀ ਇਕ ਭਾਵਨਾ ਹੈ ਅਤੇ ਭਾਵ ਮਾਨਵੀ ਦਿਲ 'ਚੋਂ ਪੈਦਾ ਹੋਣ ਵਾਲਾ ਇਕ ਰਾਗ ਇਕ ਪ੍ਰੇਮ ਹੈ :

*ਰਾਜ ਲੀਲਾ ਤੇਰੈ ਨਾਮਿ ਬਨਾਈ ॥*
*ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥੧॥* (ਅੰਗ ੩੮੫)

ਗੁਰਬਾਣੀ ਵਿੱਚ ਗੁਰੂ ਸਾਹਿਬਾਨ ਨੇ ਮਾਨਵ ਕਲਿਆਣ ਅਤੇ ਆਤਮਕ ਉਥਾਨ ਲਈ ਜਾਦੂ ਅਸਰ ਕਰਵਾਉਣ ਲਈ ਰਾਗਾਂ ਵਿੱਚ ਗਾਇਆ ਕਿਉਂਕਿ ਗੁਰੂ ਸਾਹਿਬਾਨ ਦਾ ਸੰਕਲਪ ਰਾਗ ਅਤੇ ਬਾਣੀ ਰਾਹੀਂ ਇਕ-ਸੁਰਤਾ ਪੈਦਾ ਕਰਕੇ ਮਨੁੱਖ ਅੰਦਰ ਸਵੈਚੇਤਨਾ ਪੈਦਾ ਕਰਨੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 29 ਪ੍ਰਕਾਰ ਦੇ ਰਾਗਾਂ ਦੀ ਕੁਲ ਗਿਣਤੀ 31 ਹੈ ਅਤੇ ਵਰਤੋਂ ਦੇ ਹਿਸਾਬ ਨਾਲ ਇਹ ਗਿਣਤੀ 62 ਬਣਦੀ ਹੈ।

ਕਾਵਿ ਵਾਂਗ ਹਰ ਰਾਗ ਦਾ ਆਪਣਾ ਚਲਣ ਤੇ ਸੁਭਾਅ ਹੁੰਦਾ ਹੈ। ਮਨੁੱਖੀ ਮਨ 'ਤੇ ਸੰਗੀਤ ਦਾ ਪ੍ਰਭਾਵ ਬਹੁਤ ਜਲਦੀ ਪੈਂਦਾ ਹੈ। ਗੁਰੂ ਸਾਹਿਬਾਨ ਨੇ ਮਨੁੱਖੀ ਨਬਜ਼ ਦੀ ਜਾਚ ਕਰਕੇ ਰੱਬੀ ਸਿਫਤ-ਸਲਾਹ ਵਾਲੇ ਸ਼ਬਦ ਗਾਉਣ ਦਾ ਰਾਹ ਅਪਣਾਇਆ ਜਿਸ ਵਿੱਚ ਰਾਗ-ਬੱਧ ਕੀਰਤਨ, ਪ੍ਰਭੂ ਪ੍ਰਾਪਤੀ ਲਈ ਸਭ ਤੋਂ ਵੱਧ ਭਾਵ-ਭਰਪੂਰ ਸਹਿਜ ਤੇ ਪ੍ਰੇਮ ਮਈ ਰਾਹ ਮੰਨਿਆ ਹੈ ਪਰੰਤੂ ਜਦੋਂ ਅਲੱਗ-ਅਲੱਗ ਭਾਵਨਾਵਾਂ ਨੂੰ ਸੁਰ ਅਤੇ ਤਾਲ ਵਿੱਚ ਬੰਨ੍ਹਿਆ ਜਾਂਦਾ ਹੈ ਜਾਂ ਕਿਸੇ ਰਾਗ ਵਿੱਚ ਸ਼ਬਦ ਕੀਰਤਨ ਗਾਇਨ ਹੁੰਦਾ ਹੈ ਤਾਂ ਉਹ ਵਧੇਰੇ ਰੰਜਕ ਹੋ ਜਾਂਦਾ ਹੈ। ਕੀਰਤਨ ਸ਼ਬਦ ਪ੍ਰਧਾਨ ਗਾਇਕੀ ਹੈ ਜਿਸ ਵਿੱਚ ਸੁਰ ਸ਼ਾਸਤਰੀ ਰਾਗਾਂ ਵਿਚੋਂ ਲਏ ਗਏ ਹਨ ਅਤੇ ਅਲਾਪ ਤਾਨ ਦੀ ਵਰਤੋਂ ਦੀ ਬਜਾਇ ਸਰਲ ਸਿੱਧੇ ਰੂਪ ਵਿੱਚ ਸਵਰ ਲਗਾਏ। ਕੀਰਤਨ ਵਿੱਚ ਗਾਇਨ ਚਮਤਕਾਰੀ ਦੀ ਥਾਂ ਸ਼ਬਦ ਭਾਵ ਪ੍ਰਧਾਨ ਰਹਿੰਦਾ ਹੈ। ਰਾਗ ਵਿਸ਼ੇਸ਼ ਦੇ ਭਾਵ ਨੂੰ ਵੇਖਦੇ ਹੋਏ ਉਸੇ ਰਾਗ ਦੇ ਨਾਂ 'ਤੇ ਗੁਰੂ ਸਾਹਿਬਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕੋਈ ਨਾ ਕੋਈ ਆਤਮਿਕ ਉਪਦੇਸ਼ ਵੀ ਦਿੰਦੇ ਹਨ। ਰਾਗ ਸੋਰਠਿ ਵਿੱਚ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :

*ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥*
*ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ ॥* (ਅੰਗ ੬੪੨)
*ਹਰਿ ਉਤਮੁ ਹਰਿ ਪ੍ਰਭੁ ਗਾਵਿਆ*
*ਕਰਿ ਨਾਦੁ ਬਿਲਾਵਲੁ ਰਾਗੁ ॥* (ਅੰਗ ੮੪੯)

ਜਿੰਨੇ ਵੀ ਵੇਦ ਗ੍ਰੰਥ ਹਨ ਉਹ ਕਾਵਿ ਮਾਧਿਅਮ ਵਿੱਚ ਰਚੇ ਗਏ ਹਨ, ਇਸ ਤਰ੍ਹਾਂ ਕਾਵਿ ਦਾ ਸੰਬੰਧ ਸੰਗੀਤ ਨਾਲ ਅਟੁੱਟ ਹੈ। ਗੁਰਮਤਿ ਕਾਵਿ ਨੂੰ ਵੀ ਸੰਗੀਤ 'ਤੇ ਲੈਅ ਤੇ ਸਵਰ ਪ੍ਰਦਾਨ ਕੀਤਾ ਗਿਆ ਹੈ, ਇੱਥੋਂ ਤਕ ਕਿ ਰਾਗ ਰਹਿਤ ਬਾਣੀ ਵੀ ਹੈ, ਉਸ ਵਿੱਚ ਵੀ ਗਤੀ, ਧਵਨੀ ਦਾ ਉਤਰਾਅ-ਚੜ੍ਹਾਅ ਆਦਿ ਧਾਤੂਆਂ ਲੋੜੀਂਦੀਆਂ ਹਨ। ਉਹ ਉਤਰਾਅ-ਚੜ੍ਹਾਅ ਵੀ ਤਾਂ ਸੰਗੀਤ ਹੀ ਹੈ। ਸੰਗੀਤ ਦੀ ਬੁਨਿਆਦ ਵੀ ਗੀਤ ਹੈ, ਕਿਉਂਕਿ ਗੀਤ ਵਿੱਚ ਭਾਵ ਛੁਪਿਆ ਹੈ, ਭਾਵਨਾਵਾਂ ਨੂੰ ਸਵਰ ਸਮੂੰਹਾਂ ਦੁਆਰਾ ਦਰਸਾਉਣਾ ਰਾਗ ਹੈ ਤੇ ਇਸੇ ਨੂੰ ਗੁਰਮਤਿ ਕਾਵਿ ਵਿੱਚ ਗੁਰਬਾਣੀ ਸੰਗੀਤ ਜਾਂ ਕੀਰਤਨ ਕਿਹਾ ਗਿਆ ਹੈ। ਇਸ ਤਰ੍ਹਾਂ ਰਾਗ ਰਸ ਤੋਂ ਪਹਿਲਾਂ ਸਵਰ ਤੇ ਸ਼ਬਦ ਸੰਗੀਤ ਵਿਚੋਂ ਭਾਵ ਅਤੇ ਭਾਵ ਧੁਨੀ ਵਿਚੋਂ ਧਿਆਨ ਅਤੇ ਧਿਆਨ ਵਿਚੋਂ ਸਵੈ-ਚੇਤਨਾ ਜਨਮ ਲੈਂਦੀ ਹੈ :

*ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ*
*ਬੂਝਹੁ ਬ੍ਰਹਮ ਗਿਆਨੀ ॥*
*ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ*
*ਗੁਰਮੁਖਿ ਅਕਥ ਕਹਾਨੀ ॥੩॥* (ਅੰਗ ੮੭੯)

ਗੁਰਬਾਣੀ ਵਿੱਚ ਕੀਰਤਨ ਦਾ ਸੰਕਲਪ ਬੜਾ ਹੀ ਸੂਖਮ ਪਰੰਤੂ ਸਪੱਸ਼ਟ ਹੈ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਕਾਵਿ, ਸੰਗੀਤ, ਰਾਗ, ਲੈਅ, ਸੁਰ-ਤਾਲ ਤੇ ਸ਼ਬਦ ਆਦਿ ਪ੍ਰਭੂ ਦੇ ਮਿਲਾਪ ਦੇ ਸਾਧਨ ਮਾਤਰ ਹਨ। ਉਸ ਮੰਜ਼ਿਲ ਦੀ ਪ੍ਰਾਪਤੀ ਦੀ ਪਹਿਚਾਣ ਮੁਤਾਬਿਕ ਹੀ ਗੁਰੂ ਸਾਹਿਬਾਨ ਨੇ ਰਾਗਾਂ ਦੀ ਚੋਣ ਕੀਤੀ ਹੈ ਅਤੇ ਸੰਪੂਰਨ ਅਨੁਭਵ ਜਗਾਉਣ ਲਈ

ਗਾਇਆ ਜਾਣ ਵਾਲਾ ਸ਼ਬਦ ਕਥਿਤ ਰਾਗ ਵਿੱਚ ਗਾਉਣ ਲਈ ਹਰੇਕ ਸ਼ਬਦ ਦੇ ਅਰੰਭ ਵਿੱਚ ਸੰਕੇਤ ਕੀਤਾ ਹੈ। ਗੁਰੂ ਸਾਹਿਬਾਨ ਆਪਣੀ ਬਾਣੀ ਰਾਹੀਂ ਜੋ ਇਲਾਹੀ ਚੇਤਨਾ ਮਾਨਵ ਮਨ ਅੰਦਰ ਜਗਾਉਣੀ ਚਾਹੁੰਦੇ ਹਨ ਉਹ ਤਾਂ ਹੀ ਸੰਭਵ ਹੈ ਜੇ "ਰਾਗ" ਵਿੱਚ ਕੀਰਤਨ ਕੀਤਾ ਜਾਵੇ, ਫਿਰ ਪਰਮ ਆਨੰਦ ਦੀ ਪ੍ਰਾਪਤੀ ਹੋਵੇਗੀ। ਇਹੀ ਕੀਰਤਨ ਸਰਵੋਤਮ ਕਰਮ ਹੈ :

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ*
*ਜਿਸੁ ਪੁਰਬ ਲਿਖੇ ਕਾ ਲਹਨਾ ॥੮॥* (ਅੰਗ ੬੪੨)

ਅਤੇ

*ਕੀਰਤਨੁ ਨਿਰਮੋਲਕ ਹੀਰਾ ॥*
*ਆਨੰਦ ਗੁਣੀ ਗਹੀਰਾ ॥* (ਅੰਗ ੮੯੩)

'ਮਹਾਨ ਕੋਸ਼' ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਗੁਰਮਤਿ ਵਿੱਚ ਰਾਗ ਸਹਿਤ ਕਰਤਾਰ ਦੇ ਗੁਣ ਗਾਉਣ ਦਾ ਨਾਉਂ ਕੀਰਤਨ ਹੈ :

*ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ ॥* (ਅੰਗ ੮੧੮)

ਹਰਿ ਕੀਰਤਨ ਆਧਾਰ ਹੈ ਜੀਵਾਤਮਾ ਦਾ ਤੇ ਨਿਹਚਲ ਧਨ। ਗੁਰੂ ਅਰਜਨ ਦੇਵ ਜੀ ਆਸਾ ਰਾਗ ਵਿੱਚ ਫ਼ੁਰਮਾਉਂਦੇ ਹਨ ਕਿ ਇਸ ਦੇ ਮੁਕਾਬਲੇ ਰਾਜ-ਭਾਗ ਕੁਝ ਵੀ ਨਹੀਂ :

*ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋੁ ॥*
*ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋੁ ॥੨॥* (ਅੰਗ ੩੯੮)

ਕੀਰਤਨ ਦੇ ਨਾਲ ਗੁਰੂ ਜੀ ਨੇ ਕੀਰਤਨੀਏ ਦਾ ਵੀ ਸੰਕਲਪ ਸਪੱਸ਼ਟ ਕੀਤਾ ਹੈ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਾਰੇ ਗੁਰੂ ਸਾਹਿਬਾਨ ਨੇ 'ਕੀਰਤਨ' ਕੀਤਾ ਹੈ। ਇਹ ਕੀਰਤਨ ਤੇ ਕੀਰਤਨੀਆ ਮਨੁੱਖੀ ਸ਼ਖਸੀਅਤ ਦੀ ਉਸਾਰੀ ਦਾ ਸਿਖਰ ਹੈ। ਰਾਮਕਲੀ ਰਾਗ ਵਿੱਚ ਪੰਚਮ ਪਾਤਸ਼ਾਹ ਜੀ ਦਾ ਫ਼ੁਰਮਾਨ ਹੈ ਕਿ ਹੇ ਭਾਈ! ਜਿਹੜਾ ਮਨੁੱਖ ਮਾਇਆ ਦੇ ਧੰਦੇ ਛੱਡ ਕੇ, ਮਾਇਆ ਦੀ ਗਰਜ਼ ਛੱਡ ਕੇ ਸਰਵ ਵਿਆਪਕ ਪਰਮਾਤਮਾ ਦੇ ਗੁਣ ਗਾਉਂਦਾ ਹੈ, ਉਹੀ ਸਭ ਤੋਂ ਵੱਡਾ ਕੀਰਤਨੀਆ ਹੈ। ਉਸ ਦੇ ਪ੍ਰਮੁੱਖ ਲੱਛਣ ਸੱਚੀ ਲਿਵ, ਸਿਫਤੀ ਗੀਤ, ਪ੍ਰਭੂ ਚਰਨਾਂ 'ਚ ਟਿਕਾਅ, ਪ੍ਰਭੂ ਦੀ ਸਰਬ ਵਿਆਪਕਤਾ, ਪ੍ਰਭੂ ਨਾਮ ਤੇ ਸਿਮਰਨ ਹਨ। ਉਹ ਕਿਰਤ ਕਰਕੇ ਸਤ, ਸੰਤੋਖ-ਦਇਆ ਧਰਮ ਤੇ ਸੱਚ ਦੇ ਸਾਜ਼ ਬਣਾਉਂਦਾ ਹੈ, ਸੱਚੀ ਕਿਰਤ ਉਸ ਦੀਆਂ ਸੱਤ ਸੁਰਾਂ ਹਨ। ਉਸ ਦਾ ਵਾਜਾ ਆਪਣੀ ਤਾਕਤ ਦਾ ਭਰੋਸਾ ਤਿਆਗਣਾ ਹੈ, ਉਸ ਦਾ ਤਾਨ-ਪਲਟਾ ਇਹੀ ਹੈ ਕਿ ਉਹ ਮੰਦੇ ਪਾਸੇ ਪੈਰ ਨਹੀਂ ਪਾਉਂਦਾ, ਉਹ ਗੁਰੂ ਦੇ ਸ਼ਬਦ ਨੂੰ ਪੱਲੇ ਬੰਨ੍ਹੀ ਰੱਖਦਾ ਹੈ, ਇਹ ਉਸ ਦੀ ਮੁਦਰਾ ਹੈ। ਚਿੰਤਾ ਝੋਰੇ ਤਿਆਗਣੇ ਉਸ ਦੇ ਘੁੰਗਰੂਆਂ ਦੀ ਛਣਕਾਰ ਹੈ। ਆਤਮਕ ਅਡੋਲਤਾ ਉਸ ਦੀ ਨ੍ਰਿਤਕਾਰੀ ਦੇ ਕਲੋਲ ਹਨ। ਹੇ ਭਾਈ! ਜੇ ਕਰੋੜਾਂ ਵਿਚੋਂ ਕੋਈ ਮਨੁੱਖ ਆਪਣੇ ਪਰਮਾਤਮਾ ਨੂੰ ਪਿਆਰਾ ਲੱਗਣ ਲੱਗ ਪੈਂਦਾ ਹੈ ਤਾਂ ਉਹ ਆਪਣੇ ਪ੍ਰਭੂ ਦਾ ਕੀਰਤਨ ਗਾਉਂਦਾ ਹੈ। ਹੇ ਨਾਨਕ! ਆਖ ਮੈਂ ਸਾਧ ਸੰਗਤ ਦੀ ਸ਼ਰਨੀਂ ਪੈਂਦਾ ਹਾਂ, ਕਿਉਂਕਿ ਸਾਧ ਸੰਗਤ ਨੂੰ ਕੀਰਤਨ ਹੀ ਜ਼ਿੰਦਗੀ ਦਾ ਇਕੋ-ਇਕ ਸਹਾਰਾ ਹੈ। ਗੁਰ ਵਾਕ ਹੈ :

*ਭਲੋ ਭਲੋ ਰੇ ਕੀਰਤਨੀਆ ॥*

*ਰਾਮ ਰਮਾ ਰਾਮਾ ਗੁਨ ਗਾਉ ॥ ਛੋਡਿ ਮਾਇਆ ਕੇ ਧੰਧ ਸੁਆਉ ॥੧॥ ਰਹਾਉ ॥*

(ਅੰਗ ੮੮੫)

ਅੱਗੇ ਫੁਰਮਾਨ ਹੈ :

*ਜੇ ਕੋ ਅਪਨੇ ਠਾਕੁਰ ਭਾਵੈ ॥*
*ਕੋਟਿ ਮਧਿ ਏਹੁ ਕੀਰਤਨੁ ਗਾਵੈ ॥*
*ਸਾਧਸੰਗਤਿ ਕੀ ਜਾਵਉ ਟੇਕ ॥*
*ਕਹੁ ਨਾਨਕ ਤਿਸੁ ਕੀਰਤਨੁ ਏਕ ॥੪॥੮॥* (ਅੰਗ ੮੮੫)

ਅਜਿਹੇ ਕੀਰਤਨ ਦੀ ਸਿਰਜਣਾ ਗੁਰਬਾਣੀ ਵਿੱਚ ਵਿਦਮਾਨ ਹੈ। ਵਰਣਿਤ ਰਾਗ ਵਿੱਚ ਰੁਝ ਕੇ ਅਲਾਪੀ ਹੋਈ ਗੁਰਬਾਣੀ ਦੀ ਤੁਕ ਦਾ ਪ੍ਰਭਾਵ ਵਧੇਰੇ ਪੈਂਦਾ ਹੈ। ਪੁਰਾਤਨ ਕੀਰਤਨੀਏ ਵੱਡੇ-ਛੋਟੇ ਤਾਲਾਂ ਵਿੱਚ ਯਾਨੀ ਕਿ ਜ਼ਿਆਦਾ ਮਾਤਰਾਵਾਂ ਵਾਲੇ ਤਾਲ ਵਿੱਚ ਤੇ ਸ਼ੁੱਧ ਰਾਗ ਵਿੱਚ ਵਿਲੱਖਣ ਢੰਗ ਨਾਲ ਗੁਰਬਾਣੀ ਦੇ ਉਚਾਰਨ ਨੂੰ ਸਮਝਦੇ ਸੀ ਤੇ ਇਹੀ ਤਰੀਕਾ ਦਸਾਂ ਪਾਤਸ਼ਾਹੀਆਂ ਦਾ ਸੀ। ਅੱਜ ਸ਼ਬਦ ਕੀਰਤਨ ਦਾ ਸਰੂਪ ਸੁਗਮ ਸੰਗੀਤ ਹੈ। ਨਿਸਚੇ ਹੀ ਆਤਮਾ ਤਕ ਪੁੱਜਣ ਵਾਲੇ ਕੀਰਤਨ ਦਾ ਸਰੂਪ ਵਰਣਿਤ ਰਾਗਾਂ ਅਨੁਸਾਰ ਹੀ ਹੋ ਸਕਦਾ ਹੈ। ਜਿਸ ਗੁਰਮਤਿ ਸੰਗੀਤ ਨੂੰ ਗੁਰੂ ਸਾਹਿਬਾਨ ਦੀ ਸਰਪ੍ਰਸਤੀ ਤੇ ਪ੍ਰਵਾਨਗੀ ਪ੍ਰਾਪਤ ਰਹੀ, ਉਹ ਆਪਣੇ ਪੁਰਾਤਨ ਵਿਰਸੇ ਤੋਂ ਖੁੱਸਦਾ ਜਾ ਰਿਹਾ ਹੈ।

ਗੁਰੂ ਸਾਹਿਬਾਨ ਨੇ ਕੀਰਤਨ ਵਿੱਚ ਰਾਗਾਂ ਦਾ ਪ੍ਰਯੋਗ ਬੜੀ ਦੂਰ-ਅੰਦੇਸ਼ੀ ਨਾਲ ਕੀਤਾ ਸੀ, ਜਿਸ ਨਾਲ ਸ਼ਬਦ ਕਾਵਿ ਦਾ ਸਰੂਪ ਵਰਣਿਤ ਰਾਗ ਦੀ ਮਰਿਆਦਾ ਦਾ ਪਾਲਣ ਕਰਕੇ ਹੀ ਖਿੜ ਸਕਦਾ ਹੈ ਕਿਉਂਕਿ ਹਰ ਰਾਗ ਦਾ ਆਪਣਾ ਗਾਉਣ ਸਮਾਂ, ਰੂਪ-ਸਰੂਪ ਅਤੇ ਸੁਭਾਅ ਸ਼ਾਸਤਰੀ ਨੇਮਾਂ 'ਚ ਨਿਸ਼ਚਿਤ ਹੁੰਦਾ ਹੈ। ਅਸੀਂ ਇਸ ਇਲਾਹੀ ਬਾਣੀ ਨਾਲ ਇਕ-ਸੁਰ ਹੋ ਕੇ ਤਾਂ ਹੀ ਜੁੜ ਸਕਾਂਗੇ ਤੇ ਉਸ ਦੀਆਂ ਡੂੰਘਾਈਆਂ ਅਤੇ ਬੁਲੰਦੀਆਂ ਨੂੰ ਤਾਂ ਹੀ ਛੂੰਹਦਾ ਮਹਿਸੂਸ ਕਰ ਸਕਾਂਗੇ, ਜੇਕਰ ਗੁਰੂ ਸਾਹਿਬਾਨ ਦੇ ਸੰਕੇਤ ਕੀਤੇ ਰਾਗ ਅਨੁਸਾਰ ਉਸ ਬਾਣੀ ਦਾ ਗਾਇਨ ਕਰਾਂਗੇ, ਤਾਂ ਹੀ ਅਸੀਂ 'ਧੁਰ ਕੀ ਬਾਣੀ' ਦੇ ਰਹੱਸ ਤੇ ਉਸ ਦੇ ਅਧਿਆਤਮਵਾਦ ਨੂੰ ਸਮਝ ਸਕਾਂਗੇ:

*ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ ॥*
*ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ ॥* (ਅੰਗ ੧੪੨੩)

ਸਵੈ ਸਪੱਸ਼ਟ ਹੈ ਕਿ ਕੀਰਤਨ ਉਤਮ ਕਰਮ ਹੈ, ਬਖਸ਼ਿਸ਼ ਹੈ, ਨਦਰ ਹੈ, ਆਤਮਕ ਵਸਲ ਦਾ ਸਿਖਰ ਹੈ, ਕੀਰਤਨ ਦੁਰਮਤਿ ਦਾ ਨਾਸ ਹੈ, ਠਾਕੁਰ ਦਾ ਆਪਣਾ ਹੋਣਾ ਹੈ, ਕੀਰਤਨ ਅਸਲ ਜੋਗ ਹੈ, ਉਤਮ ਪਦ ਹੈ, ਨਿਰਮੋਲਕ ਹੀਰਾ ਹੋਣ ਦੇ ਨਾਲ-ਨਾਲ ਕਲਯੁਗ ਵਿੱਚ ਪ੍ਰਧਾਨ ਹੈ। ਮਾਰੂ ਰਾਗ ਵਿੱਚ ਗੁਰ ਫੁਰਮਾਨ ਹੈ:

*ਕਲਜੁਗ ਮਹਿ ਕੀਰਤਨੁ ਪਰਧਾਨਾ ॥*
*ਗੁਰਮੁਖਿ ਜਪੀਐ ਲਾਇ ਧਿਆਨਾ ॥* (ਅੰਗ ੧੦੭੫)



# ਗੁਰਬਾਣੀ ਸੰਗੀਤ-ਸ਼ਾਸਤਰ : ਬਣਤਰ ਤੇ ਆਧਾਰ

*ਗੁਰਮੇਲ ਸਿੰਘ (ਡਾ.)* •

ਰਾਗ ਤੇ ਸ਼ਬਦ ਦਾ ਕੁਦਰਤੀ ਸੰਜੋਗ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਅਰਜਨ ਦੇਵ ਜੀ ਨੇ ਸੰਪਾਦਨ ਸਮੇਂ ਸਮੁੱਚੀ ਬਾਣੀ [1] ਨੂੰ ਰਾਗ-ਬੱਧ ਤਥਾ ਸੰਗੀਤ-ਬੱਧ ਕਰਕੇ ਸ਼ਬਦ ਅਤੇ ਰਾਗ ਨੂੰ ਇਕਸੁਰ ਕਰ ਦਿੱਤਾ ਹੈ। ਜ਼ਿੰਦਗੀ ਦਾ ਸਾਜ਼ ਇਕ-ਸੁਰ ਕਰਨ ਲਈ ਰਾਗ ਤੇ ਸ਼ਬਦ ਦੀ ਇਕਸੁਰਤਾ ਅਤਿਅੰਤ ਲਾਭਕਾਰੀ ਹੈ। ਇਸ ਪਰਚੇ ਵਿੱਚ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਗੀਤ-ਸ਼ਾਸਤਰ ਦੀ ਬਣਤਰ, ਸਰੂਪ, ਤਰਤੀਬ ਤਥਾ ਉਦੇਸ਼ ਆਦਿ ਬਾਰੇ ਵਿਚਾਰ ਕਰਾਂਗੇ।

ਗੁਰੂ ਗ੍ਰੰਥ ਸਾਹਿਬ ਵਿੱਚ ਰਾਗ-ਬੱਧਤਾ ਦੇ ਵਿਧਾਨ ਵੇਲੇ ਸਮੇਂ, ਸਥਾਨ, ਪ੍ਰਭਾਵ, ਪ੍ਰਸੰਗ ਆਦਿ ਦਾ ਵਿਸ਼ੇਸ਼ ਖਿਆਲ ਰਖਿਆ ਗਿਆ ਹੈ। ਦੱਖਣੀ ਤੇ ਉੱਤਰੀ ਰੀਤੀਆਂ ਦੇ ਸੰਜੋਗਾਂ ਤੋਂ ਇਲਾਵਾ ਮਾਰਗੀ ਤੇ ਦੇਸੀ ਰਾਗਾਂ ਨੂੰ ਪ੍ਰਧਾਨਤਾ ਵੀ ਹਾਸਿਲ ਹੈ, ਜਿਸ ਨਾਲ ਭਾਰਤੀ ਤੇ ਸਾਮੀ ਸਭਿਆਚਾਰਾਂ ਤੱਕ ਪਹੁੰਚ ਦਾ ਸੰਕੇਤ ਵੀ ਮਿਲਦਾ ਹੈ। ਰਾਗ-ਬੱਧ ਬਾਣੀਆਂ ਨਾਲ 'ਘਰ', 'ਪੜਤਾਲ' ਤੇ ਲੋਕ/ਸਾਹਿਤਕ ਕਾਵਿ-ਰੂਪਾਂ ਦੇ ਸੰਕੇਤ ਵੀ ਪ੍ਰਾਪਤ ਹਨ। ਭਾਰਤੀ ਸੰਗੀਤ ਸ਼ਾਸਤ੍ਰ ਵਿੱਚ 'ਟੇਕ' ਦੇ ਬਦਲ ਵਜੋਂ 'ਰਹਾਉ' ਦਾ ਵਿਧਾਨ ਕੀਤਾ ਗਿਆ ਹੈ। ਇਸ ਤੋਂ ਇਲਾਵਾ ਹਰੇਕ 'ਰਾਗ' ਇਕ ਅਜਿਹੇ ਸੂਖਮ ਸਿਧਾਂਤਕ ਪ੍ਰਬੰਧ ਵਿੱਚ ਬੱਧਿਆ ਗਿਆ ਹੈ, ਜਿਸ ਦਾ ਸਬੰਧ ਕਿਸੇ ਭਾਰਤੀ ਸੰਗੀਤ-ਪਰੰਪਰਾ ਦੀਆਂ ਵਿਭਿੰਨ ਪੱਧਤੀਆਂ ਤਥਾ ਸਕੂਲ, ਜਿਵੇਂ ਵਿਸ਼ਨੂੰ, ਹਨੂੰਮਾਨ ਆਦਿ ਨਾਲ ਨਾ ਹੋ ਕੇ ਸਿੱਧਾ ਗੁਰਮਤਿ ਫ਼ਲਸਫ਼ੇ ਦੇ ਏਕਾਵਾਦ ਨਾਲ ਜੁੜਦਾ ਹੈ। [2]

ਜਿਵੇਂ ਕਿ ਪਹਿਲਾਂ ਕਿਹਾ ਜਾ ਚੁੱਕਾ ਹੈ, ਕਿ ਗੁਰਮਤਿ ਦੇ ਵੱਡੇ ਸੰਗੀਤਾਚਾਰੀਆਂ ਦਾ ਧਿਆਨ ਜਿੱਥੇ ਗੁਰਬਾਣੀ ਸੰਗੀਤ-ਸ਼ਾਸਤਰ ਦੀ ਸਿਰਜਣਾ ਵੱਲ ਦੁਆਉਣਾ ਹੈ, ਉਥੇ ਇਸ ਦੇ ਮੁੱਢਲੇ ਸਰੂਪ ਤਥਾ ਬਣਤਰ ਦੀ ਨਿਸ਼ਾਨਦੇਹੀ ਵੀ ਕਰਨੀ ਹੈ। ਅਕਾਦਮਿਕ ਦੁਨੀਆਂ ਵਿੱਚ ਗਿਆਨ-ਵਿਗਿਆਨ ਹੁਣ ਅਜਿਹੇ ਬਿੰਦੂ ਉਤੇ ਅੱਪੜ ਚੁਕਿਆ ਹੈ, ਜਿੱਥੇ ਗਿਆਨ-ਵਿਗਿਆਨ ਦੇ ਹਰੇਕ ਅਨੁਸ਼ਾਸਨ [3] ਨੂੰ ਪ੍ਰੀਭਾਸ਼ਿਤ ਕੀਤਾ ਜਾ ਰਿਹਾ ਹੈ; ਉਸ ਨੂੰ ਅਧਿਐਨ/ਅਧਿਆਪਨ ਦੇ ਵਿਧੀ-ਵਿਉਂਤ ਵਿੱਚ ਸਿਰਜਿਆ ਜਾ ਰਿਹਾ ਹੈ। ਲਗਭਗ ਹਰੇਕ

---

• *ਲੈਕਚਰਾਰ (ਐਡਹਾਕ), ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੮੦੦੨ ਮੋ: ੯੮੫੫੦-੪੦੩੮੪*

੧. *ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ 1-13: 1353-1430 ਦੀਆਂ ਰਾਗ-ਮੁਕਤ ਬਾਣੀਆਂ ਵੀ ਸੰਗੀਤਕਰਸ, ਲੈਅ, ਤਾਲ ਤਥਾ ਪ੍ਰਬੰਧ ਤੋਂ ਮੁਕਤ ਨਹੀਂ।*

੨. *ਡਾ. ਬ੍ਰਿਹਸਪਤੀ ਦੇ ਹਵਾਲੇ ਨਾਲ, ਵੇਖੋ Pritam Singh Kirtan and the Sikhs, Journal of Sikh Studies, Aug. 1996 Vo. III. No. 2, GNDU Adr: spWjij Exploring some Sikh Themes, Singh Brothers, Amritsar- Nov. 2006 p 170*

੩. *ਸਮਾਜਿਕ (Social)@ ਕੁਦਰਤੀ (Natural)@ ਸੁਹਜ (Aesthetics) ਆਦਿ ਵਿਗਿਆਨਾਂ/ਅਨੁਸ਼ਾਸ਼ਨਾਂ ਦੇ ਘੇਰੇ ਵਿਚਲੇ ਜਾਂ ਬਾਹਰਲੇ ਹਰੇਕ ਵਿਸ਼ੇ/ਅਨੁਸ਼ਾਸ਼ਨ ਨੂੰ।*

ਅਨੁਸ਼ਾਸਨ/ਵਿਸ਼ੇ ਦੀ ਪਹੁੰਚ-ਵਿਧੀ ਸਿਰਜਣਾ ਹੁਣ ਇਕ ਜ਼ਰੂਰੀ ਲੋੜ ਦੀ ਤਰ੍ਹਾਂ ਬਣ ਗਿਆ ਹੈ। ਇਤਿਹਾਸਕ ਤੇ ਕਈ ਹੋਰ ਅੰਦਰੂਨੀ/ਬਾਹਰੀ ਮਸਲਿਆਂ/ਕਾਰਨਾਂ ਕਰਕੇ ਅਸੀਂ (ਸਿੱਖ-ਜਗਤ) ਇਸ ਮਸਲੇ ਉਤੇ ਕਾਫ਼ੀ ਪਛੜ ਗਏ ਹਾਂ।

ਗੁਰਬਾਣੀ ਸੰਗੀਤ ਦੀ ਪਰੰਪਰਾ, ਜਿਵੇਂ ਕਿ ਅਸੀਂ ਜਾਣਦੇ ਹੀ ਹਾਂ, ਗੁਰੂ ਨਾਨਕ ਸਾਹਿਬ ਤੇ ਭਾਈ ਮਰਦਾਨਾ ਜੀ ਰਬਾਬੀ ਦੇ ਸ਼ਬਦ-ਰਾਗ ਸੁਮੇਲ ਤੋਂ ਸ਼ੁਰੂ ਹੋ ਜਾਂਦੀ ਹੈ, ਗੁਰਮਤਿ ਸ਼ਬਦਾਵਲੀ ਵਿੱਚ ਇਸ ਪ੍ਰਥਾਇ ਅਸੀਂ ਭਾਵੇਂ 'ਕੀਰਤਨ' ਸ਼ਬਦ ਨੂੰ ਰੂੜ੍ਹ ਕਰ ਲਿਆ ਹੈ, ਪਰ 'ਸੰਗੀਤ' ਵਿਰਾਟ ਅਰਥ ਦਿੰਦਾ ਜਾਪਦਾ ਹੈ, ਜਿਸ ਵਿੱਚ ਢਾਡੀ ਪਰੰਪਰਾ ਵੀ ਸ਼ਾਮਿਲ ਹੈ। ਪਹਿਲੇ ਪਾਤਸ਼ਾਹ ਤੋਂ ਲੈ ਕੇ ਅੱਜ ਤੱਕ ਗੁਰਮਤਿ ਸੰਗੀਤ ਕਈ ਕਿਸਮਾਂ ਦੀਆਂ ਘਾਟੀਆਂ ਪਾਰ ਕਰ ਚੁੱਕਾ ਹੈ। ਇਸ ਵਿੱਚ ਗੁਰੂ ਘਰਾਂ ਵਿੱਚ ਹੁੰਦੇ ਸਾਧਾਰਨ ਕੀਰਤਨ ਤੋਂ ਬਿਨਾਂ ਸ਼ਾਸਤਰੀ ਗਾਇਨ ਵੀ ਸ਼ਾਮਿਲ ਹਨ। ਚੌਂਕੀਆਂ ਦੀ ਪ੍ਰਥਾ, ਸੰਗਤਾਂ ਦਾ ਗੁਰੂ-ਘਰਾਂ (ਖਾਸਕਰ ਗੁਰਪੁਰਬਾਂ ਅਤੇ ਇਤਿਹਾਸਕ ਜੋੜ ਮੇਲਿਆਂ) ਵਿੱਚ ਜਾਂਦਿਆਂ ਬਾਣੀ-ਸ਼ਬਦਾਂ ਦਾ ਦੇਸੀ ਸਥਾਨਕ ਲੋਕ-ਸੁਰਾਂ ਵਿੱਚ ਗਾਉਣ ਤੇ ਸਾਧਾਰਨ ਧਾਰਨਾਵਾਂ ਦੇ ਕੀਰਤਨ ਦਰਬਾਰ ਵੀ ਸ਼ਾਮਿਲ ਹਨ। ਆਮ ਕੀਰਤਨ-ਗਾਈਡਾਂ ਤੋਂ ਲੈ ਕੇ ਪੀ.ਐੱਚ.ਡੀ. ਜਾਂ ਡੀ.ਲਿਟ. ਦੀਆਂ ਡਿਗਰੀਆਂ, ਸੈਮੀਨਾਰਾਂ, ਕਿਤਾਬਾਂ, ਕੋਰਸਾਂ ਆਦਿ ਤੱਕ ਕਈ ਪੜ੍ਹਾਅ ਪਾਰ ਕੀਤੇ ਹਨ। ਇਹ ਸਭ ਕੁਝ ਗੁਰਮਤਿ ਸੰਗੀਤ ਦੇ ਇਤਿਹਾਸ ਦਾ ਹਿੱਸਾ ਹੈ ਤੇ ਸੰਗੀਤ ਦੇ ਇਤਿਹਾਸ ਦੀ ਕਿਸੇ ਵੀ ਚੰਗੀ ਕਿਤਾਬ ਵਿਚੋਂ ਵਿਸਤਾਰ ਨਾਲ ਪੜ੍ਹਿਆ ਵਾਚਿਆ ਜਾ ਸਕਦਾ ਹੈ।[4] ਇਸ ਸਭ ਕੁਝ ਦੇ ਬਾਵਜੂਦ ਬੁਨਿਆਦੀ ਸੰਗੀਤ-ਸ਼ਾਸਤਰ ਦੀ ਅਣਹੋਂਦ ਬਰਕਰਾਰ ਹੈ, ਜਿਸ ਦੀ ਨਾ-ਮੌਜੂਦਗੀ ਨੇ ਗੁਰਮਤਿ ਦੀ ਸੰਗੀਤ-ਵਿਰਾਸਤ ਨੂੰ ਨਾ ਤਾਂ ਇਸ ਦੇ ਅਸਲ ਉਦੇਸ਼[5] ਵੱਲ ਜਾਣ ਦਿੱਤਾ ਹੈ ਅਤੇ ਨਾ ਹੀ ਸੰਸਾਰ ਵਿੱਚ ਇਸ ਵੱਡੀ-ਵਿਰਾਸਤ ਦਾ ਕੋਈ ਜ਼ਿਕਰਯੋਗ ਸਥਾਨ ਹੀ ਬਣ ਸਕਿਆ ਹੈ।

ਜਿਵੇਂ ਕਿ ਹਰੇਕ ਗੰਭੀਰ ਖੋਜੀ ਜਾਣਦਾ ਹੀ ਹੈ ਕਿ ਕਿਸੇ ਸ਼ਾਸਤਰ ਦੀ ਉਸਾਰੀ ਵਿੱਚ ਆਧਾਰ-ਸ੍ਰੋਤ ਵਜੋਂ ਕੰਮ ਆਉਣ ਵਾਲੀ ਸਮੱਗਰੀ ਦਾ ਇਕਤਰੀਕਰਣ, ਸੰਗ੍ਰਹਿ, ਸੰਪਾਦਨ ਤਥਾ ਉਨ੍ਹਾਂ ਦੇ ਵਿਭਿੰਨ ਪ੍ਰਕਾਰੀ ਖੋਜ-ਸੰਦਾਂ (ਟੀਕੇ, ਤਤਕਰੇ, ਭਾਸ਼, ਅਨੁਕ੍ਰਮ ਟਿਕਾਣਾਂ, ਸ੍ਰੋਤ-ਸੰਦਰਭ ਗਰੰਥ ਆਦਿ) ਦੀ ਲੋੜ ਪ੍ਰਥਾਮਿਕ ਹੁੰਦੀ ਹੈ। ਇਹ ਠੀਕ ਹੈ ਕਿ ਸਾਡੇ ਸੰਗੀਤ-ਵਿਗਿਆਨ ਦਾ ਮੁੱਖ ਗ੍ਰੰਥ ਆਧਾਰ-ਸ੍ਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ, ਪਰ ਇਸ ਤੋਂ ਬਿਨਾਂ ਗੁਰੂ ਸਮਕਾਲੀ ਤੇ ਨਿਕਟ ਸਮਕਾਲੀ ਹੋਰ ਕਿਨਾਂ ਹੀ ਅਜਿਹਾ ਸੰਗੀਤ ਨਾਲ ਸਬੰਧਿਤ ਸਾਹਿਤ ਹੈ, ਜਿਸ ਨੇ ਹਾਲੇ ਛਾਪੇ/ਸੰਪਾਦਨਾਂ ਦਾ ਮੂੰਹ ਨਹੀਂ ਵੇਖਿਆ,

---

*੪. ਵੇਖੋ: ਅੰਤਿਕਾ-੧*

*੫. ਗੁਰਬਾਣੀ ਅਨੁਸਾਰ 'ਰਾਗ-ਨਾਦ' ਤਾਂ ਸੁਹਾਵਣੇ ਹਨ, ਜੇ ਸਤਿ (ਉਗਤਸਰਪਚ) ਵੱਲ, ਮਨੁੱਖਾ ਜੀਵਨ ਦੇ ਉਦੇਸ਼ 'ਪ੍ਰਭੂ-ਪ੍ਰਾਪਤੀ' ਵੱਲ ਲੈ ਕੇ ਜਾਣ; ਜਿਵੇਂ:*

*ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ ॥ (ਗੁਰੂ ਗ੍ਰੰਥ ਸਾਹਿਬ, ੮੩)*
*ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥ (ਗੁਰੂ ਗ੍ਰੰਥ ਸਾਹਿਬ, ੩੧੧)*
*ਸਬਦਿ ਰਤੇ ਵਡ ਹੰਸ ਹੈ ਸਚੁ ਨਾਮ ਉਰਿ ਧਾਰਿ ॥ (ਗੁਰੂ ਗ੍ਰੰਥ ਸਾਹਿਬ, ੫੮੫)*
*ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥ (ਗੁਰੂ ਗ੍ਰੰਥ ਸਾਹਿਬ, ੬੪੨)*

ਭਾਵ ਹੱਥ-ਲਿਖਤਾਂ ਦੇ ਰੂਪ ਵਿੱਚ ਹੈ।[6] ਜ਼ਰੂਰੀ ਹੈ ਕਿ ਇਸ ਸਾਰੇ ਸਾਹਿਤ ਨੂੰ ਉਚਿਤ ਢੰਗ ਨਾਲ ਸੰਪਾਦਿਤ ਕੀਤਾ ਜਾਵੇ ਤੇ ਪ੍ਰਾਪਤ ਪੁਰਾਤਨ ਸਿੱਖ ਸਾਹਿਤ-ਸ੍ਰੋਤ ਸਮੱਗਰੀ[7] ਵਿਚੋਂ ਸੰਗੀਤ/ਰਾਗ ਨਾਲ ਸਬੰਧਿਤ ਇਤਿਹਾਸਕ/ਸਿਧਾਂਤਿਕ ਸਮੱਗਰੀ ਦੇ ਵਿਚਾਰ/ਸੰਕੇਤ ਕੋਸ਼ ਤਿਆਰ ਕੀਤੇ ਜਾਣ[8]। ਹਾਲੇ ਤਾਂ ਅਸੀਂ ਗੁਰੂ ਗ੍ਰੰਥ ਸਾਹਿਬ ਦੇ ਸਬੰਧ ਵਿੱਚ ਵੀ ਮਸਾਂ ਇਸ ਖੇਤਰ ਵਿੱਚ ਮੁੱਢਲੇ ਪੈਰ ਪੁਟੇ ਹਨ।[9] ਗੁਰਮਤਿ ਸੰਗੀਤ ਨਾਲ ਸਬੰਧਿਤ ਹੁਣ ਤੱਕ ਲਿਖੀ/ਖੋਜੀ ਜਾ ਚੁੱਕੀ ਸਮੱਗਰੀ ਦਾ ਸੂਚੀਕਰਣ, ਵਰਗੀਕਰਣ, ਸੂਤ੍ਰੀਕਰਣ, ਮੁਲੰਕਣ ਤਥਾ ਇਕੱਤ੍ਰੀਕਰਣ ਕੀਤਾ ਜਾਵੇ। ਮੇਰੀ ਨਜ਼ਰ ਵਿੱਚ ਹਾਲੇ ਤੱਕ ਘੱਟ-ਘੱਟ ਸਾਧਾਰਨ ਜਾਂ ਮੁੱਢਲੇ ਰੂਪ ਵਿੱਚ ਤਿਆਰ ਕੀਤੀ, ਕੋਈ ਇਕ-ਅੱਧ ਸੂਚੀ ਛੱਡ ਕੇ,[10] ਕੋਈ ਗੁਰਮਤਿ ਸੰਗੀਤ ਨਾਲ ਸਬੰਧਿਤ ਪੁਸਤਕ-ਸੂਚੀ ਵੀ ਨਜ਼ਰ ਨਹੀਂ ਆਈ। ਇਸੇ ਲੜੀ ਵਿੱਚ ਗੁਰਮਤਿ ਸੰਗੀਤ ਦੀ ਕਿਸੇ ਵੀ ਪੱਧਰ ਉਤੇ ਸਿਖਲਾਈ ਦੇ ਰਹੇ ਸੰਸਾਰ ਭਰ ਦੇ ਹਰੇਕ ਛੋਟੇ-ਵੱਡੇ ਅਦਾਰੇ ਦੀ ਡਾਇਰੈਕਟਰੀ, ਕਾਰਜ-ਵਿਧੀ, ਸਿਲੇਬਸ ਆਦਿ ਦੀ ਕੋਈ ਇਕ ਥਾਂ ਜਾਣਕਾਰੀ ਪ੍ਰਾਪਤ ਨਹੀਂ। ਕਿੰਨਾ ਚੰਗਾ ਹੋਵੇ ਜੇਕਰ ਇਹ ਸਭ ਕੁਝ ਕਿਸੇ ਇਕ ਥਾਂ, ਕਿਸੇ ਵੱਡੇ ਵਿਤ ਵਾਲੀ ਸੰਸਥਾ ਦੀ ਨਿਗਰਾਨੀ ਹੇਠ ਹੋਵੇ ਤੇ ਜਾਂ ਫਿਰ ਪ੍ਰੋ: ਪ੍ਰੀਤਮ ਸਿੰਘ ਵੱਲੋਂ ਸੁਝਾਈ ਗਈ ਸੰਸਥਾ ਦੀ ਨਿਗਰਾਨੀ ਹੇਠ।[11]

ਉਪਰੋਕਤ ਮੁੱਢਲਾ ਜਿਹਾ ਕਾਰਜ ਹੋਣ ਤੋਂ ਬਾਅਦ ਫਿਰ ਸ਼ੁਰੂ ਹੋਵੇਗਾ ਸਿੱਖ ਜਾਂ ਗੁਰਬਾਣੀ ਸੰਗੀਤ-ਸ਼ਾਸਤਰ ਦੇ ਨਿਰਮਾਣ ਦਾ ਕਾਰਜ ਆਰੰਭ, ਜਿਸ ਵਿੱਚ ਪੁਰਾਤਨ ਗੀਤਾਂ ਦੇ ਨਿਖੇੜਾਤਮਕ-ਅਧਿਐਨ (analytical-studies) ਹੋਣਗੇ, ਸੰਗੀਤ-ਘਰਾਣਿਆਂ ਵਿੱਚ ਪਨਪੀਆਂ ਰੀਤਾਂ ਦੇ ਅਧਿਐਨ ਤੇ ਮੁਲੰਕਣ ਕੀਤੇ ਜਾਣਗੇ। ਵੈਸ਼ਨਵ ਸੰਗੀਤ-ਪੱਧਤੀਆਂ, ਪੰਜਾਬ ਦੇ ਲੋਕ ਗਾਇਕਾਂ ਦੀ ਰਾਗ-ਰਚਨਾ, ਭਾਰਤੀ ਤੇ ਵਿਦੇਸ਼ੀ (ਖ਼ਾਸਕਰ ਈਰਾਨੀ ਤੇ ਸਾਮੀ) ਸੰਗੀਤ ਰਚਨਾ ਆਦਿ ਨਾਲ ਤੁਲਨਾਵਾਂ, ਸਮਾਨਤਾਵਾਂ ਤੇ ਵਿਰੋਧਤਾਈਆਂ ਦਾ ਲੇਖਾ-ਜੋਖਾ। ਫ਼ਾਰਸੀ (ਈਰਾਨੀ) ਜਾਂ ਦੱਖਣੀ ਰਾਗਾਂ ਦੇ ਵੇਰਵੇ, ਜਿਨ੍ਹਾਂ ਦੇ ਸੰਕੇਤ ਗੁਰਬਾਣੀ ਵਿੱਚ ਪ੍ਰਾਪਤ ਹਨ, ਉਨ੍ਹਾਂ ਦੀਆਂ ਵਰਤੋਂ-ਰੀਤਾਂ। ਇਸ ਸਭ ਕੁਝ ਦੇ ਸਿਧਾਂਤਕ ਤੇ ਵਿਵਹਾਰਕ

---

*੬. ਕੁਝ ਵੇਖੋ: ਸ਼ਮਸ਼ੇਰ ਸਿੰਘ ਅਸ਼ੋਕ (ਸੰਪਾ:) ਪੰਜਾਬੀ ਹੱਥ-ਲਿਖਤਾਂ ਦੀ ਸੂਚੀ (੨ ਭਾਗ), ਭਾਸ਼ਾ ਵਿਭਾਗ, ਪਟਿਆਲਾ-੧੯੬੧,੬੩, ਸਾਡਾ ਹੱਥ-ਲਿਖਤ ਪੰਜਾਬੀ ਸਾਹਿਤ, ਸਿੱਖ ਇਤਿਹਾਸ ਰੀਸਰਚ ਬੋਰਡ, ਅੰਮ੍ਰਿਤਸਰ-੧੯੬੮*
*Kirpal Singh, A catalogue of Punjabi Manuscripts, [in Khalsa College.] Khalsa College, Amritsar-1963*

*੭. ਬਹੁਤ ਸਾਰਾ ਸਾਡਾ ਸਾਹਿਤ ਘੱਲੂਘਾਰਿਆਂ, '੪੭, '੮੪, ਸਿਉਂਕ, ਹੜ੍ਹ, ਅਣਗਹਿਲੀ ਆਦਿ ਕਾਰਨ ਨਸ਼ਟ ਹੋ ਗਿਆ ਹੈ। (ਵਿਸਤ੍ਰਿਤ ਸਰਵੇ ਵੇਖੋ: ਗੁਰਮੇਲ ਸਿੰਘ, 'ਸਿੱਖ ਗ੍ਰੰਥਾਂ ਬਾਰੇ ਕੁਝ ਕਰਨ ਗੋਚਰੇ ਕੰਮ', ਸਿੰਘ ਸਭਾ ਪਤ੍ਰਿਕਾ, ਚੰਡੀਗੜ੍ਹ ਜੇਠ-ਸੰਮਤ ੫੩੮)*

*੮. ਜਿਵੇਂ ਭਾਈ ਕਾਨ੍ਹ ਸਿੰਘ ਨਾਭਾ 'ਤੇ ਗੁਰਮਤਿ ਮਾਰਤੰਡ (ਅੰਮ੍ਰਿਤਸਰ-੧੯੬੨) ਜਾਂ ਪ੍ਰੋ: ਪਿਆਰਾ ਸਿੰਘ ਪਦਮ ਨੇ ਸ੍ਰੀ ਗੁਰੂ ਗ੍ਰੰਥ ਵਿਚਾਰਕੋਸ਼ (ਪਟਿਆਲਾ-੧੯੬੯) ਤਿਆਰ ਕੀਤੇ ਸਨ।*

*੯. ਜਿਵੇਂ: ਡਾ. ਗੁਰਨਾਮ ਸਿੰਘ, ਆਦਿ ਗ੍ਰੰਥ ਰਾਗ-ਕੋਸ਼, ਪਵਿੱਤਰ ਪ੍ਰਮਾਣਿਕ ਪ੍ਰਕਾਸ਼ਨ, ਪਟਿਆਲਾ-੧੯੮੩*

*੧੦. ਗੁਰਮਤਿ ਸੰਗੀਤ ਉਤੇ ਹੁਣ ਤੱਕ ਖੋਜ, ਚੀਫ਼ ਖ਼ਾਲਸਾ ਦੀਵਾਨ, ਸ੍ਰੀ ਅੰਮ੍ਰਿਤਸਰ, ਮਿਤੀਹੀਨ।*

*੧੧. "Central Institute of Sikh Music", Exploring some Sikh themes, Singh brothers, Amritsar. 2006, P-167*

ਪੱਖਾਂ ਨੂੰ ਨਿਸ਼ਚਿਤ ਕਰਨ ਲਈ ਸਿਰਤੋੜ ਕੋਸ਼ਿਸ਼ਾਂ ਦੀ ਲੋੜ ਹੈ। ਗੁਰਬਾਣੀ ਰਾਗਾਂ ਦੀਆਂ ਸੁਰ-ਲਿੱਪੀਆਂ ਦੇ ਰਚਨਾ-ਢੰਗ ਤੇ ਸਿੱਖ ਰੀਤਾਂ ਦੇ ਪ੍ਰਸੰਗ ਵਿੱਚ ਇਨ੍ਹਾਂ ਨੂੰ ਵੇਖਣਾ, ਸਾਨੂੰ ਗੁਰਬਾਣੀ ਸੰਗੀਤ-ਸ਼ਾਸਤਰ ਦੇ ਨਿਰਮਾਣ ਵੱਲ ਲੈ ਕੇ ਜਾਵੇਗਾ। ਗੁਰਬਾਣੀ ਸੰਗੀਤ ਸ਼ਾਸਤਰ ਦੀ ਸਿਰਜਣਾ ਹੀ ਸਾਨੂੰ ਇਨ੍ਹਾਂ ਸਵਾਲਾਂ ਦਾ ਉੱਤਰ ਦੇਵੇਗੀ ਕਿ ਗੁਰਬਾਣੀ ਰਾਗਾਂ ਦੇ ਅਸਲ ਰੂਪ, ਬਣਤਰ, ਸੁਰਾਵਲੀ, ਸੁਰਾਂ ਦੇ ਆਪਸ ਵਿਚਲੇ ਸਬੰਧ, ਮਿਲਦੇ-ਜੁਲਦੇ ਨਾਵਾਂ ਵਾਲੇ ਰਾਗਾਂ ਦੇ ਭਾਰਤੀ ਸ਼ਾਸਤ੍ਰੀ ਸੰਗੀਤ ਗ੍ਰੰਥਾਂ ਵਿਚਲੇ ਸਰੂਪ, ਗੁਰੂ ਸਮਕਾਲੀ ਗ੍ਰੰਥਾਂ ਵਿਚਲੇ ਰੂਪ, ਹੁਣ ਤੱਕ ਕਾਲ ਤੇ ਸਥਾਨ ਦੇ ਲੰਮੇ ਵਖਰੇਵੇਂ ਨੇ ਪਾਏ ਅੰਤਰ; ਉਨ੍ਹਾਂ ਅੰਤਰਾਂ ਦੇ ਕਾਰਣ, ਸਾਜ਼ਾਂ ਦੀ ਵਰਤੋਂ, ਸਾਜ਼-ਵਰਤੋਂ ਦੇ ਬਦਲਦੇ ਰੂਪਾਂ ਨਾਲ ਆਉਂਦੀਆਂ ਤਬਦੀਲੀਆਂ, ਗਾਇਕ/ਸਰੋਤੇ ਦੇ ਪ੍ਰਭਾਵ, ਰਾਗੀ-ਰਬਾਬੀ-ਢਾਡੀ ਪੱਧਤੀਆਂ ਦੀਆਂ ਰੀਤਾਂ, ਵਾਰਾਂ-ਸਲੋਕ-ਪਉੜੀਆਂ ਗਾਉਣ ਦੇ ਪੁਰਾਤਨ (ਖਾਸ ਕਰ ਗੁਰੂ ਸਮਕਾਲੀ) ਢੰਗ, ਬਾਣੀ ਵਿਚਲੀਆਂ ਬਾਈ ਵਾਰਾਂ ਵਿਚੋਂ 9 ਵਾਰਾਂ ਦੀਆਂ ਧੁਨਾਂ ਦੇ ਅਸਲ ਸਰੂਪ[12], ਸਿੱਖ-ਕੀਰਤਨ ਦੇ ਸਮਾਨਾਂਤਰ ਚਲਦੀਆਂ ਹੋਰ ਗਾਇਕੀਆਂ (ਜਿਵੇਂ ਬਿਸ਼ਨੋਈਆਂ ਦੀ) ਆਦਿ ਨਾਲ ਤੁਲਨਾ, ਆਦਿ ਕੀ ਕੁਝ ਹੈ। ਅਜਿਹਾ ਕੁਝ ਕਰਨ ਨਾਲ ਹੀ ਸਿੱਖ/ਗੁਰਬਾਣੀ ਰਾਗ-ਰੀਤਾਂ ਦੀ ਬਣਤਰ/ਰਚਨਾ-ਵਿਧੀ ਦੇ ਤੱਤ ਨਿਖੇੜੇ ਜਾ ਸਕਣਗੇ। ਇਸ ਕਾਰਜ ਵਿੱਚ ਸੰਗੀਤ ਵਿਆਕਰਣ ਤੇ ਸੰਗੀਤ-ਨਿਰੁਕਤ ਦੀਆਂ ਵਿਗਿਆਨਕ ਲੀਹਾਂ ਵੀ ਕਾਇਮ ਹੋਣਗੀਆਂ।

ਗੁਰਬਾਣੀ ਸੰਗੀਤ ਦੀ ਸਿਰਜਣਾ ਪ੍ਰਕ੍ਰਿਆ ਵਿੱਚ ਸੁਰ, ਰਾਗ, ਤਾਲ, ਅਸਤ, ਨ੍ਰਿਤ, ਭਾਵ, ਅਰਥ ਆਦਿ ਬਹੁਤ ਕੁਝ ਸ਼ਾਮਿਲ ਹੈ, ਇਥੇ ਤਾਂ ਕੇਵਲ ਅਸੀਂ ਤੁਛ ਬੁੱਧੀ ਅਨੁਸਾਰ ਇਸ਼ਾਰਾ ਕਰਨ ਦੇ ਸਮਰੱਥ ਹੀ ਹੋ ਸਕੇ ਹਾਂ, ਕਿੰਨਾ ਚੰਗਾ ਹੋਵੇ ਕਿ ਜੇਕਰ ਕੋਈ ਬਾਣੀ-ਸੰਗੀਤ ਦੀ ਗੰਭੀਰ ਸੋਝੀ ਰੱਖਣ ਵਾਲਾ ਗੁਰੂ-ਪਿਆਰਾ ਘੱਟੋ ਘੱਟ ਇਸੇ 'ਇਸ਼ਟ' ਨੂੰ ਹੀ ਚਰਚਿਤ ਕਰਕੇ ਸਿਆਣੇ ਸੰਗੀਤਾਚਾਰੀਆਂ ਦਾ ਇਧਰ ਧਿਆਨ ਦਿਵਾ ਦੇਵੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ 300 ਸਾਲਾ ਗੁਰਤਾਗੱਦੀ ਵਿਚਲੇ ਸਮਾਗਮਾਂ ਵਿੱਚ ਇਸ ਤਰ੍ਹਾਂ ਦੀ ਸੇਵਾ-ਅਹੂਤੀ ਪਾਵੇ।

**ਅੰਤਿਕਾ-1**

ਗੁਰਬਾਣੀ-ਸੰਗੀਤ ਸਬੰਧੀ ਵਿਉਂਤਬੱਧ ਤਥਾ ਸਿਲਸਲੇਵਾਰ ਖੋਜ ਦਾ ਮੁੱਢ ਡਾ. ਚਰਨ ਸਿੰਘ ਜੀ ਦੀ ਰਚਨਾ 'ਬਾਣੀ ਬਿਓਰਾ' ਨਾਲ ਬੱਝਿਆ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਮਹਾਨ ਕੋਸ਼' ਵਿੱਚ ਗੁਰਬਾਣੀ ਦੇ 31 ਰਾਗਾਂ ਤੋਂ ਇਲਾਵਾ ਸੰਗੀਤ ਨਾਲ ਸਬੰਧਿਤ ਬਹੁਤ ਸਾਰੇ ਸ਼ਾਸਤ੍ਰੀ ਸੰਬੋਧਾਂ ਨੂੰ ਵੀ ਖੋਲ੍ਹਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਿਤ ਦੋ ਭਾਗਾਂ ਵਿੱਚ ਗੁਰਬਾਣੀ ਸੰਗੀਤ ਪੁਸਤਕ ਦਾ ਵਿਸ਼ੇਸ਼ ਜ਼ਿਕਰਯੋਗ ਸਥਾਨ ਹੈ। ਕਮੇਟੀ ਨੇ ਪ੍ਰੋ: ਕਰਤਾਰ ਸਿੰਘ ਜੀ ਦੀਆਂ ਵੀ ਕੁਝ ਪੁਸਤਕਾਂ (ਜਿਵੇਂ ਗੁਰੂ ਅੰਗਦ ਦੇਵ ਜੀ ਸੰਗੀਤ ਦਰਪਣ-2009) ਪ੍ਰਕਾਸ਼ਿਤ ਕੀਤੀਆਂ ਹਨ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ

*੧੨. ਅਜਿਹਾ ਤਾਂ ਸੰਭਵ ਹੈ ਕਿ ਜੇਕਰ 'ਧੁਨਾਂ' ਦੇ ਸੰਕੇਤਕ ਵਾਰ-ਪਾਠ ਸੰਪੂਰਨ ਪ੍ਰਾਪਤ ਹੋਣ, ਹੁਣ ਤੱਕ ਅਸੀਂ ਸਿਰਫ਼ ਪੰਡਿਤ ਤਾਰਾ ਸਿੰਘ ਨਰੋਤਮ (ਗੁਰੂ ਗਿਰਾਂਰਥ ਕੋਸ਼, ੨-ਭਾਗ, ਪੱਥਰ ਛਾਪਾ, ਪਟਿਆਲਾ-੧੮੯੫) ਜੀ ਦੁਆਰਾ ਦਿੱਤੀਆਂ/ਲੱਭੀਆਂ ਧੁਨੀ ਵਾਰ-ਪਾਠ ਵੰਨਗੀਆਂ ਉਤੇ ਹੀ ਨਿਰਭਰ ਹਾਂ।*

(ਸਵਰਗੀ ਡਾ. ਤਾਰਨ ਸਿੰਘ ਜੀ ਦੇ ਉੱਦਮ ਸਦਕਾ) ਗੁਰਬਾਣੀ ਕੀਰਤਨ ਦੇ ਜਿੱਥੇ ਅਨੇਕਾਂ ਟੇਪ ਰੀਕਾਰਡ ਕਰਕੇ ਸੰਭਾਲੇ ਗਏ (ਹੁਣ ਰਬਾਬੀ ਭਾਈ ਗੁਲਾਮ ਮੁਹੰਮਦ ਚਾਂਦ ਦੇ ਸ਼ਬਦ ਕੀਰਤਨ ਦੀਆਂ ਸੀ-ਡੀਜ਼ ਵੀ ਤਿਆਰ ਕੀਤੀਆਂ ਗਈਆਂ ਹਨ), ਉਥੇ ਕਾਫ਼ੀ ਸਾਰੀਆਂ ਖੋਜ ਭਰਪੂਰ ਪੁਸਤਕਾਂ ਵੀ ਤਿਆਰ ਕੀਤੀਆਂ/ਕਰਵਾਈਆਂ ਹਨ, ਜਿਨ੍ਹਾਂ ਵਿੱਚ ਭਾਈ ਅਵਤਾਰ ਸਿੰਘ ਰਾਗੀ ਤੇ ਭਾਈ ਗੁਰਚਰਨ ਸਿੰਘ ਰਾਗੀ ਦੁਆਰਾ ਦੋ ਭਾਗਾਂ ਵਿੱਚ ਤਿਆਰ ਕੀਤੇ ਗ੍ਰੰਥ ਗੁਰਬਾਣੀ ਸੰਗੀਤ ਪ੍ਰਾਚੀਨ ਰੀਤ ਰਤਨਾਵਲੀ ਦਾ ਵਿਸ਼ੇਸ਼ ਥਾਂ ਹੈ। ਇਸ ਤੋਂ ਇਲਾਵਾ ਪ੍ਰੋ. ਗੁਰਨਾਮ ਸਿੰਘ (ਗੁਰਮਤਿ ਸੰਗੀਤ ਪ੍ਰਬੰਧ ਤੇ ਪਾਸਾਰ) ਅਤੇ ਪ੍ਰੋ: ਤਾਰਾ ਸਿੰਘ ਦੀਆਂ ਵੱਖ-ਵੱਖ ਗੁਰੂ ਸਾਹਿਬਾਨ ਸੰਬੰਧੀ ਤਿਆਰ ਪੁਸਤਕਾਂ (ਜਿਵੇਂ ਸ੍ਰੀ ਗੁਰੂ ਤੇਗ ਬਹਾਦੁਰ ਰਾਗ ਰਤਨਾਵਲੀ, ਗੁਰੂ ਰਾਮਦਾਸ ਰਾਗ ਰਤਨਾਵਲੀ ਆਦਿ) ਵੀ ਜ਼ਿਕਰਯੋਗ ਹਨ।

ਸੰਗੀਤ ਸੰਬੰਧੀ ਗੁਰਮਤਿ ਦੇ ਦ੍ਰਿਸ਼ਟੀ-ਕੋਣ ਤੋਂ ਕੰਮ ਕਰਨ ਵਾਲੇ ਸੱਜਣਾਂ ਵਿੱਚ ਪ੍ਰੋ: ਦਰਸ਼ਨ ਸਿੰਘ, ਪ੍ਰੋ: ਗੁਰਦਿਆਲ ਸਿੰਘ ਅਤੇ ਭਾਈ ਦਿਆਲ ਸਿੰਘ ਦਿੱਲੀ ਆਦਿ ਦਾ ਨਾਂ ਵੀ ਮਹੱਤਾਯੋਗ ਹੈ, ਜਿਨ੍ਹਾਂ ਕੁਝ ਚੋਣਵੇਂ ਰਾਗਾਂ ਦੀ ਜਾਣਕਾਰੀ ਤੇ ਸੁਰਾਵਲੀਆਂ ਤਿਆਰ ਕਰਵਾਈਆਂ ਸਨ। ਸਿੱਖ ਸੰਗੀਤ ਵਿਦਿਆ ਵਿੱਚ ਸਵਰਗੀ ਡਾ. ਦੇਵਿੰਦਰ ਸਿੰਘ ਵਿਦਿਆਰਥੀ ਦੇ ਕੀਤੇ ਗੰਭੀਰ ਤੇ ਉਤਸ਼ਾਹਜਨਕ ਕਾਰਜਾਂ (ਜਿਵੇਂ: ਕੀਰਤਨ ਸੰਦਰਭ ਅਤੇ ਸਰੂਪ; ਸ਼ਾਸਤ੍ਰੀ ਸੰਗੀਤ ਦੇ ਇਤਿਹਾਸ ਵਿੱਚ ਸਿੱਖ ਸੰਗੀਤ ਦਾ ਵਿਕਾਸ; ਗੁਰਬਾਣੀ ਦੇ ਰਾਗ: ਸੰਬੋਧ ਅਤੇ ਸਾਰਥਕਤਾ ਆਦਿ) ਦਾ ਆਪਣਾ ਥਾਂ ਹਮੇਸ਼ਾਂ ਬਣਿਆ ਰਹੇਗਾ।

ਗੁਰਬਾਣੀ ਸੰਗੀਤ ਦੇ ਵਿਵਹਾਰਕ ਤੇ ਅਕਾਦਮਿਕ ਸਕੂਲ ਵਿੱਚ ਜਵੱਦੀ ਟਕਸਾਲ ਲੁਧਿਆਣਾ ਦੇ ਹਿੱਸੇ ਨੂੰ ਵਿਸਾਰਿਆ ਨਹੀਂ ਜਾ ਸਕਦਾ। ਸੰਸਥਾ ਵਲੋਂ ਪ੍ਰਕਾਸ਼ਿਤ ਵਿਸਮਾਦੁ ਨਾਦ ਜਰਨਲ ਦੇ ਵਿਸ਼ੇਸ਼-ਅੰਕਾਂ ਵਿਚਲੇ ਲੇਖ ਗੁਰਬਾਣੀ ਸੰਗੀਤ ਸ਼ਾਸਤਰ ਦੀਆਂ ਮੁੱਢਲੀਆਂ ਪੈੜਾਂ ਹਨ। ਚੰਡੀਗੜ੍ਹ ਤੋਂ ਪ੍ਰੋ. ਜਾਗੀਰ ਸਿੰਘ ਵੱਲੋਂ ਭੇਟਾ ਰਹਿਤ ਕੱਢਿਆ ਜਾਂਦਾ ਮਾਸਿਕ ਰਸਾਲਾ ਅੰਮ੍ਰਿਤ ਕੀਰਤਨ ਵੀ ਆਪਣਾ ਵਿਤ-ਮੂਜ਼ਬ ਹਿੱਸਾ ਪਾ ਰਿਹਾ ਹੈ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਸਥਾਪਿਤ 'ਗੁਰਮਤਿ ਸੰਗੀਤ ਚੇਅਰ' ਨਾਲ ਗੁਰਮਤਿ ਸੰਗੀਤ ਨੂੰ ਅਕਾਦਮਿਕ ਜਗਤ ਵਿੱਚ ਜਾਣ-ਪਛਾਣ ਤੇ ਮਾਣਤਾ ਮਿਲ ਗਈ ਹੈ ਤੇ ਇਸ ਚੇਅਰ ਤੋਂ ਸਿੱਖ ਜਗਤ ਨੂੰ ਵੱਡੀਆਂ ਆਸਾਂ ਹਨ।

ਉਪਰੋਕਤ ਕੀਤਾ ਅਤਿ ਸੰਖੇਪ ਸਰਵੇਖਣ ਜਿਥੇ ਇਹ ਦਸਦਾ ਹੈ ਕਿ ਗੁਰਬਾਣੀ ਸੰਗੀਤ ਦਾ ਖੋਜ-ਖੇਤਰ ਉਕਾ ਹੀ ਖਾਲੀ ਨਹੀਂ, ਉਥੇ ਇਹ ਵੀ ਦਸਦਾ ਹੈ ਕਿ ਅਸੀਂ ਅਜੇ ਮੁੱਢਲੇ ਪੜਾਅ ਉਤੇ ਹੀ ਹਾਂ। ਕਿਸੇ ਚੰਗੇ ਸੰਗੀਤਾਚਾਰੀਆ ਨੂੰ ਗੁਰਮਤਿ ਸੰਗੀਤ ਉਪਰ ਹੋਈ ਹੁਣ ਤੱਕ ਦੀ ਖੋਜ ਬਾਰੇ 'ਸੰਦਰਭ ਗ੍ਰੰਥ' ਰਚਣਾ ਚਾਹੀਦਾ ਹੈ ਤਾਂ ਕਿ ਖੋਜਾਰਥੀ, ਹੋਏ ਕਾਰਜਾਂ ਦੇ ਲਾਭ ਨਾਲ ਦੁਹਰਾ ਤੋਂ ਬਚਦੇ ਹੋਏ ਅਗਲੇਰੇ ਕਦਮ ਸੌਖੇ ਪੁੱਟ ਸਕਣ।



# ਸੈਂਟਰਲ ਖ਼ਾਲਸਾ ਯਤੀਮਖਾਨੇ ਦੀ ਗੁਰਮਤਿ ਸੰਗੀਤ ਨੂੰ ਦੇਣ

*—ਸ੍ਰ: ਭਾਗ ਸਿੰਘ ਅਣਖੀ •*

ਸੈਂਟਰਲ ਖ਼ਾਲਸਾ ਯਤੀਮਖਾਨਾ, (ਚੀਫ਼ ਖ਼ਾਲਸਾ ਦੀਵਾਨ) ਅੰਮ੍ਰਿਤਸਰ ਸਮਾਜ ਸੇਵੀ ਅਤੇ ਮਨੁੱਖਤਾ ਦੀ ਭਲਾਈ ਵਾਲੇ ਖੇਤਰ ਵਿੱਚ ਯਤਨਸ਼ੀਲ ਬਹੁਤ ਪੁਰਾਣੀ ਸੰਸਥਾ ਹੈ। ਇਸ ਦੀ ਅਰੰਭਤਾ ਇਕ ਕਿਰਾਏ ਦੇ ਕਮਰੇ ਵਿੱਚ ਸਰਦਾਰ ਹਰਬੰਸ ਸਿੰਘ ਅਟਾਰੀ ਵੱਲੋਂ ਸਿੰਧ ਵਿੱਚ ਪ੍ਰਚਾਰ ਕਰਦੇ ਹੋਏ ਇਕ ਬੇਸਹਾਰਾ ਬੱਚੇ ਨਾਲ ਹੋਈ। ਸਰਦਾਰ ਸੁੰਦਰ ਸਿੰਘ ਮਜੀਠੀਆ, ਭਾਈ ਵੀਰ ਸਿੰਘ ਜੀ ਤੇ ਸਰਦਾਰ ਤਿਰਲੋਚਨ ਸਿੰਘ ਨੇ ਭਰਪੂਰ ਸਹਿਯੋਗ ਦਿੱਤਾ। ਅੱਜ ਇਹ ਸੰਸਥਾ ਪੰਜ ਏਕੜ ਵਿੱਚ ਆਪਣੀ ਇਕ ਨਿਵੇਕਲੀ ਦਿੱਖ ਬਣਾਏ ਹੋਏ ਇਕ ਸ਼ਾਨਦਾਰ ਇਮਾਰਤ ਦਾ ਰੂਪ ਹੈ ਜਿਸ ਵਿੱਚ ਲਗਭਗ 350 ਦੇ ਕਰੀਬ ਬੇਸਹਾਰਾ ਬੱਚੇ ਪਰਵਰਿਸ਼ ਪਾ ਕੇ ਆਪਣੀ ਤਾਲੀਮ ਦੇ ਨਾਲ ਰੋਜ਼ੀ ਰੋਟੀ ਦੇ ਸਮਰੱਥ ਹੋ ਰਹੇ ਹਨ। ਇਸ ਸੰਸਥਾ ਦੇ ਮੁੱਢਲੇ ਮੈਂਬਰ ਇੰਚਾਰਜ ਸਰਦਾਰ ਹਰਬੰਸ ਸਿੰਘ ਜੀ ਅਟਾਰੀ ਸਨ।

ਦਾਸ ਨੇ 1973 ਵਿੱਚ ਇਸ ਸੰਸਥਾ ਦੀ ਜ਼ਿੰਮੇਵਾਰੀ ਮੈਂਬਰ ਇੰਚਾਰਜ ਵਜੋਂ ਸੰਭਾਲੀ। ਸੰਸਥਾ ਦੀ ਉਨਤੀ, ਵਿਕਾਸ ਅਤੇ ਚੜ੍ਹਦੀ ਕਲਾ ਵਿੱਚ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼, ਉੱਘੇ ਸੰਤਾਂ, ਮਹਾਂਪੁਰਸ਼ਾਂ, ਕਥਾਕਾਰਾਂ ਅਤੇ ਭਾਈ ਵੀਰ ਸਿੰਘ ਵਰਗੀ ਰੱਬੀ ਰੂਹ ਦਾ ਆਸ਼ੀਰਵਾਦ ਅਤੇ ਯੋਗਦਾਨ ਰਿਹਾ ਹੈ, ਜਿਨ੍ਹਾਂ ਦੀ ਚਰਨ ਛੋਹ ਅੱਜ ਵੀ ਇਸ ਸੰਸਥਾ ਵਿਖੇ ਵਿਦਮਾਨ ਹੈ।

ਸੈਂਟਰਲ ਖ਼ਾਲਸਾ ਯਤੀਮਖਾਨਾ ਦੀ ਦਿੱਖ ਸੰਵਾਰਨ ਅਤੇ ਨਿਆਸਰਿਆਂ ਦਾ ਆਸਰਾ ਬਣਨ ਲਈ ਦੇਸ਼ ਵਾਸੀਆਂ ਤੇ ਪਰਦੇਸ਼ ਵਿੱਚ ਬੈਠੇ ਦਾਨੀ ਸੱਜਣਾਂ ਦਾ ਬਹੁਤ ਹੀ ਯੋਗਦਾਨ ਹੈ। ਇਥੋਂ ਦੇ ਵਸਨੀਕ ਵਿਦਿਆਰਥੀ ਸੰਸਥਾਂ ਦੇ ਅੰਦਰ ਹੀ ਸਥਾਪਿਤ ਗੁਰਦੁਆਰਾ ਸਾਹਿਬ ਵਿੱਚ ਰੋਜ਼ਾਨਾ ਇਕੱਤਰ ਹੋ ਕੇ ਅਕਾਲ ਪੁਰਖ ਨਾਲ ਜੁੜਦੇ ਹਨ ਅਤੇ ਸਰਬੱਤ ਦੇ ਭਲੇ ਲਈ ਅਰਜ਼ੋਈਆਂ ਕਰਦੇ ਹਨ। ਸਰਦਾਰ ਊਧਮ ਸਿੰਘ ਜਿਸ ਨੂੰ ਦੇਸ਼ ਕੌਮ ਲਈ ਸ਼ਹੀਦ ਹੋਣ ਵਾਲਾ ਯੋਧਾ ਸਵੀਕਾਰਿਆ ਹੈ। ਸ੍ਰ. ਇਸੇ ਸੰਸਥਾ ਵਿੱਚ ਹੀ ਪਰਵਰਿਸ਼ ਪਾ ਕੇ ਅਤੇ ਅਨੁਸ਼ਾਸ਼ਨ ਦਾ ਪਾਲਣ ਕਰਦਿਆਂ 31 ਜੁਲਾਈ 1940 ਨੂੰ ਸ਼ਹਾਦਤ ਦਾ ਜਾਮ ਪੀ ਗਿਆ। ਇਸ ਆਸ਼ਰਮ ਵਿੱਚੋਂ ਹੀ ਪ੍ਰਿੰਸੀਪਲ ਸਰਮੁਖ ਸਿੰਘ ਅਮੋਲ ਵਰਗੇ ਨਾਮਵਰ ਤੇ ਉੱਘੇ ਸਾਹਿਤਕਾਰ ਪੈਦਾ ਹੋਏ ਹਨ। ਇਸ ਆਸ਼ਰਮ ਦੇ ਹੋਣਹਾਰ ਬੱਚਿਆਂ ਨੇ ਕੌਮੀ ਕੌਮਾਂਤਰੀ ਪੱਧਰ ਉੱਪਰ ਵੱਖ-ਵੱਖ ਖੇਤਰਾਂ ਵਿੱਚ ਮੱਲਾਂ ਮਾਰੀਆਂ ਹਨ। ਸੈਂਟਰਲ ਖ਼ਾਲਸਾ ਯਤੀਮਖਾਨੇ ਦੇ ਬਹੁਪੱਖੀ ਵਿਕਾਸ ਲਈ ਦਾਸ ਨੇ ਹਰ ਸੰਭਵ ਅਤੇ ਅਸੰਭਵ ਯਤਨ ਕਰਕੇ ਅਕਾਲ ਪੁਰਖ

*• ਆਨਰੇਰੀ ਸਕੱਤਰ ਚੀਫ ਖ਼ਾਲਸਾ ਦੀਵਾਨ ਅੰਮ੍ਰਿਤਸਰ।*

ਦੀ ਮੇਹਰ ਸਦਕਾ ਇਸਦੇ ਭਵਿੱਖ ਨੂੰ ਸੰਵਾਰਨ ਲਈ ਮਨੋਂ ਤਨੋਂ ਸੇਵਾ ਕੀਤੀ ਹੈ। ਸੰਸਥਾ ਵਿੱਚ ਬੱਚਿਆਂ ਦੇ ਸਰਵਪੱਖੀ ਵਿਕਾਸ, ਮਾਨਸਿਕ, ਸਰੀਰਕ ਅਤੇ ਆਤਮਿਕ ਸਾਧਨਾਂ ਅਨੁਸਾਰ ਯੋਗ ਪ੍ਰਬੰਧ ਕੀਤਾ ਗਿਆ ਹੈ। ਇਸ ਆਸ਼ਰਮ ਨੂੰ ਮੌਜੂਦਾ ਸਥਿਤੀ ਤੱਕ ਪਹੁੰਚਣ ਲਈ ਅਣਥੱਕ ਯਤਨ ਕਰਨੇ ਪਏ। ਦਾਸ ਖੁਦ ਇਕ ਯਤੀਮ ਬੱਚਾ ਸੀ ਜਿਸ ਨੂੰ ਡੇਰਾ ਸੰਤ ਰਾੜਾ ਸਾਹਿਬ ਵਿਖੇ ਰਹਿੰਦਿਆਂ ਆਪਣੇ ਬਚਪਨ ਦੇ ਖੇਡਣ ਵਾਲੇ ਦਿਨਾਂ ਵਿੱਚੋਂ ਸੰਘਰਸ਼ ਮਈ ਜੀਵਨ ਬਤੀਤ ਕਰਨਾ ਪਿਆ। ਆਪਣੇ ਅਨਾਥਾਂ ਵਾਲੇ ਜੀਵਨ ਦੀਆਂ ਮੁਸ਼ਕਿਲਾਂ ਨੂੰ ਮਹਿਸੂਸ ਕਰਦਿਆਂ ਹੋਇਆਂ ਆਸ਼ਰਮ ਦੇ ਬੱਚਿਆਂ ਲਈ ਉਹ ਹਰ ਸਹੂਲਤ ਉਪਲੱਬਧ ਕਰਨ ਲਈ ਯਤਨਸ਼ੀਲ ਹਾਂ, ਜਿਸ ਨਾਲ ਬੇਸਹਾਰਾ ਬੱਚਿਆਂ ਦਾ ਭਵਿੱਖ ਸੰਵਰ ਸਕੇ। ਇਸ ਆਸ਼ਰਮ ਅੰਦਰ ਗੁਰੂ ਗੋਬਿੰਦ ਸਿੰਘ ਬਾਲ ਭਵਨ, ਲੰਗਰ ਹਾਲ, ਡਿਸਪੈਂਸਰੀ, ਗੁਰੂ ਹਰਿਗੋਬਿੰਦ ਸਟੇਡੀਅਮ, ਪਾਣੀ ਵਾਲੀ ਟੈਂਕੀ, ਭਾਈ ਨੰਦ ਲਾਲ ਹਾਲ, ਭਾਈ ਵੀਰ ਸਿੰਘ ਗੁਰਮਤਿ ਵਿਦਿਆਲਾ, ਸੂਰਮਾ ਸਿੰਘ ਆਸ਼ਰਮ, ਸੁੰਦਰ ਪਾਰਕਾਂ, ਰੰਗੀਨ ਲਾਇਟਾਂ, ਸ਼ਹੀਦ ਊਧਮ ਸਿੰਘ ਲਾਇਬ੍ਰੇਰੀ, ਭਾਈ ਘਨਈਆ ਜੀ ਰਿਹਾਇਸ਼ੀ ਬਲਾਕ ਅਤੇ ਹੁਣੇ-ਹੁਣੇ ਤਿਆਰ ਕਰਵਾਏ ਗਏ ਨਿਵੇਕਲੀ ਦਿੱਖ ਵਾਲੇ ਤੰਤੀ ਸਾਜ਼ਾਂ ਮਿਊਜ਼ੀਅਮ, ਭਾਈ ਸਮੁੰਦ ਸਿੰਘ ਰਾਗੀ ਰਿਆਜ਼ ਹਾਲ, ਗੁਰਦੁਆਰੇ ਦਾ ਨਵੀਨੀਕਰਨ, ਸਿਮਰਨ ਕੇਂਦਰ, ਗੈਸਟ ਹਾਊਸ, ਕੰਪਿਊਟਰ ਸਿੱਖਿਆ ਦਾ ਕੇਂਦਰ, ਪੁਰਾਤਨ ਬੀੜਾਂ ਦੀ ਸੰਭਾਲ ਅਤੇ ਆਸ਼ਰਮ ਦੇ ਅੰਦਰ ਹੀ ਬੱਚਿਆਂ ਨੂੰ ਵਿਦਿਆ ਲਈ ਸ਼ਹੀਦ ਊਧਮ ਸਿੰਘ ਮੈਮੋਰੀਅਲ ਹਾਈ ਸਕੂਲ ਨਿਵੇਕਲੀ ਖਿੱਚ ਦਾ ਕੇਂਦਰ ਹਨ।

ਸੰਸਥਾ ਦੇ ਵਰਤਮਾਨ ਸੁਪਰਡੈਂਟ ਡਾ. ਬਲਬੀਰ ਸਿੰਘ ਸੈਣੀ ਰਿਟਾ: ਪ੍ਰਿੰਸੀਪਲ ਹਨ। ਸੰਸਥਾ ਦੀਆਂ ਪ੍ਰਸ਼ਾਸਨਿਕ ਤੇ ਪ੍ਰਬੰਧਕੀ ਜ਼ਿੰਮੇਵਾਰੀਆਂ ਪੂਰੀ ਤਨਦੇਹੀ ਨਾਲ ਨਿਭਾਅ ਰਹੇ ਹਨ। ਆਸ਼ਰਮ ਵਿੱਚ ਰਹਿੰਦੇ ਬੱਚਿਆਂ ਦੇ ਖਾਣ-ਪੀਣ, ਪੜ੍ਹਾਈ, ਯੂਨੀਫ਼ਾਰਮ, ਸਫ਼ਾਈ ਅਤੇ ਅਨੁਸ਼ਾਸਨ ਦੀ ਜ਼ਿੰਮੇਵਾਰੀ ਚਾਰ ਹਾਊਸ ਮਾਸਟਰਾਂ ਦੇ ਸਪੁਰਦ ਹੈ ਜੋ ਕਿ ਆਪਣੀਆਂ ਜ਼ਿੰਮੇਵਾਰੀਆਂ ਬਾ-ਖ਼ੂਬੀ ਨਿਭਾਅ ਰਹੇ ਹਨ। ਛੋਟੇ ਬੱਚਿਆਂ ਨੂੰ ਇਸ਼ਨਾਨ ਕਰਵਾਉਣ ਅਤੇ ਤਿਆਰ ਕਰਨ ਦੀ ਜ਼ਿੰਮੇਵਾਰੀ ਹਾਊਸ ਮਦਰਜ਼ ਦੀ ਹੈ। ਸੰਸਥਾ ਵਿੱਚ ਸੁਪਰਵਿਜ਼ਨ ਦਾ ਕੰਮ ਮੈਡਮ ਜਸਬੀਰ ਕਰਦੀ ਹੈ।

ਸੰਸਥਾ ਵਲੋਂ ਹਰ ਸਾਲ ਵੱਖ-ਵੱਖ ਵਿਸ਼ਿਆਂ ’ਤੇ ਵਿਸ਼ੇਸ਼ ਸੋਵੀਨਰ ਪ੍ਰਕਾਸ਼ਿਤ ਕੀਤਾ ਜਾਂਦਾ ਹੈ ਜੋ ਕਿ ਆਸ਼ਰਮ ਲਈ ਇਕ ਆਮਦਨ ਦੇ ਸਾਧਨ ਦਾ ਹਿੱਸਾ ਵੀ ਹੈ। ਆਸ਼ਰਮ ਨੂੰ ਵਧੀਆ ਢੰਗ ਨਾਲ ਚਲਾਉਣ ਲਈ ਆਸ਼ਰਮ ਦੇ ਸਟਾਫ਼ ਦਾ ਬਹੁਤ ਯੋਗਦਾਨ ਹੈ। ਦਾਸ ਉਹਨਾਂ ਸਮੂਹ ਦਾਨੀ ਸੱਜਣਾ, ਮਹਾਂਪੁਰਸ਼ਾਂ ਅਤੇ ਸਹਿਯੋਗੀਆ ਦਾ ਰਿਣੀ ਹੈ ਜੋ ਇਸ ਆਸ਼ਰਮ ਲਈ ਤਨ, ਮਨ, ਧਨ ਦਾ ਸਹਿਯੋਗ ਦਿੰਦੇ ਹਨ। ਦਾਸ ਅਕਾਲ ਪੁਰਖ ਅੱਗੇ ਅਰਦਾਸ ਕਰਦਾ ਹੈ ਕਿ ਇਹਨਾਂ ਸਾਰੇ ਸਹਿਯੋਗੀਆ ਨੂੰ ਇਸੇ ਤਰ੍ਹਾਂ ਆਸ਼ਰਮ ਨਾਲ ਨਿਰੰਤਰ ਜੋੜ ਕੇ ਚੜ੍ਹਦੀ ਕਲਾ ਵਿੱਚ ਰੱਖੇ ਅਤੇ ਦਾਸ ਨੂੰ ਆਪਣੀ ਅਪਾਰ ਬਖਸ਼ਿਸ਼ ਸਦਕਾ ਜੋ ਇਸ ਆਸ਼ਰਮ ਦੀ ਸੇਵਾ ਬਖ਼ਸ਼ੀ ਹੈ ਆਪ ਸਹਾਈ ਹੋ ਕੇ ਕਰਵਾਉਂਦਾ ਰਹੇ।

*ਜਿਸ ਕੈ ਮਸਤਕਿ ਕਰਮੁ ਹੋਇ ਸੋ ਸੇਵਾ ਲਾਗਾ ॥*
*ਜਿਸੁ ਗੁਰ ਮਿਲਿ ਕਮਲੁ ਪ੍ਰਗਾਸਿਆ ਸੋ ਅਨਦਿਨੁ ਜਾਗਾ ॥* (ਅੰਗ ੯੬੪)

1979 ਵਿੱਚ ਭਾਈ ਵੀਰ ਸਿੰਘ ਜੀ ਨੂੰ ਸਮਰਪਿਤ ਭਾਈ ਵੀਰ ਸਿੰਘ ਗੁਰਮਤਿ ਵਿਦਿਆਲੇ ਦੀ ਸਥਾਪਨਾ ਕੀਤੀ ਗਈ। ਜਿਸ ਵਿੱਚ ਤਿੰਨ ਸਾਲਾਂ ਦੇ ਗੁਰਮਤਿ ਵਿਦਿਆਲੇ 'ਚ ਸੰਗੀਤ ਕੋਰਸ ਤੋਂ ਇਲਾਵਾ ਸਿੱਖ ਇਤਿਹਾਸ, ਗੁਰਬਾਣੀ, ਗੁਰਬਾਣੀ ਸੰਥਿਆ, ਦੂਜੇ ਧਰਮਾਂ ਨਾਲ ਤੁਲਨਾਤਮਿਕ ਅਧਿਐਨ, ਸਿੱਖ ਸਿਧਾਂਤ, ਰਹਿਤ ਮਰਯਾਦਾ ਤੋਂ ਇਲਾਵਾ ਤੰਤੀ ਸਾਜ਼, ਤਬਲਾ ਅਤੇ ਸੰਗੀਤ ਦੀ ਸਿਖਲਾਈ ਉੱਘੇ ਉਸਤਾਦਾਂ ਦੁਆਰਾ ਦਿੱਤੀ ਜਾਂਦੀ ਹੈ। ਕਥਾ, ਗੁਰਮਤਿ ਲੈਕਚਰਾਂ ਵਿੱਚ ਵਿਦਿਆਰਥੀਆਂ ਨੂੰ ਨਿਪੁੰਨ ਕੀਤਾ ਜਾਂਦਾ ਹੈ। ਵਿਦਿਆਲੇ ਵਿੱਚ ਹੀ ਤੰਤੀ ਸਾਜ਼ਾਂ ਨਾਲ ਸਬੰਧਿਤ ਗੁਰਮਤਿ ਸੰਗੀਤ ਵਰਕਸ਼ਾਪਾਂ ਸਾਲ ਵਿੱਚ ਦੋ ਵਾਰੀ ਲਗਾਈਆਂ ਜਾਂਦੀਆਂ ਹਨ ਜਿਸ ਵਿੱਚ ਤੰਤੀ ਸਾਜ਼ਾਂ ਨਾਲ ਸਬੰਧਿਤ ਮਾਹਰ ਉਸਤਾਦਾਂ ਨੂੰ ਵਿਦਿਆਰਥੀਆਂ ਦੇ ਰੂ-ਬ-ਰੂ ਕਰਵਾਇਆ ਜਾਂਦਾ ਹੈ। ਸਬੰਧਿਤ ਵਿਸ਼ੇ ਸਬੰਧੀ ਲੈਕਚਰ ਵੀ ਕਰਵਾਏ ਜਾਂਦੇ ਹਨ। ਇਸ ਵਿਦਿਆਲੇ ਤੋਂ ਸਿੱਖਿਆ ਪ੍ਰਾਪਤ ਵਿਦਿਆਰਥੀ ਦੇਸ਼ਾਂ-ਵਿਦੇਸ਼ਾਂ ਵਿੱਚ ਸੇਵਾ ਨਿਭਾਅ ਰਹੇ ਹਨ। ਕੀਰਤਨ ਤੋਂ ਭਾਵ ਹੈ ਪ੍ਰਮਾਤਮਾ ਦੇ ਗੁਣਾਂ ਦਾ ਜਸ ਗਾਉਣਾ। ਗੁਰੂ ਨਾਨਕ ਪਾਤਸ਼ਾਹ ਨੇ ਰੱਬੀ ਸੁਨੇਹੇ ਨੂੰ ਮਨੁੱਖਤਾ ਤੱਕ ਪਹੁੰਚਾਉਣ ਲਈ ਕੀਰਤਨ ਦੀ ਵਿਧੀ ਨੂੰ ਪ੍ਰਮੁੱਖਤਾ ਦਿੱਤੀ। ਗੁਰੂ ਸਾਹਿਬ ਨੇ ਧਰਮਸ਼ਾਲਾਵਾਂ ਅਤੇ ਘਰਾਂ 'ਚ ਕੀਰਤਨ ਦੀ ਮਰਿਆਦਾ ਸ਼ੁਰੂ ਕਰਵਾਈ। ਭਾਈ ਗੁਰਦਾਸ ਜੀ ਫੁਰਮਾਣ ਕਰਦੇ ਹਨ :

*ਘਰਿ ਘਰਿ ਅੰਦਰਿ ਧਰਮਸ਼ਾਲ ਹੋਵੈ*
*ਕੀਰਤਨੁ ਸਦਾ ਵਿਸੋਆ।*

ਸ੍ਰੀ ਗੁਰੂ ਨਾਨਕ ਪਾਤਸ਼ਾਹ ਤੋਂ ਬਾਅਦ ਦੂਜੇ, ਤੀਜੇ, ਚੌਥੇ ਪਾਤਸ਼ਾਹ ਦੇ ਸਮੇਂ ਵੀ ਕੀਰਤਨ ਦੀ ਇਹ ਪ੍ਰੰਪਰਾ ਨਿਰੰਤਰ ਚਲਦੀ ਰਹੀ। ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹ ਨੇ ਇਸ ਪ੍ਰੰਪਰਾ ਨੂੰ ਬੜੇ ਸੁਚੱਜੇ ਢੰਗ ਨਾਲ ਅੱਗੇ ਤੋਰਿਆ। ਆਪ ਖੁਦ ਇਕ ਮਹਾਨ ਸੰਗੀਤਕਾਰ ਸਨ। ਗੁਰਮਤਿ ਕੀਰਤਨ ਦਾ ਸਭ ਤੋਂ ਵੱਧ ਪ੍ਰਚਾਰ ਅਤੇ ਪਸਾਰ ਗੁਰੂ ਅਰਜਨ ਦੇਵ ਪਾਤਸ਼ਾਹ ਦੇ ਸਮੇਂ ਹੀ ਹੋਇਆ। ਭਾਈ ਸੱਤਾ, ਬਲਵੰਡ ਜੀ ਦੀ ਨਰਾਜ਼ਗੀ ਸਮੇਂ ਆਪ ਨੇ ਕੀਰਤਨ ਦੀ ਇਸ ਮਹਾਨ ਪ੍ਰੰਪਰਾ ਨੂੰ ਆਪਣੇ ਸਿੱਖਾਂ ਵਿੱਚ ਪ੍ਰਚਾਰਿਆ ਅਤੇ ਉਹਨਾਂ ਨੂੰ ਇਹ ਅਮੋਲਕ ਦਾਤ ਬਖਸ਼ਿਸ਼ ਕੀਤੀ। ਇਸ ਤੋਂ ਪਹਿਲਾਂ ਸਿਰਫ਼ ਰਬਾਬੀ ਹੀ ਕੀਰਤਨ ਕਰਿਆ ਕਰਦੇ ਸਨ। ਅਗਲੇ ਗੁਰੂ ਸਾਹਿਬਾਨ ਦੇ ਸਮੇਂ ਕੀਰਤਨ ਦੀ ਪ੍ਰੰਪਰਾ ਹੋਰ ਵੀ ਪਕੇਰੀ ਹੁੰਦੀ ਗਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੰਗਾਂ ਵਿੱਚ ਵੀ ਸਵੇਰੇ ਆਸਾ ਦੀ ਵਾਰ ਦਾ ਨਿਤਨੇਮ ਨਿਭਾਉਂਦੇ ਰਹੇ। ਗੁਰੂ ਸਾਹਿਬ ਤੋਂ ਪਿੱਛੋਂ ਸਿੱਖਾਂ ਨੇ ਕੀਰਤਨ ਨੂੰ ਆਪਣੇ ਜੀਵਨ ਦਾ ਅਧਾਰ ਬਣਾਇਆ ਅਤੇ ਕੀਰਤਨ ਦੀ ਮਰਿਆਦਾ ਨੂੰ ਦ੍ਰਿੜ੍ਹਤਾ ਨਾਲ ਨਿਭਾਉਂਦੇ ਰਹੇ। ਇਸ ਨਿਰਮੋਲਕ ਕੀਰਤਨ ਪ੍ਰੰਪਰਾ ਦੇ ਪ੍ਰਚਾਰ ਅਤੇ ਪਸਾਰ ਵਿੱਚ ਜਿਨ੍ਹਾਂ ਸੰਸਥਾਵਾਂ ਨੇ ਆਪਣਾ ਯੋਗਦਾਨ ਪਾਇਆ ਉਹਨਾਂ ਵਿਚੋਂ, 'ਸੈਂਟਰਲ ਖ਼ਾਲਸਾ ਯਤੀਮਖਾਨਾ', ਪ੍ਰਮੁੱਖ ਹੈ। ਇਸ ਸੰਸਥਾ ਨੇ ਭਾਈ ਸਾਈਂ ਦਿੱਤਾ, ਭਾਈ ਪ੍ਰੀਤਮ ਸਿੰਘ ਤੂਰ, ਭਾਈ ਹਰਨਾਮ ਸਿੰਘ

ਜੋਗੀ, ਮਾਸਟਰ ਮਹਿੰਗਾ ਸਿੰਘ ਵਰਗੇ ਸੁੱਘੜ ਅਤੇ ਮਿਹਨਤੀ ਪੰਥ ਪ੍ਰਸਿੱਧ ਉਸਤਾਦਾਂ ਦੀ ਬਦੌਲਤ ਹੁਣ ਤੱਕ ਸੈਂਕੜੇ ਰਾਗੀ ਪੈਦਾ ਕਰਕੇ ਸਿੱਖ ਕੌਮ ਦੀ ਝੋਲੀ ਵਿੱਚ ਪਾਏ ਹਨ। ਅੱਜ ਪੰਜਾਬ, ਭਾਰਤ ਜਾਂ ਵਿਦੇਸ਼ਾਂ ਵਿੱਚ ਕਿਤੇ ਵੀ ਚਲੇ ਜਾਈਏ। ਕਿਸੇ ਨਾ ਕਿਸੇ ਗੁਰਦੁਆਰੇ ਵਿੱਚ ਇਸ ਸੰਸਥਾ ਤੋਂ ਸਿੱਖਿਅਤ ਰਾਗੀ ਜ਼ਰੂਰ ਮਿਲ ਜਾਂਦਾ ਹੈ। ਭਾਈ ਗੋਪਾਲ ਸਿੰਘ, ਭਾਈ ਹੀਰਾ ਸਿੰਘ, ਭਾਈ ਸੁਰਜਨ ਸਿੰਘ, ਭਾਈ ਗੁਰਮੇਜ ਸਿੰਘ, ਭਾਈ ਬਲਦੇਵ ਸਿੰਘ ਆਦਿ ਕੌਮ ਦੇ ਪ੍ਰਸਿੱਧ ਰਾਗੀ ਇਸੇ ਸੰਸਥਾ ਦੀ ਪੈਦਾਇਸ਼ ਹਨ। ਸੈਂਟਰਲ ਖ਼ਾਲਸਾ ਯਤੀਮਖ਼ਾਨਾ ਦੇ ਕੈਂਪਸ ਅੰਦਰ ਸਥਾਪਿਤ ਭਾਈ ਹੀਰਾ ਸਿੰਘ ਤੰਤੀ ਸਾਜ਼ ਕੀਰਤਨ ਵਿਦਿਆਲਾ ਸਿੱਖ ਕੌਮ ਲਈ ਵੱਡਮੁੱਲੀ ਦੇਣ ਹੈ। ਚੀਫ਼ ਖ਼ਾਲਸਾ ਦੀਵਾਨ ਨੇ ਮਹਿਸੂਸ ਕੀਤਾ ਕਿ ਤਾਰਾਂ ਵਾਲੇ ਸਾਜ਼ਾਂ ਨੂੰ ਵਜਾਉਣ ਦੀ ਕਲਾ ਘੱਟ ਰਹੀ ਹੈ। ਇਸ ਲਈ ਪੰਜਾਬ ਐਂਡ ਸਿੰਧ ਬੈਂਕ ਲਿਮਟਿਡ ਦੇ ਬਾਨੀ ਸ. ਤਰਲੋਚਨ ਸਿੰਘ ਐਡਵੋਕੇਟ ਨੇ 50,000 ਰੁਪਏ ਦੀ ਰਕਮ ਦਾਨ ਕਿੱਤੀ ਸੀ, ਜਿਸ ਦੇ ਵਿਆਜ ਦੀ ਰਕਮ ਉਹਨਾਂ ਦੀ ਇੱਛਾ ਅਨੁਸਾਰ ਹਰਿਮੰਦਰ ਸਾਹਿਬ ਦੇ ਉਹਨਾਂ ਰਾਗੀਆਂ ਨੂੰ ਉਤਸ਼ਾਹਿਤ ਕਰਨ ਲਈ ਵਰਤੀ ਜਾਣੀ ਸੀ, ਜੋ ਆਪਣੇ ਕੀਰਤਨ ਦੌਰਾਨ ਤਾਰਾਂ ਵਾਲੇ ਸਾਜ਼ਾਂ ਦੀ ਵਰਤੋਂ ਕਰਦੇ ਹੋਣ। ਅਖੀਰ ਇਹ ਦੇਖਣ ਵਿੱਚ ਆਇਆ ਕਿ ਉਹ ਜਮ੍ਹਾਂ ਰਕਮ ਦੇ ਵਿਆਜ ਦੀ ਰਕਮ, ਰਾਗੀਆਂ ਨੂੰ ਦਿੱਤੇ ਜਾਣ ਦੀ ਅਲਾਊਂਸ (ਭੱਤੇ) ਤੋਂ ਕਿੱਤੇ ਵੱਧ ਹੁੰਦੀ ਸੀ ਕਿਉਂ ਜੁ ਉਕਤ ਰਾਗੀਆਂ ਦੀ ਗਿਣਤੀ ਕਦੀ ਵੀ ਚਾਰ ਜਾਂ ਪੰਜ ਤੋਂ ਘੱਟ ਹੀ ਵੱਧਦੀ ਸੀ। ਇਹ ਕੋਈ ਉਤਸ਼ਾਹ ਜਨਕ ਗੱਲ ਨਹੀਂ ਸੀ। ਇਹ ਮਹਿਸੂਸ ਕੀਤਾ ਗਿਆ ਕਿ ਅਜਿਹੇ ਰਾਗੀਆਂ ਦੀ ਗਿਣਤੀ ਘੱਟਣ ਦਾ ਕਾਰਨ ਤੰਤੀ ਸਾਜ਼ਾਂ ਦੀ ਸਿਖਲਾਈ ਦੀਆਂ ਸਹੂਲਤਾਂ ਦੀ ਘਾਟ ਹੈ। ਚੀਫ਼ ਖ਼ਾਲਸਾ ਦੀਵਾਨ ਦੇ ਰੈਜੀਡੈਂਟ ਪ੍ਰਧਾਨ ਸ੍ਰ. ਸੁਜਾਨ ਸਿੰਘ ਸੁਡਾਨਾ ਨੇ ਭਾਈ ਹੀਰਾ ਸਿੰਘ ਨੂੰ ਕੀਰਤਨ ਕਰਦੇ ਦੇਖਿਆ ਹੋਇਆ ਸੀ ਅਤੇ ਉਹ ਆਪ ਜੀ ਦੇ ਭਾਰੀ ਪ੍ਰਸ਼ੰਸਕ ਰਹੇ ਸਨ। ਉਹਨਾਂ ਦੇ ਨਾਂ 'ਤੇ ਵਿਦਿਆਲਾ ਸ਼ੁਰੂ ਕਰਨ ਦਾ ਵਿਚਾਰ ਪੇਸ਼ ਕੀਤਾ, ਜਿਸ ਵਿੱਚ ਤਾਰਾਂ ਵਾਲੇ ਸਾਜ਼ਾਂ ਨੂੰ ਵਜਾਉਣ ਦੀ ਸਿਖਲਾਈ ਦਿੱਤੀ ਜਾਵੇ। ਭਾਈ ਹੀਰਾ ਸਿੰਘ ਦੇ ਸਪੁੱਤਰਾਂ, ਮੇਜਰ ਸਿੰਘ ਅਤੇ ਆਗਿਆਪਾਲ ਸਿੰਘ ਨੇ ਇਸ ਵਿਚਾਰ ਦੀ ਪੁਸ਼ਟੀ ਕੀਤੀ ਅਤੇ ਮਾਸਿਕ ਸਹਾਇਤਾ ਦੇਣ ਦਾ ਯਕੀਨ ਦਿਵਾਇਆ। ਇਸ ਤਰ੍ਹਾਂ ਰਾਗੀ ਹੀਰਾ ਸਿੰਘ ਦੀ 56ਵੀਂ ਬਰਸੀ ਸਮੇਂ, 2 ਸਤੰਬਰ 1982 ਨੂੰ ਇਸ.ਵਿਦਿਆਲੇ ਦੀ 'ਸੈਂਟਰਲ ਖ਼ਾਲਸਾ ਯਤੀਮਖਾਨਾ' ਦੇ ਅੰਦਰ ਸਥਾਪਨਾ ਕੀਤੀ ਗਈ।

ਸ. ਮਹਿੰਗਾ ਸਿੰਘ ਜੀ ਇਸ ਵਿਦਿਆਲੇ ਦੇ ਲੰਮਾ ਸਮਾਂ ਇੰਚਾਰਜ ਰਹੇ। ਇਸ ਵਿੱਚ ਯਤੀਮਖਾਨਾ ਅਤੇ ਸੂਰਮਾ ਸਿੰਘ ਆਸ਼ਰਮ ਦੇ ਵਿਦਿਆਰਥੀਆਂ ਨੂੰ, ਖਾਲਸੇ ਦੀ ਪੁਰਾਤਨ ਮਰਿਆਦਾ ਨੂੰ ਸੁਰਜੀਤ ਰੱਖਦਿਆਂ ਸਿਤਾਰ, ਦਿਲਰੁਬਾ, ਸਾਰੰਗੀ, ਵਾਇਲਨ, ਤਾਨਪੂਰਾ ਆਦਿ ਦੀ ਸਿਖਲਾਈ ਦਿੱਤੀ ਜਾਂਦੀ ਹੈ। ਵਿਦਿਆਲਾ ਆਪਣੇ ਕੀਮਤੀ ਵਿਰਸੇ ਨੂੰ ਸੁਰੱਖਿਅਤ ਰੱਖਦੇ ਹੋਏ ਤਾਰਾਂ ਵਾਲੇ ਸਾਜ਼ਾਂ ਦੀ ਸਿਖਲਾਈ ਵਿੱਚ ਯੋਗਦਾਨ ਪਾ ਕੇ ਕੌਮ ਦੀ ਅਮੁੱਲੀ ਸੇਵਾ ਕਰ ਰਿਹਾ ਹੈ।

ਅੱਜ ਰਬਾਬ, ਮ੍ਰਿਦੰਗ, ਸਾਰੰਗੀ, ਤਾਊਸ ਅਤੇ ਦਿਲਰੁਬਾ ਆਦਿ ਤੰਤੀ ਸਾਜ਼ਾਂ ਨਾਲ

ਕੀਰਤਨ ਕਰਨ ਦੀ ਪ੍ਰੰਪਰਾ ਅਤੇ ਪੁਰਾਤਨ ਸਾਜ਼ ਵੀ ਅਲੋਪ ਹੁੰਦੇ ਜਾ ਰਹੇ ਹਨ। ਇਸ ਪ੍ਰੰਪਰਾ ਨੂੰ ਸੁਰਜੀਤ ਰੱਖਣ ਅਤੇ ਪੁਰਾਤਨ ਸਾਜ਼ਾਂ ਦੀ ਸੰਭਾਲ ਕਰਨ ਲਈ ਸੈਂਟਰਲ ਖ਼ਾਲਸਾ ਯਤੀਮਖਾਨਾ ਦੇ ਤੰਤੀ ਸਾਜ਼ਾਂ ਨਾਲ ਸੰਬੰਧਿਤ ਅਜਾਇਬ ਘਰ ਬਣਾਉਣ ਅਤੇ ਤੰਤੀ ਸਾਜ਼ਾਂ ਦੀ ਸਿਖਲਾਈ ਦੇਣ ਦਾ ਉਪਰਾਲਾ ਕੀਤਾ ਹੈ। ਯਤੀਮਖਾਨੇ ਦੀ ਡਿਊੜੀ ਉੱਪਰ ਬਹੁਤ ਹੀ ਸੁੰਦਰ ਤੰਤੀ ਸਾਜ਼ ਅਜਾਇਬ ਘਰ ਦਾ ਨਿਰਮਾਣ ਕੀਤਾ ਗਿਆ ਹੈ। ਜਿਸ ਵਿੱਚ ਤਾਨਪੂਰਾ, ਇਲੈਕਟ੍ਰਿਕ ਤਾਨਪੂਰਾ, ਤਾਊਸ, ਦਿਲਰੁਬਾ, ਸਾਰੰਗੀ, ਸਾਰੰਦਾ, ਵਾਇਲਨ, ਵਚਿੱਤਰ ਵੀਣਾ, ਸਿਤਾਰ, ਸਰੋਦ, ਰਬਾਬ, ਸੁਰਮੰਡਲ, ਪਲੇਟ ਤਾਰੰਗ, ਗਿਟਾਰ, ਇਲੈਕਟ੍ਰਿਕ ਗਿਟਾਰ, ਹਾਰਮੋਨੀਅਮ, ਸਕੇਲਰ ਹਾਰਮੋਨੀਅਮ, ਕੈਸੀਓ, ਢੋਲਕ, ਢੋਲਕੀ, ਮ੍ਰਿਦੰਗ, ਪਖਾਵਜ, ਤਬਲਾ, ਇਲੈਕਟ੍ਰਿਕ ਤਬਲਾ, ਬੰਸਰੀ, ਬਿਗਲ, ਤੂੰਬਾ, ਤੂੰਬੀ, ਬੀਨ, ਬੈਂਜੋ, ਰਣਸਿੰਗਾ, ਘੜਾ, ਛੈਣੇ, ਨਗਾਰਾ, ਡਫਲੀ, ਡਮਰੂ, ਬੁਗਚੂ, ਚਿਮਟਾ, ਖੜਤਾਲ, ਅਲਗੋਜ਼ੇ, ਘੁੰਘਰੂ, ਸੱਪ, ਕਾਂਟੋ ਆਦਿ ਅਲੋਪ ਹੋ ਰਹੇ ਦੁਰਲੱਭ ਸਾਜ਼ ਬੜੀ ਮਿਹਨਤ ਨਾਲ ਦੂਰੋਂ-ਨੇੜਿਓਂ ਇਕੱਤਰ ਕਰਕੇ ਸਜਾਏ ਗਏ ਹਨ। ਸੰਗੀਤ ਦੇ ਪ੍ਰੇਮੀ ਬੜੇ ਉਤਸ਼ਾਹ ਨਾਲ ਇਸਨੂੰ ਦੇਖਣ ਵਾਸਤੇ ਆਉਂਦੇ ਹਨ ਅਤੇ ਅਨੰਦਿਤ ਹੁੰਦੇ ਹਨ।

ਇਸ ਅਜਾਇਬ ਘਰ ਵਿੱਚ ਸਾਜ਼ਾਂ ਤੋਂ ਇਲਾਵਾ ਉੱਘੇ ਉਸਤਾਦਾਂ ਦੀਆਂ ਸੀ.ਡੀਜ਼, ਟੇਪਾਂ ਆਦਿ ਸੰਗੀਤ ਨਾਲ ਸੰਬੰਧਿਤ ਕਿਤਾਬਾਂ ਵੀ ਉਪਲੱਬਧ ਹਨ। ਕੰਧਾਂ ਉੱਪਰ ਬੜੇ ਸੁੰਦਰ ਢੰਗ ਨਾਲ ਚਿੱਤਰਾਂ ਰਾਹੀਂ ਰਾਗਾਂ ਦਾ ਵਿਵਰਨ ਫਰੇਮ ਕਰਵਾ ਕੇ ਲਗਾਇਆ ਗਿਆ ਹੈ। ਬੱਚਿਆਂ ਨੂੰ ਇਹਨਾਂ ਸਾਜ਼ਾਂ ਦੀ ਸਿਖਲਾਈ ਦੇਣ ਲਈ ਯੋਗ ਉਸਤਾਦਾਂ ਦਾ ਪ੍ਰਬੰਧ ਕੀਤਾ ਗਿਆ ਹੈ।

ਅਜਾਇਬ ਘਰ ਦੇ ਨਾਲ ਹੀ ਭਾਈ ਸੁਮੰਦ ਸਿੰਘ ਜੀ ਦੀ ਯਾਦ ਵਿੱਚ ਰਿਆਜ਼ ਹਾਲ ਬਣਾਇਆ ਗਿਆ ਹੈ। ਵਿਦਿਆਰਥੀ ਇਥੇ ਸ਼ਾਂਤਮਈ ਮਹੌਲ ਵਿੱਚ ਬੈਠ ਕੇ ਸੰਗੀਤ ਦਾ ਰਿਆਜ਼ ਕਰਦੇ ਹਨ। ਤੰਤੀ ਸਾਜ਼ ਮਿਊਜ਼ੀਅਮ ਅਤੇ ਭਾਈ ਸਮੁੰਦ ਸਿੰਘ ਰਿਆਜ਼ ਹਾਲ ਦਾ ਉਦਘਾਟਨ ਸਮਾਰੋਹ 28 ਜੁਲਾਈ 2007 ਨੂੰ ਅਯੋਜਿਤ ਕੀਤਾ ਗਿਆ। ਇਸ ਮਿਊਜ਼ਿਅਮ ਦੀ ਸਥਾਪਨਾ ਦਾ ਉਦੇਸ਼ ਅਲੋਪ ਹੋ ਰਹੇ ਤੰਤੀ ਸਾਜ਼ਾਂ ਦੀ ਸੰਭਾਲ ਕਰਨਾ ਅਤੇ ਇਹਨਾਂ ਬਾਰੇ ਅਜੋਕੀ ਪੀੜ੍ਹੀ ਨੂੰ ਜਾਣਕਾਰੀ ਅਤੇ ਸਿਖਲਾਈ ਦੇਣਾ ਹੈ।

ਇਸ ਸਮਾਗਮ ਵਿੱਚ ਸਿੱਖ ਪੰਥ ਦੀਆਂ ਕਈ ਉੱਘੀਆਂ ਸ਼ਖ਼ਸੀਅਤਾਂ ਸ਼ਾਮਲ ਹੋਈਆਂ ਜਿਨ੍ਹਾਂ ਵਿੱਚ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਗਿਆਨੀ ਜੋਗਿੰਦਰ ਸਿੰਘ ਵੇਦਾਂਤੀ, ਲੋਕ ਸਭਾ ਦੇ ਡਿਪਟੀ ਸਪੀਕਰ ਸ੍ਰ. ਚਰਨਜੀਤ ਸਿੰਘ ਅਟਵਾਲ, ਰਾਜ ਸਭਾ ਦੇ ਐਮ.ਪੀ. ਸ੍ਰ. ਤਰਲੋਚਨ ਸਿੰਘ ਅਤੇ ਸ੍ਰ. ਰਾਜਮਹਿੰਦਰ ਸਿੰਘ ਮਜੀਠੀਆ ਸਨ।

ਇਸ ਅਵਸਰ ਤੇ ਸੈਂਟਰਲ ਖ਼ਾਲਸਾ ਯਤੀਮਖਾਨਾ ਵੱਲੋਂ ਤਿਆਰ ਕੀਤੀ ਪੁਸਤਕ 'ਰਾਗ ਨਾਦ ਸਭ ਸਚੁ ਹੈ' ਅਤੇ ਭਾਈ ਗੁਰਮੇਜ ਸਿੰਘ ਸਾਬਕਾ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਦੀ ਨਵੀਂ ਕੈਸੇਟ 'ਹੁਣ ਆ ਮਿਲ ਕਲਗੀ ਵਾਲਿਆ' ਵੀ ਰਿਲੀਜ਼ ਕੀਤੀ ਗਈ।

ਸਮਾਗਮ ਤੋਂ ਬਾਅਦ ਮਿਊਜ਼ੀਅਮ ਅਤੇ ਰਿਆਜ਼ ਹਾਲ ਦਾ ਉਦਘਾਟਨ ਕੀਤਾ ਗਿਆ। ਸੈਂਟਰਲ ਖ਼ਾਲਸਾ ਯਤੀਮਖਾਨਾ ਸੰਗੀਤ ਦੇ ਖੇਤਰ ਵਿੱਚ ਪੁਲਾਂਘਾਂ ਪੁਟ ਰਹੀ ਬਹੁਤ ਪੁਰਾਤਨ

ਸੰਸਥਾਂ ਹੈ ਜਿਸ ਵਿੱਚ ਸਿਖਲਾਈ ਪ੍ਰਾਪਤ ਵਿਦਿਆਰਥੀ ਬਹੁਤ ਨਾਮਣਾ ਖੱਟ ਚੁੱਕੇ ਹਨ ਤੇ ਖੱਟ ਰਹੇ ਹਨ। ਇਸ ਸੰਸਥਾ ਵਿੱਚ ਸੰਗੀਤ ਅਤੇ ਤੰਤੀ ਸਾਜ਼ਾਂ ਦੀ ਸਿਖਲਾਈ ਦਾ ਯੋਗ ਪ੍ਰਬੰਧ ਹੈ ਤੇ ਮਾਹਰ ਉਸਤਾਦਾਂ ਦੁਆਰਾ ਸੰਗੀਤਕ ਸਿੱਖਿਆ ਦੇ ਨਾਲ-ਨਾਲ ਸਾਜ਼ਾਂ ਦੀਆਂ ਬਾਰੀਕੀਆਂ ਦੀ ਜਾਣਕਾਰੀ ਸਿਖਿਆਰਥੀਆਂ ਲਈ ਅਤੀ ਲਾਹੇਵੰਦ ਸਾਬਤ ਹੋ ਰਹੀ ਹੈ। ਇਹ ਸਾਰਾ ਪ੍ਰਬੰਧ ਦਾਨੀ ਸੱਜਣਾਂ ਦੇ ਸਹਿਯੋਗ ਸਦਕਾ ਹੀ ਨੇਪਰੇ ਚੜ੍ਹ ਰਿਹਾ ਹੈ। ਪਾਠਕਾਂ ਨੂੰ ਬੇਨਤੀ ਹੈ ਕਿ ਜਦੋਂ ਕਦੇ ਵਕਤ ਮਿਲੇ ਪ੍ਰਗਤੀਆਂ ਤੇ ਵਧਦੇ ਕਦਮ ਜੋ ਤੁਹਾਡੇ ਸਦਕਾ ਹੀ ਹਨ ਆ ਕੇ ਵੇਖੋ ਅਤੇ ਦਰਸ਼ਨ ਦੇ ਕੇ ਧੰਨਵਾਦੀ ਬਣਾਉ। ਤੁਹਾਡੀ ਆਮਦ ਇਥੋਂ ਦੇ ਵਸਨੀਕ ਬੱਚਿਆਂ ਲਈ ਅਸ਼ੀਰਵਾਦ ਹੋਵੇਗਾ। ਦਸਵੰਧ ਦੇ ਕੇ ਬੇਸਹਾਰਾ ਬੱਚਿਆਂ ਲਈ ਸਹਾਰਾ ਬਣੋ ਜੀ ਜੋ ਇਸ ਸੰਸਥਾ ਨੇ ਹੁਣ ਤੱਕ ਕੀਰਤਨੀਏ ਤੇ ਹੋਰਨਾਂ ਖੇਤਰਾਂ ਲਈ ਵਿਦਿਆਰਥੀ ਤਿਆਰ ਕਰਕੇ ਭੇਜੇ ਹਨ। ਉਹਨਾਂ ਵਿਚੋਂ ਕੁਝ ਕੁ ਹੇਠ ਲਿਖੇ ਅਨੁਸਾਰ ਸੇਵਾ ਨਿਭਾ ਰਹੇ ਹਨ।

ਇਸ ਸੰਸਥਾ ਨੇ ਹੁਣ ਤਕ ਹੇਠ ਲਿਖੇ ਸੰਗੀਤਕਾਰ ਪੈਦਾ ਕੀਤੇ ਹਨ:

1. ਭਾਈ ਚਤਰ ਸਿੰਘ (ਜਲੰਧਰ ਰੇਡੀਓ ਸਟੇਸ਼ਨ), 2. ਦਿਆਲ ਸਿੰਘ (ਸਿੰਘਾਪੁਰ ਰੇਡੀਓ ਸਟੇਸ਼ਨ), 3. ਦਰਸ਼ਨ ਸਿੰਘ ਕਨਵਲ (ਤੰਤੀ ਸਾਜ਼ਾਂ ਦੇ ਮਾਹਰ), 4. ਸੰਤਾ ਸਿੰਘ ਕਨਵਲ (ਤੰਤੀ ਸਾਜ਼ਾਂ ਦੇ ਮਾਹਰ), 5. ਜਸਬੀਰ ਸਿੰਘ (ਤੰਤੀ ਸਾਜ਼ਾਂ ਦੇ ਮਾਹਰ), 6. ਭਾਈ ਤਰਲੋਕ ਸਿੰਘ (ਪ੍ਰਸਿੱਧ ਤਬਲਾ ਵਾਦਕ, ਇੰਗਲੈਂਡ), 7. ਪ੍ਰੀਤਮ ਸਿੰਘ ਕੈਨੇਡਾ (ਪ੍ਰਸਿੱਧ ਤਬਲਾ ਵਾਦਕ), 8. ਨਿਰਮਲ ਸਿੰਘ ਇੰਗਲੈਂਡ (ਪ੍ਰਸਿੱਧ ਤਬਲਾ ਵਾਦਕ), 9. ਮਸਤਾਨ ਸਿੰਘ, (ਤਬਲਾ ਵਾਦਕ), 10. ਕੁਲਵਿੰਦਰ ਸਿੰਘ (ਤਬਲਾ ਵਾਦਕ), 11. ਸਤਨਾਮ ਸਿੰਘ (ਤਬਲਾ ਵਾਦਕ), 12. ਜਸਬੀਰ ਸਿੰਘ (ਤਬਲਾ ਵਾਦਕ), 13. ਅਮਰੀਕ ਸਿੰਘ (ਤਬਲਾ ਵਾਦਕ), 14. ਸੁਖਵੰਤ ਸਿੰਘ (ਤਬਲਾ ਵਾਦਕ), 15. ਚਰਨਜੀਤ ਸਿੰਘ (ਤਬਲਾ ਵਾਦਕ), 16. ਨਰਿਦਰ ਸਿੰਘ (ਤਬਲਾ ਵਾਦਕ), 17. ਸਤਿੰਦਰ ਸਿੰਘ (ਤਬਲਾ ਵਾਦਕ), 18. ਨਵਤੇਜ ਸਿੰਘ (ਤਬਲਾ ਵਾਦਕ),19. ਨਿਰਮਲ ਸਿੰਘ (ਤਬਲਾ ਵਾਦਕ), 20. ਦਰਸ਼ਨ ਸਿੰਘ (ਤਬਲਾ ਵਾਦਕ), 21. ਸਕੱਤਰ ਸਿੰਘ (ਤਬਲਾ ਵਾਦਕ), 22. ਕਿਰਪਾਲ ਸਿੰਘ (ਤਬਲਾ ਵਾਦਕ), 23. ਜਸਪਾਲ ਸਿੰਘ (ਤਬਲਾ ਵਾਦਕ), 24. ਹਰਬੰਸ ਸਿੰਘ (ਤਬਲਾ ਵਾਦਕ), 25. ਦਲੀਪ ਚੰਦਰ ਵੇਦੀ (ਸੰਗੀਤਕਾਰ), 26. ਭਾਈ ਹਰਜੀਤ ਸਿੰਘ (ਕੈਨੇਡਾ), 27. ਭਾਈ ਸਤਨਾਮ ਸਿੰਘ (ਕੈਨੇਡਾ), 28. ਭਾਈ ਦਵਿੰਦਰ ਸਿੰਘ (ਕੈਨੇਡਾ), 29. ਭਾਈ ਅੰਗਰੇਜ਼ ਸਿੰਘ (ਕੈਨੇਡਾ), 30. ਭਾਈ ਬਲਵਿੰਦਰ ਸਿੰਘ (ਕੈਨੇਡਾ), 31. ਭਾਈ ਸੁਖਜਿੰਦਰ ਸਿੰਘ (ਹਜ਼ੂਰੀ ਰਾਗੀ ਬਾਬਾ ਬਕਾਲਾ), 32. ਭਾਈ ਬਲਜਿੰਦਰ ਸਿੰਘ (ਹਜ਼ੂਰੀ ਰਾਗੀ ਬਾਬਾ ਬਕਾਲਾ), 34. ਭਾਈ ਕਵਲਜੀਤ ਸਿੰਘ (ਹਜ਼ੂਰੀ ਰਾਗੀ ਮੋਊ ਸਾਹਿਬ), 35. ਭਾਈ ਕਰਤਾਰ ਸਿੰਘ (ਹਜ਼ੂਰੀ ਰਾਗੀ ਬੀੜ ਬਾਬਾ ਬੁੱਢਾ ਸਾਹਿਬ), 36. ਭਾਈ ਲਸ਼ਕਰ ਸਿੰਘ (ਹਜ਼ੂਰੀ ਰਾਗੀ ਸੰਨ੍ਹ ਸਾਹਿਬ), 37. ਭਾਈ ਮਨਦੀਪ ਸਿੰਘ (ਹਜ਼ੂਰੀ ਰਾਗੀ ਸੰਨ੍ਹ ਸਾਹਿਬ), 38. ਭਾਈ ਜਸਵਿੰਦਰ ਸਿੰਘ (ਹਜ਼ੂਰੀ ਰਾਗੀ ਸੰਨ੍ਹ ਸਾਹਿਬ), 39. ਭਾਈ ਜੈਮਲ ਸਿੰਘ (ਹਜ਼ੂਰੀ ਰਾਗੀ ਛੇਹਰਟਾ ਸਾਹਿਬ), 40. ਭਾਈ ਰਣਜੀਤ ਸਿੰਘ (ਹਜ਼ੂਰੀ ਰਾਗੀ ਛੇਹਰਟਾ ਸਾਹਿਬ), 41. ਭਾਈ ਜੋਗਿੰਦਰ ਸਿੰਘ, (ਹਜ਼ੂਰੀ ਰਾਗੀ ਛੇਹਰਟਾ ਸਾਹਿਬ), 42.

ਭਾਈ ਜਗੀਰ ਸਿੰਘ (ਹਜ਼ੂਰੀ ਰਾਗੀ ਛੇਹਰਟਾ ਸਾਹਿਬ), 43. ਭਾਈ ਹਰਜਿੰਦਰ ਸਿੰਘ ਹਜ਼ੂਰੀ ਰਾਗੀ ਛੇਹਰਟਾ ਸਾਹਿਬ), 44. ਭਾਈ ਜਸਵੰਤ ਸਿੰਘ (ਹਜ਼ੂਰੀ ਰਾਗੀ ਅਬਿਚਲ ਸਾਹਿਬ), 45. ਭਾਈ ਲਖਵਿੰਦਰ ਸਿੰਘ (ਹਜ਼ੂਰੀ ਰਾਗੀ ਅਬਿਚਲ ਸਾਹਿਬ), 44. ਭਾਈ ਮਨਜੀਤ ਸਿੰਘ (ਹਜ਼ੂਰੀ ਰਾਗੀ ਅਬਿਚਲ ਸਾਹਿਬ), 45. ਭਾਈ ਜਰਨੈਲ ਸਿੰਘ (ਹਜ਼ੂਰੀ ਰਾਗੀ ਛੇਹਰਟਾ ਸਾਹਿਬ)

**ਰਾਗੀ ਜਗਤ ਵਿੱਚ ਯੋਗਦਾਨ :**

ਗੁਰਮਤਿ ਦੇ ਪ੍ਰਚਾਰ ਵਿੱਚ ਗੁਰੂ ਘਰ ਦੇ ਕੀਰਤਨੀਆਂ ਦਾ ਅਹਿਮ ਰੋਲ ਹੁੰਦਾ ਹੈ ਜੋ ਕੀਰਤਨ ਦੁਆਰਾ ਗੁਰ-ਸ਼ਬਦ ਦਾ ਪ੍ਰਚਾਰ ਕਰਦੇ ਹਨ। ਇਸ ਸੰਸਥਾ ਨੇ ਪ੍ਰੀਤਮ ਸਿੰਘ ਤੂਰ, ਹਰਨਾਮ ਸਿੰਘ ਜੋਗੀ ਅਤੇ ਮਾਸਟਰ ਮਹਿੰਗਾ ਸਿੰਘ ਵਰਗੇ ਨਾਮਵਰ, ਸੁਘੜ ਅਤੇ ਮਿਹਨਤੀ ਉਸਤਾਦਾਂ ਦੇ ਸਹਿਯੋਗ ਨਾਲ ਹੁਣ ਤਕ ਬੇਅੰਤ ਮਹਾਨ ਕੀਰਤਨੀਏ ਪੈਦਾ ਕਰਕੇ ਸਿੱਖ ਕੌਮ ਦੀ ਝੋਲੀ ਵਿੱਚ ਪਾਏ ਹਨ। ਅੱਜ ਜੇਕਰ ਤੁਸੀਂ ਪੰਜਾਬ ਅਤੇ ਪੰਜਾਬ ਤੋਂ ਬਾਹਰ ਵਿਦੇਸ਼ਾਂ ਵਿੱਚ ਜਿੱਥੇ ਵੀ ਚਲੇ ਜਾਉ ਤੁਹਾਨੂੰ ਕਿਸੇ ਨਾ ਕਿਸੇ ਗੁਰਦੁਆਰੇ ਵਿੱਚ ਇਸ ਆਸ਼ਰਮ ਤੋਂ ਸਿਖਿਆ ਰਾਗੀ ਜ਼ਰੂਰ ਮਿਲ ਜਾਵੇਗਾ। ਅੱਗੇ ਅਸੀਂ ਕੁਝ ਕੁ ਨਾਮਵਰ ਰਾਗੀਆਂ ਦੀਆਂ ਜੀਵਨੀਆਂ ਅਤੇ ਬਾਕੀਆਂ ਦੇ ਨਾਮ ਪੇਸ਼ ਕਰਾਂਗੇ ਜੋ ਵੱਖ-ਵੱਖ ਥਾਵਾਂ 'ਤੇ ਕੀਰਤਨ ਦੁਆਰਾ ਕੌਮ ਦੀ ਸੇਵਾ ਨਿਭਾ ਚੁੱਕੇ ਹਨ ਅਤੇ ਨਿਭਾ ਰਹੇ ਹਨ :

1. ਭਾਈ ਗੁਰਦਿਆਲ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 2. ਭਾਈ ਸੁਰਿੰਦਰ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 3. ਭਾਈ ਦਰਸ਼ਨ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 4. ਭਾਈ ਚਰਨਜੀਤ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 5. ਭਾਈ ਸਵਰਨ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 6. ਭਾਈ ਧਿਆਨ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 7. ਭਾਈ ਬਲਵੰਤ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 8. ਭਾਈ ਦੀਦਾਰ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 9. ਭਾਈ ਚੰਨਣ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 10. ਭਾਈ ਵਰਿਆਮ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 11. ਭਾਈ ਜੀਵਨ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 12. ਭਾਈ ਖਜ਼ਾਨ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 13. ਭਾਈ ਗੁਰਚਰਨ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 14. ਭਾਈ ਬਲਦੇਵ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 15. ਭਾਈ ਇਕਬਾਲ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 16. ਭਾਈ ਪਲਵਿੰਦਰ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 17. ਭਾਈ ਪਰਮਿੰਦਰ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 18. ਭਾਈ ਮਲਕੀਤ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 19. ਭਾਈ ਕਰਨਬੀਰ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, 20. ਭਾਈ ਜੋਗਿੰਦਰ ਸਿੰਘ ਹਜ਼ੂਰੀ ਰਾਗੀ ਗੁ: ਬਾਬਾ ਦੀਪ ਸਿੰਘ ਸ਼ਹੀਦ, 21. ਭਾਈ ਸਿਮਰਨ ਸਿੰਘ ਹਜ਼ੂਰੀ ਰਾਗੀ ਗੁ: ਬਾਬਾ ਦੀਪ ਸਿੰਘ ਸ਼ਹੀਦ 22. ਭਾਈ ਮੁਖਤਾਰ ਸਿੰਘ ਹਜ਼ੂਰੀ ਰਾਗੀ ਗੁ: ਬਾਬਾ ਦੀਪ ਸਿੰਘ ਸ਼ਹੀਦ 23. ਭਾਈ ਅਮਰੀਕ ਸਿੰਘ ਹਜ਼ੂਰੀ ਰਾਗੀ ਗੁ: ਬਾਬਾ ਅਟੱਲ ਸਾਹਿਬ 24. ਭਾਈ ਬਚਿੱਤਰ ਸਿੰਘ ਤਖਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ 25. ਭਾਈ ਦਲਬੀਰ ਸਿੰਘ ਯੂ.ਐਸ.ਏ., 26. ਭਾਈ ਨਿਰਮਲ ਸਿੰਘ ਯੂ.ਐਸ.ਏ., 27. ਭਾਈ ਅਮਰਜੀਤ ਸਿੰਘ ਯੂ.ਐਸ.ਏ., 28. ਭਾਈ ਜਸਵਿੰਦਰ ਸਿੰਘ ਕੈਨੇਡਾ, 29. ਭਾਈ ਜਸਬੀਰ ਸਿੰਘ ਕੈਨੇਡਾ।

# ਗੁਰਮਤਿ ਸੰਗੀਤ : ਸੰਚਾਰਾਤਮਕ ਪਰਿਪੇਖ

*—ਮਨਜਿੰਦਰ ਸਿੰਘ*

ਗੁਰਬਾਣੀ ਗੁਰੂ ਸਾਹਿਬਾਨ ਦੇ ਅਧਿਆਤਮਕ ਅਨੁਭਵ ਦਾ ਸ਼ਬਦ ਤੇ ਸੰਗੀਤ ਦੇ ਸੰਯੁਕਤ ਮਾਧਿਅਮ ਦੁਆਰਾ ਸਿਰਜਤ ਨਿਰੰਤਰ ਪ੍ਰਵਾਹ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿੱਚ ਸੰਕਲਿਤ ਬਾਣੀ ਮੂਲ ਰੂਪ ਵਿੱਚ ਇਲਹਾਮੀ ਸੱਚ ਦੀ ਅਨੁਭੂਤੀ ਦਾ ਵਿਸਤ੍ਰਿਤ ਅਧਿਆਤਮਿਕ ਪ੍ਰਵਚਨ ਹੈ। ਸਮੁੱਚੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 1430 ਪੰਨਿਆ ਤੇ 31 ਮੁੱਖ ਰਾਗਾਂ ਅਨੁਸਾਰ ਸ਼ਬਦ-ਰੂਪ ਵਿੱਚ ਅੰਕਿਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿੱਚ ਸੰਕਲਿਤ ਰੱਬੀ ਕਲਾਮ ਦਿੱਖ ਦੀ ਪੱਧਰ ਤੇ ਸ਼ਬਦਾਂ ਦੇ ਰੂਪ ਵਿੱਚ ਸਾਕਾਰ ਹੁੰਦਾ ਹੈ। ਪਰ ਇਸ ਸ਼ਬਦ-ਸੰਸਾਰ ਦੀ ਗਹਿਨ ਸੰਰਚਨਾ ਵਿੱਚ ਇਕ ਮੁਕੰਮਲ ਭਾਵ-ਸੰਸਾਰ ਲੁਪਤ ਹੈ। ਇਸ ਭਾਵ-ਸੰਸਾਰ ਦਾ ਜਨ ਮਾਨਸ ਤੱਕ ਯੋਗ ਸੰਚਾਰ ਸਿਰਜਣ ਲਈ ਗੁਰਬਾਣੀ ਦੀ ਸੰਰਚਨਾ ਵਿੱਚ ਵਿਭਿੰਨ ਸੰਚਾਰਾਤਮਕ ਜੁਗਤਾਂ ਕਾਰਜਸ਼ੀਲ ਹਨ, ਜਿਨ੍ਹਾਂ ਵਿਚੋਂ ਸੰਗੀਤ ਇਕ ਅਤਿ ਪ੍ਰਭਾਵਸ਼ਾਲੀ ਸੰਚਾਰੀ ਜੁਗਤ ਹੈ। ਦਰਅਸਲ ਸਾਹਿਤ ਦੇ ਮੁਕਾਬਲੇ ਬਾਣੀ ਦੀਆਂ ਸਤਹੀ ਅਤੇ ਭਾਵ ਪੱਧਰ ਦੀਆਂ ਵਿਸ਼ੇਸ਼ਤਾਵਾਂ ਹਨ। ਸਾਹਿਤ ਵਾਂਗ ਬਾਣੀ ਵੀ ਭਾਸ਼ਾ ਦੇ ਵਿਆਕਰਨਕ ਨੇਮਾਂ ਅਤੇ ਛੰਦਾਂ ਦੀਆਂ ਮਾਤਰਾਵਾਂ ਵਾਲੇ ਰੂਪ ਦੀ ਧਾਰਨੀ ਹੈ, ਪਰ ਬਾਣੀ ਇਸ ਦੇ ਨਾਲ ਹੀ ਰਾਗਾਂ ਦੀ ਪ੍ਰਸੰਗਿਕ ਵਰਤੋਂ ਅਤੇ ਛੰਦਾਂ ਦਾ ਰੂਪਾਤਮਕ ਪ੍ਰਸੰਗ ਬਾਣੀ ਦੀ ਭਾਵ-ਜੁਗਤ ਦੇ ਵੱਖ-ਵੱਖਰੇ ਪੱਧਰ ਹਨ, ਉੱਥੇ ਸ਼ਬਦਾਂ ਦੀ ਰਾਗਾਂ ਅਨੁਸਾਰ ਵਰਤੋਂ ਵੀ ਇਸ ਦਾ ਇਕ ਅੰਤਰ-ਸਬੰਧਿਤ ਪੱਧਰ ਹੈ ਇਸ ਲਈ ਅਸੀਂ ਸਮਝਦੇ ਹਾਂ ਕਿ ਬਾਣੀ ਦੀ ਸਮੁੱਚੀ ਸੰਚਾਰਾਤਮਕਤਾ ਦਾ ਵਿਸ਼ਲੇਸ਼ਣ ਕਰਦੇ ਹੋਏ ਇਸਦੇ ਸੰਗੀਤਕ ਪੱਖ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ। ਗੁਰਬਾਣੀ ਦੇ ਅੰਤਰ-ਨਿਹਿਤ ਭਾਵਾਂ ਨੂੰ ਸ਼ਬਦਾਂ ਦੇ ਅੰਤਰ ਸੰਬੰਧਾਂ ਦੁਆਰਾ ਸਿਰਜਤ ਪ੍ਰਸੰਗਾਂ ਦਾ ਵਿਸ਼ਲੇਸ਼ਣ ਕਰਕੇ ਉਜਾਗਰ ਕੀਤਾ ਜਾ ਸਕਦਾ ਹੈ ਪਰੰਤੂ ਇਹ ਆਪਣੇ ਆਪ ਵਿੱਚ ਇਕ ਜਟਿਲ ਬੋਧਾਤਮਿਕ ਪ੍ਰਕਿਰਿਆ ਹੈ, ਜਦੋਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਸੰਗੀਤ-ਮੁਖੀ ਨਿਰਦੇਸ਼ਾਂ ਅਨੁਸਾਰ ਬਾਣੀ ਦਾ ਗਾਇਨ ਇਕ ਵਿਸ਼ੇਸ਼ ਪ੍ਰਕਾਰ ਦਾ ਵਾਯੂਮੰਡਲ ਸਿਰਜ ਦਿੰਦਾ ਹੈ, ਜੋ ਬਾਣੀ ਦੇ ਭਾਵ ਮੰਡਲ ਨਾਲ ਇਕਸੁਰ ਹੋ ਕੇ ਬਾਣੀ ਦੇ ਭਾਵ ਪ੍ਰਕਾਸ਼ਨ ਦਾ ਸ਼ਕਤੀਸ਼ਾਲੀ ਸੰਚਾਰਾਤਮਕ ਮਾਧਿਅਮ ਬਣ ਜਾਂਦਾ ਹੈ। ਇਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੰਕਲਿਤ ਬਾਣੀ ਮਹਿਜ ਇਕ ਭਾਸ਼ਾਈ ਪਾਠ ਨਾ ਰਹਿ ਕੇ ਇਕ ਵਸ਼ਿਸ਼ਟ ਪੱਧਰ ਦੀ ਸਾਹਿਤਕ ਤੇ ਸੰਗੀਤਕ ਕਿਰਤ ਬਣ ਜਾਂਦੀ ਹੈ। ਇਸ ਲਈ ਸਾਹਿਤ ਸ਼ਾਸਤਰ, ਸੰਗੀਤ ਸ਼ਾਸਤਰ ਅਤੇ ਭਾਸ਼ਾ ਵਿਗਿਆਨ ਤਿੰਨਾਂ ਅਨੁਸ਼ਾਸਨਾਂ ਤੋਂ ਅੰਤਰ-ਦ੍ਰਿਸ਼ਟੀਆਂ ਲੈਂਦੇ ਹੋਏ ਇਕ ਅੰਤਰ ਅਨੁਸ਼ਾਸਨੀ ਵਿਧੀ ਦੁਆਰਾ ਹੀ ਗੁਰਬਾਣੀ ਦੀ ਸ਼ਬਦ ਤੇ ਸੰਗੀਤ ਦੀ ਸਮਿਲਤ ਸੰਚਾਰ-ਜੁਗਤ ਨੂੰ ਸਮਝਿਆ ਜਾ ਸਕਦਾ ਹੈ।

ਗੁਰਬਾਣੀ ਵਿੱਚ ਪ੍ਰਯੁਕਤ ਸੰਗੀਤਮੁਖੀ ਸੰਕੇਤਾਂ ਵਿਚੋਂ ਵਿਭਿੰਨ ਬਾਣੀਆਂ ਦੇ ਸਿਰਲੇਖਾਂ

ਵਜੋਂ ਆਏ ਰਾਗਾਂ ਦੇ ਨਾਮ ਅਤਿ ਮਹੱਤਵਪੂਰਨ ਹਨ। ਰਾਗਾਂ ਦੇ ਇਹ ਸੰਕੇਤ ਸੰਬੰਧਤ ਬਾਣੀ ਨੂੰ ਨਿਰਧਾਰਤ ਰਾਗ ਵਿੱਚ ਗਾਇਨ ਕਰਨ ਦੇ ਨਿਰਦੇਸ਼ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਮੁੱਖ ਰੂਪ ਵਿੱਚ ਇਕੱਤੀ ਰਾਗਾਂ ਵਿੱਚ ਰਚੀ ਗਈ ਹੈ ਜਿਨ੍ਹਾਂ ਵਿੱਚ ਸਿਰੀ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ ਨਰਾਇਣ, ਮਾਲੀਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਸਾਰੰਗ, ਮਲਾਰ, ਕਾਨੜਾ, ਕਲਿਆਣ, ਪ੍ਰਭਾਤੀ ਅਤੇ ਜੈਜਾਵੰਤੀ ਸ਼ਾਮਿਲ ਹਨ। ਇਨ੍ਹਾਂ ਇਕੱਤੀ ਰਾਗਾਂ ਤੋਂ ਇਲਾਵਾ ਅਨੇਕ ਉਪਰਾਗਾਂ ਅਤੇ ਮਿਸ਼ਰਤ ਰਾਗਾਂ ਦੇ ਸੰਕੇਤ ਵੀ ਗੁਰਬਾਣੀ ਵਿੱਚ ਮਿਲਦੇ ਹਨ ਜਿਵੇਂ, ਗਉੜੀ ਗੁਆਰੇਰੀ, ਗਉੜੀ ਦਖਣੀ, ਗਉੜੀ ਚੇਤੀ, ਗਉੜੀ ਬੈਰਾਗਣ, ਗਉੜੀ ਦੀਪਕੀ, ਗਉੜੀ ਪੂਰਬੀ, ਗਉੜੀ ਮਾਝ, ਗਉੜੀ ਮਾਲਾ, ਗਉੜੀ ਮਾਲਵਾ, ਗਉੜੀ ਸੋਰਠ, ਆਸਾ ਕਾਫੀ, ਆਸਾਵਰੀ, ਦੇਵਗੰਧਾਰ, ਵਡਹੰਸ ਦਖਣੀ, ਤਿਲੰਗ ਕਾਫੀ, ਸੂਹੀ ਲਲਿਤ, ਬਿਲਾਵਲ ਦਖਣੀ, ਬਿਲਾਵਲ ਗੋਂਡ, ਰਾਮਕਲੀ ਦੱਖਣੀ, ਮਾਰੂ ਕਾਫ਼ੀ, ਮਾਰੂ ਦਖਣੀ, ਬਸੰਤ ਹਿੰਡੋਲ, ਕਲਿਆਣ ਭੋਪਾਲੀ, ਪ੍ਰਭਾਤੀ ਦਖਣੀ, ਪ੍ਰਭਾਤੀ ਬਿਭਾਸ ਅਤੇ ਬਿਭਾਸ ਪ੍ਰਭਾਤੀ। ਉਪਰੋਕਤ ਰਾਗਾਂ ਵਿਚੋਂ ਕੁਝ ਰਾਗ ਤਾਂ ਗੁਰਮਤਿ ਸੰਗੀਤ ਪੰਰਪਰਾ ਦੇ ਮੌਲਿਕ ਰਾਗ ਹਨ ਜਿਵੇਂ ਮਾਝ, ਵਡਹੰਸ, ਤੁਖਾਰੀ, ਆਸਾ ਆਦਿ। ਬਾਕੀ ਰਾਗ ਪਰੰਪਰਾਗਤ ਸ਼ਾਸਤਰੀ ਸੰਗੀਤ ਤੋਂ ਲਏ ਗਏ ਹਨ, ਪ੍ਰੰਤੂ ਇਨ੍ਹਾਂ ਰਾਗਾਂ ਦਾ ਗੁਰਬਾਣੀ ਵਿੱਚ ਇੰਨ-ਬਿੰਨ ਅਨੁਕਰਣ ਨਹੀਂ ਕੀਤਾ ਗਿਆ। ਗੁਰਮਤਿ ਸੰਗੀਤ ਵਿੱਚ ਇਹ ਰਾਗ ਗੁਰਬਾਣੀ ਦੀ ਪ੍ਰਾਕਿਰਤੀ ਦੇ ਅਨੁਸਾਰ ਰੂਪਾਂਤਰਿਤ ਹੁੰਦੇ ਹਨ। ਸ਼ਾਸਤਰੀ ਸੰਗੀਤ ਵਿੱਚ ਰਾਗ-ਗਾਇਕੀ ਕੇਵਲ ਮਨੋਰੰਜਨ ਦਾ ਕਲਾਮਈ ਸਾਧਨ ਹੈ। ਸ਼ਾਸਤਰੀ ਸੰਗੀਤ ਪਰੰਪਰਾ ਵਿੱਚ ਰਾਗ ਗਾਇਕੀ ਨੂੰ ਇਵੇਂ ਪਰਿਭਾਸ਼ਤ ਕੀਤਾ ਗਿਆ ਹੈ, "ਕਿਸੇ ਨਿਸ਼ਚਤ ਸਵਰ-ਸਮੂਹ ਨੂੰ ਨਿਸ਼ਚਤ ਕ੍ਰਮ ਅਨੁਸਾਰ ਉਨ੍ਹਾਂ ਦੇ ਆਪਸੀ ਵਜ਼ਨ ਨੂੰ ਕਾਇਮ ਰੱਖਦੇ ਹੋਏ, ਪਰਿਸ਼ਰਮ ਨਾਲ ਮੰਝੀ-ਮੰਝਾਈ ਆਵਾਜ਼ ਵਿੱਚ ਗਾ ਕੇ ਜਾਂ ਹਸਤ-ਕੌਸ਼ਲ ਦੁਆਰਾ ਅਨੰਦਦਾਈ ਬਣਾਉਣੇ ਹੋਏ, ਰਸ ਨਿਰਮਾਣ ਕਰਨ ਨੂੰ ਹੀ 'ਰਾਗ ਸੰਗੀਤ' ਜਾਂ 'ਰਾਗਦਾਰੀ ਸੰਗੀਤ' ਕਹਿੰਦੇ ਹਨ।"[1] ਇਵੇਂ ਸ਼ਾਸਤਰੀ ਸੰਗੀਤ ਵਿੱਚ ਇਕ ਮਕਾਨਕੀ ਪ੍ਰਕਿਰਿਆ ਅਨੁਸਾਰ ਸਵਰਾਂ ਨੂੰ ਢਾਲਣ ਵਿੱਚ ਰਾਗ ਮਹਿਜ ਮਨੋਰੰਜਨ ਦਾ ਸਾਧਨ ਨਾ ਰਹਿ ਕੇ ਗੁਰਬਾਣੀ ਦੇ ਅੰਤਰ ਨਿਹਿਤ ਪਰਮ ਸੱਚ ਦੀ ਅਨੁਭੂਤੀ ਦਾ ਵਾਹਨ ਬਣਦੇ ਹਨ। ਗੁਰਬਾਣੀ ਵਿੱਚ ਅਨੇਕਾਂ ਪ੍ਰਸੰਗ ਉਪਲਬਧ ਹਨ ਜਿਨ੍ਹਾਂ ਵਿੱਚ ਰਾਗ ਨੂੰ ਗੁਰਮਤਿ ਅਨੁਸਾਰ ਪੁਨਰ ਪਰਿਭਾਸ਼ਤ ਕੀਤਾ ਗਿਆ ਹੈ। ਜਿਵੇਂ:

*ਮਹਲਾ ੪ ॥*
*ਸਭਨਾ ਰਾਗਾਂ ਵਿਚਿ ਸੋ ਭਲਾ ਭਾਈ*
*ਜਿਤੁ ਵਸਿਆ ਮਨਿ ਆਇ ॥*
*ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ ॥*
*ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ ॥*
*ਨਾਨਕ ਹੁਕਮੈ ਬੂਝੈ ਤਿਨਾ ਰਾਸਿ ਹੋਇ*

*ਸਤਿਗੁਰ ਤੇ ਸੋਝੀ ਪਾਇ ॥*
*ਸਭੁ ਕਿਛੁ ਤਿਸ ਤੇ ਹੋਇਆ*
*ਜਿਉ ਤਿਸੈ ਦੀ ਰਜਾਇ ॥*[2]

ਸੋ ਗੁਰਮਤਿ ਅਨੁਸਾਰ ਸਦਾ ਥਿਰ ਹਰਿ-ਨਾਮ ਹੀ ਸਭ ਕੁਛ ਹੈ, ਇਹ ਹੀ ਰਾਗ ਨਾਦ ਹੈ, ਜਿਸਦੀ ਕੀਮਤ ਬਿਆਨ ਨਹੀਂ ਕੀਤੀ ਜਾ ਸਕਦੀ। ਸਭਨਾਂ ਰਾਗਾਂ ਵਿੱਚ ਉਹੀ ਉੱਤਮ ਹੈ ਜਿਸ ਰਾਹੀਂ ਅਕਾਲ ਪੁਰਖ ਦਾ ਨਾਮ ਮਨ ਵਿੱਚ ਵੱਸਦਾ ਹੈ। ਅਕਾਲਪੁਰਖ ਰਾਗ ਦੀ ਕੈਦ ਤੋਂ ਪਰ੍ਹੇ ਹੈ, ਨਾਦ ਦੀ ਕੈਦ ਤੋਂ ਪਰ੍ਹੇ ਹੈ। ਇਉਂ ਗੁਰਬਾਣੀ ਵਿੱਚ ਸੰਗੀਤ ਹਰਿ ਨਾਮ ਨੂੰ ਮਨ ਵਿਚ ਵਸਾਉਣ ਦਾ ਰਸਿਕ ਤੇ ਸੁਖੈਨ ਸਾਧਨ ਬਣਦਾ ਹੈ।

ਇਵੇਂ ਹੀ ਵਿਭਿੰਨ ਰਾਗਾਂ ਦੀ ਗੁਰਬਾਣੀ ਦੀ ਪ੍ਰਕਿਰਤੀ ਦੇ ਅਨੁਰੂਪ ਪੁਨਰ-ਵਿਆਖਿਆ ਵਿਭਿੰਨ ਪ੍ਰਸੰਗਾਂ ਵਿੱਚ ਹੋਈ ਹੈ। 'ਸੋਰਠਿ ਕੀ ਵਾਰ' ਵਿੱਚ ਗੁਰੂ ਰਾਮਦਾਸ ਜੀ ਵਿਚਾਰ ਦਿੰਦੇ ਹਨ :

*ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮੁ ਢੰਢੋਲੇ ॥*
*ਗੁਰ ਪੁਰਖੁ ਮਨਾਵੈ ਆਪਣਾ ਗੁਰਮਤੀ*
*ਹਰਿ ਹਰਿ ਬੋਲੇ ॥*
*ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ*
*ਹਰਿ ਰਤੀ ਹਰਿ ਰੰਗਿ ਚੋਲੇ ॥*[3]

ਗੁਰੂ ਸਾਹਿਬ ਅਨੁਸਾਰ ਸੋਰਠਿ ਰਾਗ ਉਦੋਂ ਹੀ ਖ਼ੂਬਸੂਰਤ ਲਗਦਾ ਹੈ ਜਦੋਂ ਇਸ ਰਾਹੀਂ ਹਰਿ ਨਾਮ ਦੀ ਖੋਜ ਹੋਵੇ। ਗੁਰੂ ਦੀ ਸਿੱਖਿਆ ਅਨੁਸਾਰ ਅਕਾਲ ਪੁਰਖ ਦਾ ਸਿਮਰਨ ਹੋਵੇ। ਜੀਵ ਆਤਮਾ ਦਿਨ-ਰਾਤ ਪ੍ਰਭੂ ਪ੍ਰੇਮ ਦੀ ਖਿੱਚੀ ਹੋਈ ਆਪਣੇ ਸਰੀਰ ਰੂਪੀ ਚੋਲੇ ਨੂੰ ਹਰਿ ਰੰਗ ਵਿੱਚ ਰੰਗੀ ਰੱਖੇ।

ਗੁਰਬਾਣੀ ਵਿੱਚ ਅਨੇਕ ਰਾਗਾਂ, ਰਾਗ ਪ੍ਰਕਾਰਾਂ ਮਿਸ਼ਰਤ ਰਾਗਾਂ, ਮੌਸਮੀ ਰਾਗਾਂ ਅਤੇ ਇਲਾਕਾਈ ਰਾਗਾਂ ਦਾ ਪ੍ਰਯੋਗ ਹੋਇਆ ਹੈ। ਇਨ੍ਹਾਂ ਵਿਚੋਂ ਹਰੇਕ ਰਾਗ ਆਪਣੀ ਪ੍ਰਕਿਰਤੀ ਦਾ ਧਾਰਨੀ ਹੈ। ਭਾਰਤੀ ਸੰਗੀਤ ਆਚਾਰੀਆਂ ਨੇ ਵੱਖ-ਵੱਖ ਰਾਗਾਂ ਨੂੰ ਵੱਖ-ਵੱਖ ਭਾਵ ਪ੍ਰਗਟ ਕਰਨ ਵਾਲੇ ਮੰਨਿਆ ਹੈ। ਪੁਰਾਤਨ ਆਚਾਰੀਆ ਭਰਤ ਨੇ ਆਪਣੇ ਗ੍ਰੰਥ 'ਨਾਟ ਸ਼ਾਸਤਰ' ਵਿੱਚ ਰਾਗ, ਰੂਪ ਅਤੇ ਕਾਵਿ ਦੇ ਸੰਬੰਧ ਬਾਰੇ ਚਰਚਾ ਕੀਤੀ ਹੈ। ਉਸ ਨੇ ਕਿਹਾ ਹੈ ਕਿ ਜਾਤੀ ਸਥਾਈ ਸੁਰ ਨਾਲ ਸੰਬੰਧ ਰੱਖਣ ਵਾਲੇ ਰਸ ਨਾਲ ਭਰਪੂਰ ਵਿਸ਼ੇ ਵਾਲੀਆਂ ਕਾਵਿ-ਰਚਨਾਵਾਂ ਨੂੰ ਉਸੇ ਜਾਤੀ ਵਿੱਚ ਗਾਉਣਾ ਚਾਹੀਦਾ ਹੈ। ਭਰਤ ਨੇ ਭਿੰਨ-ਭਿੰਨ ਸਥਾਈ ਸੁਰਾਂ ਦਾ ਸੰਬੰਧ ਭਿੰਨ-ਭਿੰਨ ਰਸਾਂ ਨਾਲ਼ ਜੋੜਿਆ ਹੈ :

| ਸਥਾਈ ਸੁਰ | ਰਸ ਭਾਵ |
|---|---|
| ਸ਼ਡਜ | ਵੀਰ, ਰੌਦਰ ਅਤੇ ਅਦਭੁਤ |
| ਰਿਸ਼ਭ | ਵੀਰ, ਰੌਦਰ ਅਤੇ ਅਦਭੁਤ |
| ਗੰਧਾਰ | ਕਰੁਣਾ |

| | |
|---|---|
| ਮੱਧਮ | ਸ਼ਿੰਗਾਰ ਅਤੇ ਹਾਸ |
| ਪੰਚਮ | ਸ਼ਿੰਗਾਰ ਅਤੇ ਹਾਸ |
| ਧੈਵਤ | ਵੀਭਤਸ ਅਤੇ ਭਿਆਨਕ |
| ਨਿਸ਼ਾਦ | ਕਰੁਣਾ |

ਭਰਤ ਤੋਂ ਬਾਅਦ ਵਾਲੇ ਸੰਗੀਤ ਆਚਾਰੀਆ ਸ਼ਾਰੰਗਦੇਵ ਅਤੇ ਦਾਮੋਦਰ ਪੰਡਿਤ ਨੇ ਭਰਤ ਦੇ ਰਾਗ ਰਸ ਸਿਧਾਂਤ ਨੂੰ ਹੀ ਮਾਨਤਾ ਦਿੱਤੀ ਹੈ, ਪਰ ਅਹੋਬਲ ਦਾ ਸੁਰ ਅਤੇ ਰਸ ਦਾ ਸਿਧਾਂਤ ਭਰਤ ਨਾਲੋਂ ਕੁਝ ਵੱਖਰਾ ਹੈ। ਉਸ ਨੇ ਸੁਰ ਅਤੇ ਰਸਾਂ ਨੂੰ ਹੇਠ ਲਿਖੇ ਅਨੁਸਾਰ ਦਰਸਾਇਆ ਹੈ : [4]

| ਸਥਾਈ ਸੁਰ | ਰਸ ਭਾਵ |
|---|---|
| ਸ਼ਡਜ | ਹਾਸ |
| ਰਿਸ਼ਭ | ਸ਼ਿੰਗਾਰ |
| ਗੰਧਾਰ | ਹਾਸ |
| ਮੱਧਮ | ਸ਼ਿੰਗਾਰ |
| ਪੰਚਮ | ਭਿਆਨਕ |
| ਧੈਵਤ | ਵੀਭਤਸ |
| ਨਿਸ਼ਾਦ | ਕਰੁਣਾ |

ਆਧੁਨਿਕ ਯੁਗ ਦੇ ਸੰਗੀਤ ਆਚਾਰੀਆ ਪੰਡਿਤ ਵਿਸ਼ਨੂੰ ਨਾਰਾਇਣ ਭਾਤਖੰਡੇ ਅਨੁਸਾਰ ਜਿਹੜੇ ਰਾਗਾਂ ਵਿੱਚ ਰਿਸ਼ਭ ਅਤੇ ਧੈਵਤ ਕੋਮਲ ਰੂਪ ਵਿੱਚ ਪ੍ਰਯੋਗ ਹੁੰਦੇ ਹਨ, ਉਹ ਰਾਗ ਸ਼ਾਂਤ ਅਤੇ ਕਰੁਣ ਭਾਵਾਂ ਨੂੰ ਪ੍ਰਗਟ ਕਰਨ ਲਈ ਬੜੇ ਢੁਕਵੇਂ ਹਨ। ਜਿਹੜੇ ਰਾਗਾਂ ਵਿੱਚ ਰਿਸ਼ਭ ਅਤੇ ਧੈਵਤ ਸ਼ੁੱਧ ਰੂਪ ਵਿੱਚ ਪ੍ਰਯੋਗ ਹੋਣ ਉਹ ਰਾਗ ਸ਼ਿੰਗਾਰ ਰਸ ਦੇ ਭਾਵਾਂ ਨੂੰ ਪ੍ਰਗਟਾਉਣ ਦੇ ਅਨੁਕੂਲ ਹੁੰਦੇ ਹਨ। ਜਿਨ੍ਹਾਂ ਰਾਗਾਂ ਵਿੱਚ ਕੋਮਲ ਗੰਧਾਰ ਅਤੇ ਕੋਮਲ ਨਿਸ਼ਾਦ ਸੁਰ ਪ੍ਰਯੋਗ ਹੁੰਦੇ ਹਨ ਉਹ ਰਾਗ ਵੀਰ ਰਸ ਦੇ ਭਾਵਾਂ ਨੂੰ ਪ੍ਰਗਟ ਕਰਦੇ ਹਨ। [5] ਇਵੇਂ ਹਰੇਕ ਰਾਗ ਦਾ ਆਪਣਾ ਵਿਸ਼ੇਸ਼ ਭਾਵ ਅਤੇ ਪ੍ਰਕਿਰਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਾਗਾਂ ਦੀ ਪ੍ਰਕਿਰਤੀ ਨੂੰ ਧਿਆਨ ਵਿੱਚ ਰੱਖਦੇ ਹੋਏ, ਉਸ ਦੇ ਅਨੁਸਾਰ ਹੀ ਬਾਣੀ-ਗਾਇਨ ਹਿਤ ਰਾਗਾਂ ਦੀ ਚੋਣ ਕੀਤੀ ਗਈ ਹੈ। ਹਰੇਕ ਰਾਗ ਆਪਣੀ ਪ੍ਰਕਿਰਤੀ ਦੇ ਅਨੁਰੂਪ ਵਾਤਾਵਰਣ ਸਿਰਜਦਾ ਹੈ। ਗੁਰਬਾਣੀ ਵਿੱਚ ਆਏ ਹਰੇਕ ਰਾਗ ਦੇ ਪ੍ਰਕਿਰਤੀ ਮੂਲਕ ਭਾਵ ਦਾ ਸੰਬੰਧ ਉਸ ਰਾਗ ਅਧੀਨ ਦਰਜ ਬਾਣੀ ਦੇ ਭਾਵ-ਮੰਡਲ ਨਾਲ ਪ੍ਰਤੱਖ ਜਾਂ ਪਰੋਖ ਰੂਪ ਵਿੱਚ ਜ਼ਰੂਰ ਜੁੜਦਾ ਹੈ। ਗੁਰਬਾਣੀ ਵਿਚਲੇ ਸਮੁੱਚੇ ਰਾਗ-ਪ੍ਰਬੰਧ ਦੇ ਬਾਣੀ ਨਾਲ ਅੰਤਰ-ਸੰਬੰਧਾਂ ਬਾਰੇ ਇਕ ਸਾਂਝਾ ਸੂਤਰ ਇਹੀ ਹੈ ਕਿ ਇਨ੍ਹਾਂ ਵਿਚੋਂ ਹਰੇਕ ਰਾਗ ਗੁਰਬਾਣੀ ਦੀ ਪ੍ਰਕਿਰਤੀ ਦੇ ਅਨੁਰੂਪ ਪ੍ਰਕਾਰਜ ਕਰਦਾ ਹੋਇਆ ਇਸ ਦੇ ਭਾਵ-ਪ੍ਰਕਾਸ਼ਨ ਲਈ ਕਾਰਜਸ਼ੀਲ ਹੁੰਦਾ ਹੈ। ਇਸ ਤੱਥ ਦੀ ਪੁਸ਼ਟੀ ਲਈ ਬਾਣੀ ਵਿਚਲੇ ਕੁਝ ਪ੍ਰਸੰਗ ਵੇਖੇ ਜਾ ਸਕਦੇ ਹਨ :

*ਸਿਰੀਰਾਗੁ ਮਹਲਾ ੧ ਘਰ ੫ ॥*
*ਅਛਲ ਛਲਾਈ ਨਹ ਛਲੈ*
*ਨਹ ਘਾਉ ਕਟਾਰਾ ਕਰਿ ਸਕੈ ॥*
*ਜਿਉ ਸਾਹਿਬੁ ਰਾਖੈ ਤਿਉ ਰਹੈ,*
*ਇਸੁ ਲੋਭੀ ਕਾ ਜੀਉ ਟਲ ਪਲੈ ॥*
*ਬਿਨੁ ਤੇਲ ਦੀਵਾ ਕਿਉ ਜਲੈ ॥ ਰਹਾਉ ॥*
*ਪੋਥੀ ਪੁਰਾਣ ਕਮਾਈਐ ॥*
*ਭਉ ਵਟੀ ਇਤੁ ਤਨਿ ਪਾਈਐ ॥*
*ਸਚੁ ਬੂਝਣੁ ਆਣਿ ਜਲਾਈਐ ॥*
*ਇਹੁ ਤੇਲੁ ਦੀਵਾ ਇਉ ਜਲੈ ॥*
*ਕਰਿ ਚਾਨਣੁ ਸਾਹਿਬ ਤਉ ਮਿਲੈ ॥ ਰਹਾਉ ॥*[6]

ਉਪਰੋਕਤ ਸ਼ਬਦ ਸਿਰੀ ਰਾਗ ਵਿੱਚ ਉਚਾਰਨ ਕੀਤਾ ਗਿਆ ਹੈ। ਸਿਰੀ ਰਾਗ ਸ਼ਾਮ ਦੇ ਸਮੇਂ ਗਾਇਨ ਕੀਤਾ ਜਾਂਦਾ ਹੈ। ਸ਼ਬਦ ਵਿੱਚ ਆਏ ਸਾਰੇ ਬਿੰਬ-ਪ੍ਰਤੀਕ ਵੀ ਸ਼ਾਮ ਦਾ ਵਾਤਾਵਰਣ ਹੀ ਸਿਰਜ ਰਹੇ ਹਨ। ਵਾਸਤਵ ਵਿੱਚ ਸ਼ਾਮ ਦੇ ਵਾਯੂਮੰਡਲ ਨੂੰ ਸਿਰਜਣ ਵਾਲੇ ਸਿਰੀਰਾਗ ਅਤੇ ਇਸ ਸ਼ਬਦ ਵਿੱਚ ਆਏ ਸਾਰੇ ਬਿੰਬ, ਪ੍ਰਤੀਕ ਮਨੁੱਖੀ ਵਜੂਦ ਉੱਪਰ ਛਾਏ ਮਾਇਆ ਦੇ ਅੰਧਕਾਰਮਈ ਰੂਪ ਨੂੰ ਚਿਤਰ ਰਹੇ ਹਨ ਜਿਸ ਨੂੰ ਪ੍ਰਭੂ ਪ੍ਰੇਮ ਦੇ ਚਾਨਣ ਨਾਲ ਹੀ ਦੂਰ ਕੀਤਾ ਜਾ ਸਕਦਾ ਹੈ। ਇਸ ਪ੍ਰਕਾਰ ਇਥੇ ਬਾਣੀ ਵਿੱਚ ਆਏ ਸ਼ਬਦ ਅਤੇ ਸਿਰੀ ਰਾਗ ਸੰਯੁਕਤ ਰੂਪ ਵਿੱਚ ਸ਼ਬਦ ਦੇ ਮੂਲ ਭਾਵ ਦੇ ਸੰਚਾਰ ਦਾ ਮਾਧਿਅਮ ਬਣ ਰਹੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕੁਝ ਰਾਗ ਮੌਸਮੀ ਰਾਗ ਹਨ, ਜਿਨ੍ਹਾਂ ਦੇ ਗਾਇਨ ਦਾ ਸੰਬੰਧ ਵਿਸ਼ੇਸ਼ ਮੌਸਮ ਨਾਲ ਹੈ। ਇਨ੍ਹਾਂ ਵਿਚੋਂ ਬਸੰਤ ਅਤੇ ਮਲਾਰ ਪ੍ਰਮੁੱਖ ਹਨ। ਬਸੰਤ ਰਾਗ ਦਾ ਗਾਇਨ ਸਮਾਂ ਦਿਨ ਦਾ ਦੂਜਾ ਪਹਿਰ ਹੈ ਪਰੰਤੂ ਬਸੰਤ ਰੁੱਤ ਵਿੱਚ ਇਸ ਦਾ ਗਾਇਨ ਕਿਸੇ ਵੀ ਸਮੇਂ ਕੀਤਾ ਜਾ ਸਕਦਾ ਹੈ ਕਿਉਂਕਿ ਬਸੰਤ ਰੁੱਤ ਨਾਲ ਇਸ ਰਾਗ ਦੀ ਪ੍ਰਕਿਰਤੀ ਇਕਸੁਰ ਹੈ। ਬਸੰਤ ਰੁੱਤ ਦੇ ਸਮੇਂ ਸ੍ਰੀ ਹਰਿਮੰਦਰ ਸਾਹਿਬ ਵਿਖੇ ਹਰ ਰੋਜ਼ ਬਸੰਤ ਰਾਗ ਅਤੇ 'ਬਸੰਤ ਕੀ ਵਾਰ' ਦਾ ਕੀਰਤਨ ਨਿਰੰਤਰ ਹੁੰਦਾ ਹੈ। ਇਵੇਂ ਹੀ ਮਲਾਰ ਰਾਗ ਦਾ ਸੰਬੰਧ ਵਰਖਾ ਰੁੱਤ ਨਾਲ ਹੈ। ਬਸੰਤ ਅਤੇ ਮਲਾਰ ਜਿਹੇ ਰਾਗਾਂ ਦੀ ਮੌਸਮੀ ਪ੍ਰਕਿਰਤੀ ਅਤੇ ਇਨ੍ਹਾਂ ਅਧੀਨ ਦਰਜ ਬਾਣੀ ਦੀ ਪ੍ਰਕਿਰਤੀ ਵਿੱਚ ਪ੍ਰਤੱਖ ਸਾਂਝ ਨਜ਼ਰ ਆਉਂਦੀ ਹੈ। ਗੁਰਬਾਣੀ ਵਿੱਚ ਇਨ੍ਹਾਂ ਰਾਗਾਂ ਨਾਲ ਸੰਬੰਧਤ ਕਰਕੇ ਅਧਿਆਤਮਕ ਪ੍ਰਵਚਨ ਸਿਰਜਿਆ ਗਿਆ ਹੈ। ਜਿਵੇਂ :-

*ਬਸੰਤੁ ਮਹਲਾ ੩ ॥*
*ਬਨਸਪਤਿ ਮਉਲੀ ਚੜਿਆ ਬਸੰਤੁ ॥*
*ਇਹੁ ਮਨੁ ਮਉਲਿਆ ਸਤਿਗੁਰੂ ਸੰਗਿ ॥*
*ਤੁਮ੍ ਸਾਚੁ ਧਿਆਵਹੁ ਮੁਗਧ ਮਨਾ ॥*
*ਤਾ ਸੁਖੁ ਪਾਵਹੁ ਮੇਰੇ ਮਨਾ ॥*[7]

ਇਵੇਂ ਹੀ ਮਲਾਰ ਰਾਗ ਵਿੱਚ ਵਰਖਾ ਰੁੱਤ ਨਾਲ ਸੰਬੰਧਤ ਬਿੰਬ ਪ੍ਰਤੀਕ ਦ੍ਰਿਸ਼ਟੀਗੋਚਰ ਹੁੰਦੇ ਹਨ :

*ਬਾਬੀਹੈ ਹੁਕਮੁ ਪਛਾਣਿਆ, ਗੁਰ ਕੈ ਸਹਜਿ ਸੁਭਾਇ ॥*
*ਮੇਘੁ ਵਰਸੈ ਦਇਆ ਕਰਿ, ਗੂੜੀ ਛਹਬਰ ਲਾਇ ॥* [8]

ਉਪਰੋਕਤ ਪ੍ਰਸੰਗਾਂ ਵਿੱਚ ਵਰਤੇ ਗਏ ਚਿਹਨਕ ਅਤੇ ਰਾਗ ਵੀ ਅੰਤਰ ਸੰਬੰਧਤ ਰੂਪ ਵਿੱਚ ਆਪਣਾ ਸੰਚਾਰ ਮੁਖੀ ਪ੍ਰਯੋਜਨ ਹੀ ਨਿਭਾ ਰਹੇ ਹਨ।

ਗੁਰਬਾਣੀ ਵਿੱਚ ਵਿਭਿੰਨ ਗਾਇਨ ਸ਼ੈਲੀਆਂ ਦੇ ਸੰਕੇਤ ਵੀ ਮਿਲਦੇ ਹਨ, ਜਿਨ੍ਹਾਂ ਨੂੰ ਮੁੱਖ ਰੂਪ ਵਿੱਚ ਦੋ ਸ਼੍ਰੇਣੀਆਂ ਦੇ ਅੰਤਰਗਤ ਰਖਿਆ ਜਾ ਸਕਦਾ ਹੈ; ਸ਼ਾਸਤਰੀ ਗਾਇਨ ਸ਼ੈਲੀਆਂ ਅਤੇ ਲੋਕ ਗਾਇਨ ਸ਼ੈਲੀਆਂ। ਸ਼ਾਸਤਰੀ ਗਾਇਨ ਸ਼ੈਲੀਆਂ ਵਿੱਚ ਧਰੂਪਦ ਅਤੇ ਪੜਤਾਲ ਪ੍ਰਮੁੱਖ ਹਨ। ਗੁਰਬਾਣੀ ਵਿੱਚ ਦੁਪਦੇ, ਤਿਪਦੇ, ਚਉਪਦੇ, ਪੰਚਪਦੇ, ਅਤੇ ਅਸ਼ਟਪਦੀਆਂ ਆਦਿ ਧਰੂਪਦ ਗਾਇਨ ਦੇ ਸੰਕੇਤ ਹਨ। ਗੁਰੂ ਸਾਹਿਬਾਨ ਨੇ ਸ਼ਾਸਤਰੀ ਸੰਗੀਤ ਦੀਆਂ ਇਨ੍ਹਾਂ ਗਾਇਨ ਸ਼ੈਲੀਆਂ ਦਾ ਪ੍ਰਯੋਗ ਜ਼ਰੂਰ ਕੀਤਾ ਹੈ। ਪਰੰਤੂ ਬਾਣੀ ਦੀ ਪ੍ਰਕਿਰਤੀ ਦੇ ਅਨੁਰੂਪ ਇਨ੍ਹਾਂ ਨੂੰ ਸ਼ਾਸਤਰੀ ਜਟਿਲਤਾ ਤੋਂ ਮੁਕਤ ਕਰਕੇ ਵਧੇਰੇ ਸਹਿਜ ਬਣਾਇਆ ਹੈ। ਬਾਣੀ ਦੀ ਪ੍ਰਯੋਜਨ ਸਿੱਧੀ ਲਈ ਇਨ੍ਹਾਂ ਵਿੱਚ ਮੌਲਿਕ ਪਰਿਵਰਤਨ ਕੀਤੇ ਹਨ। ਸ਼ਾਸਤਰੀ ਗਾਇਨ ਵਿੱਚ ਸ਼ਬਦਾਂ ਅਤੇ ਉਨ੍ਹਾਂ ਦੇ ਅਰਥਾਂ ਨੂੰ ਵਿਸ਼ੇਸ਼ ਮਹੱਤਵ ਨਹੀਂ ਦਿਤਾ ਜਾਂਦਾ। ਰਾਗਦਾਰੀ ਦਾ ਸੰਗੀਤ ਸ਼ਬਦ-ਪ੍ਰਧਾਨ ਨਾ ਹੋਣ ਕਾਰਨ ਜਾਂ ਸ਼ਬਦ-ਉਚਾਰਣ ਅਤੇ ਉਸਦੇ ਅਰਥ ਵੱਲ ਗਾਇਕ ਦਾ ਕੋਈ ਧਿਆਨ ਨਾ ਹੋਣ ਕਾਰਨ, ਸਾਧਾਰਨ ਸਰੋਤਿਆਂ ਦੀ ਰੁਚੀ ਇਸ ਵਿੱਚ ਨਹੀਂ ਬਣਦੀ। ਇਵੇਂ ਸ਼ਾਸਤਰੀ ਸੰਗੀਤ ਆਪਣੀ ਵਸ਼ਿਸ਼ਟ ਮਕਾਨਕੀ ਪ੍ਰਕਿਰਤੀ ਕਾਰਨ ਸਰੋਤਿਆਂ ਦਾ ਸੰਗਤ ਰੂਪ ਨਹੀਂ ਸਿਰਜ ਸਕਦਾ। ਇਸ ਦੇ ਉਲਟ ਗੁਰਮਤਿ ਸੰਗੀਤ ਵਿੱਚ ਸ਼ਬਦ ਦਾ ਵਿਸ਼ੇਸ਼ ਮਹੱਤਵ ਹੈ। ਇਸ ਦੀ ਵਿਲੱਖਣਤਾ ਹੀ ਸ਼ਬਦ-ਕੀਰਤਨ ਹੋਣ ਵਿੱਚ ਹੈ। ਗੁਰਮਤਿ ਸੰਗੀਤ ਵਿੱਚ ਰਾਗਾਂ ਅਤੇ ਗਾਇਨ ਸ਼ੈਲੀਆਂ ਦੇ ਪ੍ਰਯੋਗ ਦਾ ਮੂਲ ਮੰਤਵ ਬਾਣੀ ਦੇ ਭਾਵ ਦਾ ਸਮੱਗਰ ਤੇ ਸਹਿਜ ਸੰਚਾਰ ਜਨ ਸਾਧਾਰਨ ਤੱਕ ਕਰਨਾ ਹੈ। ਸ਼ਾਸਤਰੀ ਸੰਗੀਤ ਦੀਆਂ ਇਹ ਗਾਇਨ ਸ਼ੈਲੀਆਂ ਗੁਰਮਤਿ ਸੰਗੀਤ ਦੇ ਸ਼ਬਦ-ਪ੍ਰਧਾਨ ਰੂਪ ਵਿੱਚ ਰੂਪਾਂਤਰਿਤ ਹੋ ਕੇ ਗੁਰਬਾਣੀ ਦੇ ਸੰਚਾਰਮੂਲਕ ਪ੍ਰਯੋਜਨ ਦੇ ਤਹਿਤ ਇੱਕ ਨਿਵੇਕਲਾ ਤੇ ਮੌਲਿਕ ਰੂਪ ਅਖਤਿਆਰ ਕਰਦੀਆਂ ਹਨ। ਸ਼ਬਦ-ਸੰਚਾਰ ਦੀ ਵਿਸ਼ੇਸ਼ ਪ੍ਰਧਾਨਤਾ ਦਾ ਧਾਰਨੀ ਹੋਣ ਕਾਰਨ ਹੀ ਗੁਰਮਤਿ ਸੰਗੀਤ ਸੰਗਤ ਰੂਪ ਸਿਰਜਣ ਦੇ ਸਮਰੱਥ ਹੈ।

ਗੁਰਬਾਣੀ ਵਿੱਚ ਪ੍ਰਯੋਗ ਹੋਈਆਂ ਲੋਕ-ਗਾਇਨ ਸ਼ੈਲੀਆਂ ਵਿੱਚ ਵਾਰ, ਛੰਤ, ਘੋੜੀਆਂ ਅਤੇ ਅਲਾਹੁਣੀਆਂ ਆਦਿ ਤੋਂ ਇਲਾਵਾ ਨੌਂ ਵਾਰਾਂ ਨਾਲ ਆਏ ਲੋਕ-ਧੁਨਾਂ ਦੇ ਸੰਕੇਤ ਵੀ ਸ਼ਾਮਿਲ ਹਨ। ਲੋਕ ਸ਼ੈਲੀਆਂ ਦੀ ਆਪਮੁਹਾਰੀ ਖੁੱਲ੍ਹ ਨੂੰ ਗੁਰਮਤਿ ਸੰਗੀਤ ਦੇ ਵਿਸ਼ੇਸ਼ ਵਿਧਾਨ ਮੁਤਾਬਕ ਨਿਯਮ ਬੱਧ ਕਰਕੇ ਇਨ੍ਹਾਂ ਦੀ ਸੰਚਾਰ-ਯੋਗਤਾ ਨੂੰ ਨਵੀਨ ਸੰਭਾਵਨਾਵਾਂ ਪ੍ਰਦਾਨ ਕੀਤੀਆਂ ਗਈਆਂ ਹਨ। ਵਾਰ ਮੂਲ ਰੂਪ ਵਿੱਚ ਬੀਰ-ਰਸੀ ਗਾਇਨ ਸ਼ੈਲੀ ਹੈ ਪਰੰਤੂ ਗੁਰਬਾਣੀ ਦੀ ਅਧਿਆਤਮਕ ਪ੍ਰਕਿਰਤੀ ਦੇ ਅਨੁਰੂਪ ਰੂਪਾਂਤਰਿਤ ਹੋ ਕੇ ਇਹ ਸ਼ਾਂਤ-ਰਸ ਉਪਜਾਉਂਦੀ ਹੈ। ਇਸ ਦੇ ਨਾਲ ਹੀ ਵਾਰ-ਗਾਇਨ ਸ਼ੈਲੀ ਆਪਣੀ ਮੂਲ

ਪ੍ਰਕਿਰਤੀ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਅਧਿਆਤਮਕ ਵਾਰਾਂ ਦੇ ਅੰਤਰ-ਨਿਹਿਤ ਮੂਲ ਭਾਵ ਜੀਵ-ਆਤਮਾ ਦੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਜਿਹੀਆਂ ਵਿਕਾਰੀ ਸ਼ਕਤੀਆਂ ਨਾਲ ਟੱਕਰ ਅਤੇ ਇਸ ਟੱਕਰ ਵਿਚੋਂ ਵਿਜਈ ਰਹਿਣ ਵਾਲੀ ਗੁਰਮੁਖ ਸੁਰਤ ਦੇ ਕਿਰਦਾਰ ਨੂੰ ਭਲੀਭਾਂਤ ਪ੍ਰਗਟਾਉਣ ਦੇ ਸਮਰੱਥ ਰਹਿੰਦੀ ਹੈ। ਵਾਰ ਸਿਰਲੇਖ ਅਧੀਨ ਦਰਜ ਨਿਮਨਲਿਖਤ ਪੰਕਤੀਆਂ ਇਸ ਤੱਥ ਨੂੰ ਹੀ ਪੁਸ਼ਟ ਕਰ ਰਹੀਆਂ ਹਨ :

*ਗਉੜੀ ਕੀ ਵਾਰ ਮ: 4*
*ਅਉਗਣੀ ਭਰਿਆ ਸਰੀਰੁ ਹੈ,*
*ਕਿਉ ਸੰਤਹੁ ਨਿਰਮਲੁ ਹੋਇ ॥*
*ਗੁਰਮੁਖਿ ਗੁਣ ਵੇਹਾਝੀਅਹਿ,*
*ਮਲੁ ਹਉਮੈ ਕਢੈ ਧੋਇ ॥*
*ਸਚੁ ਵਣੰਜਹਿ ਰੰਗ ਸਿਉ ਸਚੁ ਸਉਦਾ ਹੋਇ ॥*
*ਤੋਟਾ ਮੂਲਿ ਨ ਆਵਈ, ਲਾਹਾ ਹਰਿ ਭਾਵੈ ਸੋਇ ॥*
*ਨਾਨਕ ਤਿਨ ਸਚੁ ਵਣੰਜਿਆ,*
*ਜਿਨਾ ਧੁਰਿ ਲਿਖਿਆ ਪਰਾਪਤਿ ਹੋਇ ॥* [10]

ਇਵੇਂ ਹੀ ਛੰਤ ਜਿਹੀ ਗਾਇਨ ਸ਼ੈਲੀ ਗੁਰਮਤਿ ਸੰਗੀਤ ਦੇ ਵਿਧਾਨ ਅਨੁਸਾਰ ਪਰਿਵਰਤਿਤ ਹੋ ਕੇ ਜੀਵਾਤਮਾ ਰੂਪੀ ਨਾਇਕਾ ਦੇ ਵਿਯੋਗ ਅਨੁਭਵ, ਸੰਯੋਗ ਸੁਖ ਦੀ ਕਾਮਨਾ, ਪ੍ਰੀਤਮ ਦੀ ਉਡੀਕ ਵਿੱਚ ਕਦੇ-ਕਦੇ ਪ੍ਰਾਪਤ ਹੋਣ ਵਾਲੇ ਸੰਯੋਗ ਸੁਖ ਦੇ ਭਾਵਾਂ ਨੂੰ ਸੰਚਾਰਨ ਹਿਤ ਢੁਕਵਾਂ ਵਾਤਾਵਰਨ ਸਿਰਜਦੀ ਹੈ:

*ਆਸਾ ਮਹਲਾ : 4 ॥*
*ਗੁਰਮੁਖਿ ਢੂੰਢਿ ਢੂਢੇਦਿਆ*
*ਹਰਿ ਸਜਣੁ ਲਧਾ ਰਾਮ ਰਾਜੇ ॥*
*ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥*
*ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ ॥*
*ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ ਗੁਧਾ ॥* [11]

ਗੁਰਬਾਣੀ ਗਾਇਨ ਦੀ ਦ੍ਰਿਸ਼ਟੀ ਤੋਂ 'ਰਹਾਉ' ਇਕ ਅਤਿ ਮਹੱਤਵਪੂਰਨ ਸੰਕੇਤ ਹੈ। 'ਰਹਾਉ' ਬਾਣੀ ਵਿਧਾਨ ਦੀ ਕੇਂਦਰੀ ਇਕਾਈ ਹੈ। ਗੁਰਮਤਿ ਸੰਗੀਤ ਵਿੱਚ ਰਹਾਉ ਵਾਲੀ ਤੁਕ ਨੂੰ ਸਥਾਈ ਦੇ ਰੂਪ ਵਿੱਚ ਗਾਇਨ ਕਰਨ ਦਾ ਵਿਧਾਨ ਹੈ। ਰਹਾਉ ਵਾਲੀ ਤੁਕ ਵਿੱਚ ਹੀ ਸ਼ਬਦ ਦਾ ਮੂਲ ਭਾਵ ਨਿਹਿਤ ਹੁੰਦਾ ਹੈ। ਜਦੋਂ ਸ਼ਬਦ-ਗਾਇਨ ਵਿੱਚ ਨਿਰਦੇਸ਼ ਅਨੁਸਾਰ ਰਹਾਉ ਵਾਲੀ ਤੁਕ ਨੂੰ ਸਥਾਈ ਬਣਾ ਕੇ ਸ਼ਬਦ ਦੇ ਬਾਕੀ ਪਦਿਆਂ ਨੂੰ ਅੰਤਰਿਆਂ ਵਜੋਂ ਲੈਂਦੇ ਹੋਏ ਆਰੰਭ ਵਿੱਚ ਤੇ ਫਿਰ ਹਰੇਕ ਅੰਤਰੇ ਤੋਂ ਬਾਅਦ ਗਾਇਨ ਰੂਪ ਵਿੱਚ ਸਥਾਈ ਨੂੰ ਦੁਹਰਾਇਆ ਜਾਂਦਾ ਹੈ, ਤਾਂ ਹਰੇਕ ਅੰਤਰਾ ਸਥਾਈ ਵਿੱਚ ਨਿਹਿਤ ਮੂਲ ਭਾਵ ਦੀ ਇਕ ਨਿਵੇਕਲੀ ਅਰਥਗਤ ਪਰਤ ਨੂੰ ਉਜਾਗਰ ਕਰ ਰਿਹਾ ਹੁੰਦਾ ਹੈ। ਇਵੇਂ ਹਰੇਕ ਅੰਤਰੇ ਦੇ ਪ੍ਰਸੰਗ ਵਿੱਚ ਸ਼ਬਦ ਦੇ ਮੂਲ ਭਾਵ ਨੂੰ ਉਜਾਗਰ ਕਰਦਿਆਂ ਵਿਭਿੰਨ ਅਰਥ ਵਿਗਿਆਨਕ ਪਰਤਾਂ

ਉਜਾਗਰ ਹੁੰਦੀਆਂ ਹਨ। ਇਸ ਗਾਇਨ ਪ੍ਰਕਿਰਿਆ ਦੌਰਾਨ ਸਿਰਜੇ ਜਾ ਰਹੇ ਸਮੁੱਚੇ ਪ੍ਰਵਚਨ ਵਿੱਚ ਮੂਲ-ਭਾਵ ਹਮੇਸ਼ਾ ਅਗਰਭੂਮੀ ਵਿੱਚ ਰਹਿੰਦਾ ਹੈ ਕਿਉਂਕਿ ਹਰੇਕ ਅੰਤਰੇ ਤੋਂ ਬਾਅਦ ਮੁੜ ਸਥਾਈ ਨੂੰ ਦੁਹਰਾਇਆ ਜਾਂਦਾ ਹੈ। ਇਉਂ ਸ਼ਬਦ-ਗਾਇਨ ਵਿੱਚ ਰਹਾਉ ਕੇਂਦਰੀ ਸੰਚਾਰਕ-ਸ਼ਕਤੀ ਵਜੋਂ ਕਾਰਜਸ਼ੀਲ ਹੈ।

ਉਪਰੋਕਤ ਸਮੁੱਚੇ ਵਰਨਣ ਵਿਸ਼ਲੇਸ਼ਣ ਦੇ ਆਧਾਰ 'ਤੇ ਅਸੀਂ ਦੇਖਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਾਦਾਤਮਕ-ਸੰਸਾਰ ਅਤੇ ਸ਼ਬਦ-ਸੰਸਾਰ ਸੰਯੁਕਤ ਤੇ ਸਮਿਲਿਤ ਰੂਪ ਵਿੱਚ ਗੁਰਬਾਣੀ ਦੇ ਅਰਥ-ਸੰਸਾਰ ਦਾ ਯੋਗ-ਸੰਚਾਰ ਸਿਰਜਣ ਲਈ ਕਾਰਜਸ਼ੀਲ ਹਨ। ਗੁਰਮਤਿ ਸੰਗੀਤ ਕਿਸੇ ਪ੍ਰਕਾਰ ਦਾ ਕਲਾਮਈ ਆਡੰਬਰ ਨਹੀਂ ਸਿਰਜਦਾ, ਸਗੋਂ ਇਹ ਗੁਰਬਾਣੀ ਦੀ ਮੂਲ ਅਧਿਆਤਮਿਕ ਪ੍ਰਕਿਰਤੀ ਦੇ ਅਨੁਰੂਪ ਕੀਰਤਨ ਦੀ ਸਹਿਜ ਮਰਯਾਦਾ ਵਿੱਚ ਹੀ ਪ੍ਰਵਾਨ ਚੜ੍ਹਦਾ ਹੈ। ਇਸਦਾ ਪਰਮ ਉਦੇਸ਼ ਬਾਣੀ ਦੇ ਅੰਤਰੀਵ ਭਾਵ-ਮੰਡਲ ਦਾ ਸਹਿਜ ਸੰਚਾਰ ਕਰਨਾ ਹੈ। ਇਵੇਂ ਗੁਰਮਤਿ ਸੰਗੀਤ ਗੁਰਬਾਣੀ ਵਿਚੋਂ ਇਕ ਸ਼ਕਤੀਸ਼ਾਲੀ ਸੰਚਾਰ-ਜੁਗਤ ਵਜੋਂ ਕਾਰਜਸ਼ੀਲ ਰਹਿੰਦਾ ਹੈ। ਇਸ ਲੇਖ ਵਿੱਚ ਗੁਰਬਾਣੀ ਦੇ ਭਾਵ-ਸੰਚਾਰ ਵਿੱਚ ਗੁਰਮਤਿ ਸੰਗੀਤ ਦੀ ਭੂਮਿਕਾ ਦਾ ਇਕ ਸੰਖੇਪ ਜਿਹਾ ਅਧਿਐਨ ਪੇਸ਼ ਕੀਤਾ ਗਿਆ ਹੈ ਜਦੋਂ ਕਿ ਇਸ ਵਿਸ਼ੇ ਦੇ ਗਹਿਰ-ਗੰਭੀਰ ਅਧਿਐਨ ਦੀਆਂ ਵਿਸ਼ਾਲ ਸੰਭਾਵਨਾਵਾਂ ਮੌਜੂਦ ਹਨ।



*ਹਵਾਲੇ ਅਤੇ ਟਿੱਪਣੀਆਂ*


*੧. ਪੰਡਿਤ ਵਿਸ਼ਨੂ ਨਾਰਾਇਣ ਭਾਤਖੰਡੇ, ਹਿੰਦੁਸਤਾਨੀ ਸੰਗੀਤ ਪੱਧਤੀ ਕ੍ਰਮਿਕ ਪੁਸਤਕ ਮਾਲਿਕਾ ਭਾਗ-੬, ਪੰਨਾ ੨੨.*

*੨. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 1423.*

*੩. ਉਹੀ, ਅੰਗ 642*

*੪. ਜਗੀਰ ਸਿੰਘ, ਅੰਮ੍ਰਿਤ ਕੀਰਤਨ (ਸਤੰਬਰ ੨੦੦੩), ਪੰਨੇ ੭-੮.*

*੫. ਕ੍ਰਮਿਕ ਪੁਸਤਕ ਮਾਲਿਕਾ, ਪਾਂਚਵੀ ਪੁਸਤਕ, ਪੰਨਾ ੩੭.*

*੬. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 25-26.*

*੭. ਉਹੀ , ਅੰਗ ੧੧੭੬*

*੮. ਉਹੀ , ਅੰਗ ੧੨੮੪*

*੯. ਉਹੀ , ਅੰਗ ੩੧੧*

*੧੦. ਉਹੀ , ਅੰਗ ੪੪੯*

# ਰਬਾਬ ਅਤੇ ਰਬਾਬੀ ਪਰੰਪਰਾ

*—ਡਾ. ਤੇਜਿੰਦਰ ਕੌਰ•*

ਗੁਰੂ ਨਾਨਕ ਦੀ ਬਾਣੀ ਦੇ ਬੋਲਾਂ ਦਾ ਪਹਿਲਾ ਸਰੋਤਾ ਅਤੇ ਸਾਜ਼ਿੰਦਾ ਰਬਾਬੀ ਮਰਦਾਨਾ, ਮੁਸਲਮਾਨ ਮਿਰਾਸੀ ਵੰਸ਼ ਵਿਚੋਂ ਸੀ, ਜਿਸਨੂੰ ਸਤਿਕਾਰ ਨਾਲ ਭਾਈ ਮਰਦਾਨਾ ਸੰਬੋਧਨ ਕੀਤਾ ਜਾਂਦਾ ਹੈ।

ਇਹ ਮਰਦਾਨਾ ਜਦੋਂ ਰਬਾਬ ਦੀ ਤਾਰ ਛੇੜਦਾ ਸੀ ਤਾਂ ਆਵਾਜ਼ ਨਿਕਲਦੀ ਸੀ, "ਤੂੰ ਨਿਰੰਕਾਰ, ਤੂੰ ਹੀ ਨਿਰੰਕਾਰ ਨਾਨਕ ਤੇਰਾ ਬੰਦਾ।" ਫਿਰ ਬਾਬਾ ਉਸ ਧੁਨ ਨਾਲ ਇਕ ਸੁਰ ਹੋ ਜਾਂਦਾ। ਦੇਹ-ਬਦੇਹ ਹੋ ਜਾਂਦਾ, ਸਮਾਧੀ ਲਗ ਜਾਂਦੀ। ਮਰਦਾਨਾ ਘਬਰਾ ਕੇ ਰਬਾਬ ਵਜਾਉਣੀ ਬੰਦ ਕਰ ਦਿੰਦਾ . . . ਹੈਰਾਨ ਹੋ ਜਾਂਦਾ ਕਿ ਬਾਬੇ ਨੂੰ ਨਾ ਭੁੱਖ ਲਗਦੀ ਹੈ ਨਾ ਪਿਆਸ। ਗੁਰੂ ਜੀ ਦਾ ਇਸ ਸਾਜ਼ ਅਤੇ ਇਸਨੂੰ ਵਜਾਉਣ ਵਾਲੇ ਸਾਜ਼ਿੰਦੇ ਪ੍ਰਤੀ ਪਿਆਰ, ਉਨ੍ਹਾਂ ਦੀ ਦਿੱਬ-ਦ੍ਰਿਸ਼ਟੀ, ਜਾਤ-ਪਾਤ ਰਹਿਤ ਸੋਚ ਅਤੇ ਸੰਗੀਤ ਦੇ ਉੱਚ-ਗਿਆਤਾ ਹੋਣ ਦੀ ਲਖਾਇਕ ਹੈ।

ਬਚਪਨ ਵਿੱਚ ਤਲਵੰਡੀ ਰਹਿੰਦਿਆਂ ਇਕ ਵਾਰ ਗੁਰੂ ਜੀ ਨੇ ਕਾਨਿਆਂ ਦਾ ਇਕ ਸਾਜ਼ ਬਣਾਇਆ ਜੋ ਰਬਾਬ ਵਾਂਗ ਵਜਦਾ ਸੀ ਤੇ ਮਰਦਾਨੇ ਨੇ ਗੁਰੂ ਜੀ ਨੂੰ ਇਸ ਨਾਲ ਕੀਰਤਨ ਸੁਣਾ ਕੇ ਪ੍ਰਸੰਨ ਕੀਤਾ ਸੀ।

*ਕੀਯੇ ਤੰਤਰੋ ਕਾਨਨਿਕ ਮਰਦਾਨੇ ਦੀਯੇ ਫੜਾਇ।*
*ਬਜਾਇ ਸ਼ਬਦ ਬਹਿ ਗਾਵਈ ਸਭ ਬਾਲਕ ਸਾਥ ਰਲਾਇ।*

ਜਦੋਂ ਵੀ ਗੁਰੂ ਨਾਨਕ ਦੇਵ ਜੀ ਨੂੰ ਬਾਣੀ ਦਾ ਆਵੇਸ਼ ਹੁੰਦਾ ਤਾਂ ਮਰਦਾਨੇ ਨੂੰ ਕਿਹਾ ਜਾਂਦਾ :

*'ਮਰਦਾਨਿਆਂ ਰਬਾਬ ਛੇੜ ਬਾਣੀ ਆਈ ਹੈ।'*

ਥਾਂ-ਥਾਂ ਜ਼ਿਕਰ ਆਉਂਦਾ ਹੈ ਕਿ ਰਬਾਬ ਤੇ ਸ਼ਬਦਾਂ ਦੀ ਆਵਾਜ਼ ਸੁਣ ਕੇ ਲੋਕੀਂ ਬਾਬੇ ਪਾਸ ਇਉਂ ਖਿੱਚੇ ਚਲੇ ਆਉਂਦੇ ਜਿਵੇਂ ਘੰਡਾ ਹੇੜਾ ਦਾ ਰਾਗ ਸੁਣ ਕੇ ਮ੍ਰਿਗ ਭੱਜੇ ਆਉਂਦੇ ਹਨ।

ਰਬਾਬ ਲਈ ਬਾਬੇ ਦਾ ਮੋਹ ਜਨਮ ਸਾਖੀਆਂ ਵਿਚੋਂ ਡੁੱਲ੍ਹ ਡੁੱਲ੍ਹ ਪੈਂਦਾ ਹੈ – ਜਿਵੇਂ ਮਰਦਾਨਾ ਬਾਬੇ ਦੇ ਆਖਣ 'ਤੇ ਰਬਾਬ ਲੱਭਣ ਲਈ ਪਿੰਡ ਪਿੰਡ ਭਟਕਦਾ ਰਿਹਾ – ਰਬਾਬ ਦਾ ਮੁੱਲ ਤਾਰਨ ਲਈ ਬੇਬੇ ਨਾਨਕੀ ਦਾ ਵੀ ਦਰ ਜਾ ਖੜਕਾਇਆ। ਬੇਬੇ ਜੀ ਕੋਲੋਂ ਸੱਤ ਰੁਪਏ ਲੈ ਕੇ ਫਿਰੰਦੇ ਨੂੰ ਜਾ ਲੱਭਿਆ।

ਉਦਾਸੀਆਂ ਵੇਲੇ ਮਰਦਾਨਾ ਗੁਰੂ ਜੀ ਦਾ ਸੱਚਾ ਸਾਥੀ ਰਿਹਾ ਹੈ। ਇਸ ਦੇ ਹੱਥ

---

• *ਗੁਰੂ ਨਾਨਕ ਦੇਵ ਯੂਨੀਵਰਸਿਟੀ, ਰਿਜਨਲ ਸੈਂਟਰ, ਜਲੰਧਰ।*

ਵਿੱਚ ਹਮੇਸ਼ਾਂ ਰਬਾਬ ਹੁੰਦੀ ਸੀ। ਇਸ ਗੱਲ ਦੀ ਪੁਸ਼ਟੀ ਭਾਈ ਗੁਰਦਾਸ ਜੀ ਆਪਣੀ ਪਹਿਲੀ ਵਾਰ ਵਿੱਚ ਕਰਦੇ ਹਨ।

*ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।*

ਰਬਾਬ ਵਜਾਉਣ ਵਿੱਚ ਭਾਈ ਮਰਦਾਨੇ ਵਰਗੀ ਮੁਹਾਰਤ ਹੋਰ ਕਿਸੇ ਦੇ ਹਿੱਸੇ ਨਹੀਂ ਆਈ। ਗੁਰੂ ਨਾਨਕ ਦੇਵ ਜੀ ਦੇ ਸਮੇਂ ਦੇ ਸਿੱਖਾਂ ਦੀ ਸੂਚੀ ਵਿੱਚ ਵੀ ਭਾਈ ਮਰਦਾਨੇ ਨੂੰ ਇਕ ਸੁਚੱਜਾ ਰਬਾਬੀ ਕਹਿ ਕੇ ਸਤਿਕਾਰਿਆ ਹੈ :

*ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ*

ਗੁਰੂ ਨਾਨਕ ਦੇਵ ਜੀ ਮਰਦਾਨੇ ਨੂੰ ਅਕਸਰ ਕਹਿੰਦੇ, "ਮਰਦਾਨਿਆਂ ਰਬਾਬ ਵਜਾਇ, ਕਾਈ ਸਿਫਤ ਖ਼ੁਦਾਇ ਦੇ ਦੀਦਾਰ ਦੀ ਕਰੀਏ।"

ਸਿੱਖ-ਪੰਥ ਵਿੱਚ ਜੋ ਦਰਜਾ ਭਾਈ ਮਰਦਾਨੇ ਦਾ ਹੈ ਉਹ ਕਿਸੇ ਹੋਰ ਹਜ਼ੂਰੀ ਸਿੱਖ ਦਾ ਨਹੀਂ ਮੰਨਿਆ ਜਾਂਦਾ। ਬਾਅਦ ਵਿੱਚ ਇਹ ਪਰੰਪਰਾ ਬਣ ਗਈ ਤੇ ਰਬਾਬੀ ਗੁਰੂ ਘਰ ਨਾਲ ਸਦਾ ਲਈ ਜੁੜ ਗਏ।

ਮਰਦਾਨਾ ਮਿਰਾਸੀ ਸੀ। ਮਿਰਾਸੀ ਅਰਬੀ ਸ਼ਬਦ 'ਮਿਰਾਸ' ਜਿਸ ਦਾ ਭਾਵ 'ਵਿਰਸਾ' ਤੋਂ ਬਣਿਆ ਹੈ। ਪੰਜਾਬ ਦੇ ਹਰ ਪਿੰਡ ਵਿੱਚ ਮਿਰਾਸੀ ਮਿਲਦੇ ਸਨ ਅਤੇ ਇਹਨਾਂ ਦੇ ਜ਼ਿੰਮੇ ਕਈ ਸਮਾਜਕ ਕਰਤੱਵ ਸਨ। ਇਹ ਧਰਮ ਵਜੋਂ ਮੁਸਲਮਾਨ ਹੁੰਦੇ ਸਨ। ਪਿੰਡ ਦਾ ਭੱਟ ਅਥਵਾ ਗਵਈਆ ਵੀ ਮਿਰਾਸੀ ਹੁੰਦਾ। ਰਬਾਬੀ ਵੀ ਮੂਲ ਵਿੱਚ ਉਹ ਮਿਰਾਸੀ ਸਨ ਜਿਹੜੇ ਰਬਾਬ ਵਜਾਉਂਦੇ ਸਨ। ਇਹ ਆਪਣਾ ਪਿੱਛਾ ਗੁਰੂ ਨਾਨਕ ਦੇਵ ਜੀ ਦੇ ਮਿਰਾਸੀ ਭਾਈ ਮਰਦਾਨੇ ਨਾਲ ਜੋੜਦੇ ਹਨ। ਮਿਰਾਸੀਆਂ ਵਿੱਚ ਆਪਣੇ ਬਾਰੇ ਹੇਠ ਲਿਖੀ ਤੁਕ ਪ੍ਰਚਲਿਤ ਹੈ, ਜੋ ਉਹਨਾਂ ਦੇ ਜਜਮਾਨਾਂ ਨਾਲ ਸੰਬੰਧਾਂ ਉੱਤੇ ਚਾਨਣਾ ਪਾਉਂਦੀ ਹੈ :

*ਗੁਣੀਆਂ ਕੇ ਸਾਗਰ ਹੈਂ, ਜਾਤ ਕੋ ਉਜਾਗਰ ਹੈਂ।*
*ਭਿਖਾਰੀ ਬਾਦਸ਼ਾਹੋਂ ਕੇ, ਪਰਭੋਂ ਕੇ ਮਿਰਾਸੀ,*
*ਸਿੰਘੋਂ ਕੇ ਰਬਾਬੀ, ਕਵਾਲ ਪੀਰ ਜਦੋਂ ਕੇ,*
*ਸਭ ਹਮੇਂ ਜਾਨਿਤ ਹੈਂ ਡੂਮ ਮਾਲ ਜਾਦੋਂ ਕੇ।*

ਲਗਭਗ ਬਹੁਤ ਸਾਰੇ ਚਿੱਤਰਾਂ ਵਿੱਚ ਮਰਦਾਨੇ ਨੂੰ ਰਬਾਬ ਵਜਾਉਂਦਿਆਂ ਦਰਸਾਇਆ ਗਿਆ ਹੈ। ਰਬਾਬ ਇਕ ਅਜਿਹਾ ਸਾਜ਼ ਹੈ ਜਿਸ ਦੀਆਂ ਤਾਰਾਂ ਨੂੰ ਟੁਣਕਾਰ ਕੇ ਜਾਂ ਇਨ੍ਹਾਂ ਤਾਰਾਂ ਉੱਤੇ ਗਜ਼ ਫੇਰ ਕੇ ਸੰਗੀਤਕ ਸੁਰਾਂ ਪੈਦਾ ਕੀਤੀਆਂ ਜਾਂਦੀਆਂ ਹਨ। ਪ੍ਰਾਚੀਨ ਸਮੇਂ ਰਬਾਬ ਨੂੰ ਗਜ਼ ਨਾਲ ਵਜਾਇਆ ਜਾਂਦਾ ਸੀ। ਬਾਅਦ ਵਿੱਚ ਚੋਟ ਆਘਾਤ ਜਾਂ ਟੁਣਕਾਰ ਨਾਲ ਵੱਜਣ ਵਾਲੀ ਰਬਾਬ ਦਾ ਪ੍ਰਚਾਰ ਹੋਇਆ। ਦਰਅਸਲ ਇਹ ਸਰੋਦ ਵਰਗਾ ਹੀ ਸਾਜ਼ ਹੈ ਪਰ ਇਸ ਤੋਂ ਛੋਟਾ ਹੈ। ਇਹ ਵੀ ਲੱਕੜੀ ਦੀ ਖੋਲ ਉੱਤੇ ਖੱਲ ਦਾ ਮੜ੍ਹਿਆ ਵਾਜਾ ਹੈ। ਸਰੋਦ ਉੱਤੇ ਤਾਂ ਪਿਛਲੇ ਪਾਸੇ ਇਕ ਹੋਰ ਤੂੰਬਾ ਆਵਾਜ਼ ਵਧਾਉਣ ਲਈ ਲੱਗਾ ਹੁੰਦਾ ਹੈ ਪਰ ਰਬਾਬ ਵਿੱਚ ਨਹੀਂ ਹੁੰਦਾ। ਰਬਾਬ ਦੀਆਂ ਉਪਰ ਵੱਜਣ ਵਾਲੀਆਂ ਤਾਰਾਂ ਵੀ ਪਰੰਪਰਾਗਤ ਤੰਦੀ ਦੀਆਂ ਹੁੰਦੀਆਂ ਹਨ। ਸਰੋਦ ਵਾਂਗ ਹੀ ਇਹ ਸਿੰਗ ਜਾਂ

ਨਾਰੀਅਲ ਦੇ ਟੁੱਕੜੇ ਨਾਲ ਵਜਾਇਆ ਜਾਂਦਾ ਹੈ। ਗੁਰੂ ਨਾਨਕ ਜੀ ਦਾ ਰਬਾਬੀ ਮਰਦਾਨਾ ਇਹੋ ਜਿਹੀ ਹੀ ਰਬਾਬ ਵਜਾਉਂਦਾ ਸੀ।

ਅੱਜ ਤੋਂ ਪੰਜ ਸੌ ਸਾਲ ਤੋਂ ਪਹਿਲਾਂ ਭਗਤ ਕਬੀਰ ਨੇ ਆਪਣੇ ਕਾਵਿ-ਰਚਨਾ ਵਿੱਚ ਰਬਾਬ ਦਾ ਜ਼ਿਕਰ ਕੀਤਾ ਹੈ। ਆਈਨੇ-ਅਕਬਰੀ ਵਿੱਚ ਛੇ, ਬਾਰਾਂ ਅਤੇ ਅਠਾਰਾਂ ਤਾਰਾਂ ਵਾਲੀ ਰਬਾਬ ਦਾ ਜ਼ਿਕਰ ਹੈ। ਕੁਝ ਵਿਦਵਾਨ ਰਬਾਬ ਨੂੰ ਸੰਸਕ੍ਰਿਤ ਦੇ ਸ਼ਬਦ 'ਰਵਾ' ਤੋਂ ਉਪਜਿਆ ਮੰਨਦੇ ਹਨ। ਕੁਝ ਇਸ ਨੂੰ ਰੁਦਰ ਵੀਣਾ ਦਾ ਰੂਪ ਮੰਨਦੇ ਹਨ। ਟੀ. ਐਨ. ਮੁਖਰਜੀ ਅਨੁਸਾਰ ਇਹ ਛੇ ਤਾਰਾਂ ਵਾਲਾ ਸਾਜ਼ ਹੈ। ਡਾ. ਮਣੀ ਲਾਲ ਮਿਸ਼ਰਾ ਅਨੁਸਾਰ ਚਾਰ ਤਾਰਾਂ ਵਾਲਾ, ਡਾ. ਵਣਜਾਰਾ ਬੇਦੀ ਅਨੁਸਾਰ ਦੋ ਤਾਰਾਂ ਦੀ ਸ਼ਕਲ ਦਾ ਤੰਦਾਂ ਵਾਲਾ ਸਾਜ਼ ਹੈ। ਭਾਈ ਵੀਰ ਸਿੰਘ ਅਨੁਸਾਰ ਛੇ ਤਾਰਾਂ ਵਾਲਾ ਤੇ ਭਾਈ ਕਾਹਨ ਸਿੰਘ ਅਨੁਸਾਰ ਰਾਵਣ ਵੀਣਾ ਹੀ ਰਬਾਬ ਹੈ।

ਸ਼ਮਸ਼ੇਰ ਸਿੰਘ ਅਸ਼ੋਕ ਦਾ ਕਹਿਣਾ ਹੈ ਕਿ "ਰਬਾਬ ਤੇ ਵੀਣਾ ਸ਼ਕਲ ਸੂਰਤ ਦੇ ਵੱਖੋ ਵੱਖਰੇ ਸਾਜ਼ ਹੋਣ ਕਰਕੇ ਇਹਨਾਂ ਦਾ ਮੂਲ ਸੋਮਾ ਇਕ ਨਹੀਂ ਹੋ ਸਕਦਾ। ਰਬਾਬ ਦੇਵੀ ਦੇਵਤਿਆਂ ਅਤੇ ਮੰਦਰਾਂ ਦਾ ਸਾਜ਼ ਨਹੀਂ ਸੀ ਸਗੋਂ ਸੂਫ਼ੀ ਫਕੀਰਾਂ ਅਤੇ ਲੋਕਾਂ ਦਾ ਸਾਜ਼ ਸੀ। ਇਸੇ ਲਈ ਗੁਰੂ ਜੀ ਨੇ ਸ਼ਬਦ ਕੀਰਤਨ ਵਾਸਤੇ ਸੰਗੀਤਕ ਸਾਜ਼ ਰਬਾਬ ਨੂੰ ਅਪਣਾਇਆ ਅਤੇ ਉਸ ਦਾ ਵਾਦਕ ਚੁਣਿਆ ਭਾਈ ਮਰਦਾਨਾ।

ਜਨਮ ਸਾਖੀਆਂ ਵਿੱਚ ਮਿਲਦੇ ਹਵਾਲਿਆਂ ਅਨੁਸਾਰ ਮਰਦਾਨਾ ਰਾਇ ਭੋਇ ਦੀ ਤਲਵੰਡੀ ਜ਼ਿਲ੍ਹਾ ਸ਼ੇਖੂਪੁਰਾ ਵਿੱਚ ਰਹਿਣ ਵਾਲਾ ਮਿਰਾਸੀ ਸੀ ਤੇ ਰਬਾਬ ਵਜਾ ਕੇ ਕਬੀਰ, ਤ੍ਰਿਲੋਚਨ, ਰਵਿਦਾਸ ਆਦਿ ਭਗਤਾਂ ਦੇ ਪਦੇ ਗਾਉਂਦਾ ਸੀ। ਗੁਰੂ ਨਾਨਕ ਦੇਵ ਜੀ ਭਗਤ ਬਾਣੀ ਦਾ ਗਾਇਨ ਇਸ ਪਾਸੋਂ ਸੁਣਿਆ ਕਰਦੇ ਸਨ।

ਭਾਈ ਮਨੀ ਸਿੰਘ ਜੀ ਨੇ ਮਰਦਾਨਾ ਜੀ ਦਾ ਗੁਰੂ ਨਾਨਕ ਦੇਵ ਜੀ ਨਾਲ ਪਹਿਲਾ ਮੇਲ ਤਲਵੰਡੀ ਵਿਖੇ ਹੀ ਹੋਇਆ ਦੱਸਿਆ। ਮਨੋਹਰ ਦਾਸ (ਮੇਹਰਬਾਨ ਜੀ) ਨੇ ਉਸ ਨੂੰ ਗੁਰੂ ਨਾਨਕ ਦੇਵ ਜੀ ਦੇ ਬਾਲਪਨ ਦਾ ਸਾਥੀ ਤਲਵੰਡੀ ਰਾਇ ਭੋਇ ਕੀ ਰਹਿੰਦਾ, ਰਬਾਬ ਵਜਾਇੰਦਾ' ਲਿਖਿਆ ਹੈ।

ਜਨਮ ਸਾਖੀ (ਭਾਈ ਪੈੜਾ ਮੋਖਾ ਦੇ ਕਥਨ ਅਨੁਸਾਰ ਭਾਈ ਮਰਦਾਨਾ ਉਮਰ ਵਿੱਚ ਗੁਰੂ ਨਾਨਕ ਤੋਂ ਕੋਈ ਦਸ ਕੁ ਵਰ੍ਹੇ ਵੱਡਾ ਸੀ। ਉਸ ਦੇ ਪਿਤਾ ਦਾ ਨਾਂ ਬਦਰਾ ਤੇ ਮਾਤਾ ਦਾ ਨਾਂ ਲੱਖੋ ਸੀ। ਕਿਹਾ ਜਾਂਦਾ ਹੈ ਕਿ ਪਹਿਲਾਂ ਮਾਈ ਲੱਖੋ ਦੇ ਛੇ ਬੱਚੇ ਹੋ ਕੇ ਮਰ ਚੁੱਕੇ ਸਨ। ਇਸ ਲਈ ਸਤਵੇਂ ਬੱਚੇ ਦਾ ਨਾਂ ਰੱਖਿਆ ਸੀ 'ਮਰ-ਜਾਣਾ' ਪਰ ਜਦ ਗੁਰੂ ਜੀ ਨੇ ਸੁਭਾਵਿਕ ਹੀ ਉਸ ਨੂੰ 'ਮਰਦਾਨਾ' ਕਹਿ ਕੇ ਪੁਕਾਰਿਆ ਤਾਂ ਉਹ ਅਮਰ ਪਦਵੀ ਮਰਦਾਨਾ ਮਿਲਣ ਕਰਕੇ ਮਰਦਾ-ਨਾ ਹੀ ਬਣ ਗਿਆ। ਮਰਦਾਨਾ ਉਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਵੱਲੋਂ ਮਿਲਿਆ ਖਿਤਾਬ ਸੀ। ਬਾਬਾ ਨੀਵਿਆਂ ਨੂੰ ਉੱਚਾ ਤੇ ਮਰਦਾਨਾ ਬਣਾਉਣ ਆਇਆ ਸੀ।

ਕੁਝ ਇਤਿਹਾਸਕ ਹਵਾਲਿਆਂ ਮੁਤਾਬਿਕ ਉਸ ਦਾ ਨਾਉਂ ਮਰਦਾਨਾ ਖਾਨ ਸੀ ਤੇ ਉਹ ਮੀਰ ਖਾਨਦਾਨ 'ਚੋਂ ਸੀ, ਜਿਸ ਨੂੰ ਬਾਅਦ ਵਿੱਚ ਸਤਿਕਾਰ ਨਾਲ ਮਰਦਾਨਾ ਆਖਿਆ ਜਾਣ ਲੱਗਾ।

ਬਾਬੇ ਦੀ ਬਾਣੀ ਤੇ ਮਰਦਾਨੇ ਦੀ ਰਬਾਬ ਨੇ ਉਹ ਕਰਾਮਾਤ ਕੀਤੀ ਜਿਸ ਦਾ ਬਦਲ ਅਜੇ ਤੱਕ ਸੰਸਾਰ ਨੂੰ ਨਹੀਂ ਲੱਭਾ।

ਮਰਦਾਨਾ ਜੀ ਨੇ ਹੱਥ ਜੋੜ ਕੇ ਇਕ ਵਾਰ ਕਿਹਾ, "ਬਾਬਾ ਤੇਰਾ ਮੇਰਾ ਅੰਤਰ ਨਾਹੀ, ਤੂੰ ਖ਼ੁਦਾਇ ਦਾ ਡੂਮ ਹਉ ਤੇਰਾ ਡੂਮ। ਤੈਂ ਖ਼ੁਦਾਇ ਪਾਇਆ ਹੈ, ਤੇ ਖ਼ੁਦਾਇ ਦੇਖਿਆ ਹੈ। ਤੇਰਾ ਕਿਹਾ ਖ਼ੁਦਾਇ ਕਰਦਾ ਹੈ, ਮੇਰੀ ਬੇਨਤੀ ਹੈ, ਇਕ ਮੈਨੂੰ ਵਿਛੋੜਨਾ ਨਹੀਂ, ਆਪ ਨਾਲਹੁ, ਨਾ ਐਥੇ ਨਾ ਉਥੈ" ਗੁਰੂ ਨਾਨਕ ਜੀ ਨੇ ਉਸੇ ਸਮੇਂ ਬਖਸ਼ਿਸ਼ ਕਰਦੇ ਫੁਰਮਾਇਆ, "ਮਰਦਾਨਿਆ ਤੁਧ ਉਪਰ ਮੇਰੀ ਖੁਸ਼ੀ ਹੈ, ਜਿੱਥੇ ਤੇਰਾ ਵਾਸਾ ਓਥੇ ਮੇਰਾ ਵਾਸਾ।

ਸੂਫ਼ੀ ਫਕੀਰਾਂ ਦਾ ਹਰਮਨ ਪਿਆਰਾ ਸਾਜ਼ ਰਬਾਬ ਅਰਬ ਇਰਾਨ ਤੋਂ ਹੁੰਦਾ ਹੋਇਆ ਹਿੰਦੋਸਤਾਨ ਪਹੁੰਚਿਆ ਪ੍ਰਤੀਤ ਹੁੰਦਾ ਹੈ। ਹਿੰਦੋਸਤਾਨ ਵਿੱਚ ਸੁਲਤਾਨਪੁਰ ਲੋਧੀ-ਕਾਲ ਦਾ ਬਹੁਤ ਹੀ ਮਹੱਤਵਪੂਰਨ ਇਸਲਾਮੀ ਸਿੱਖਿਆ ਕੇਂਦਰ ਰਿਹਾ ਹੈ। ਬਾਬੇ ਨਾਨਕ ਦੇ ਜੀਵਨ ਵਿੱਚ ਸੁਲਤਾਨਪੁਰ ਲੋਧੀ ਦੇ ਮਾਹੌਲ ਦਾ ਕਾਫ਼ੀ ਪ੍ਰਭਾਵ ਰਿਹਾ ਹੋਵੇਗਾ ਕਿਉਂਕਿ ਇਹ ਵਿਦਿਆ, ਵਿਉਪਾਰ, ਕਲਾ ਅਤੇ ਰਾਜਸੀ ਸੱਤਾ ਦਾ ਕੇਂਦਰ ਵੀ ਸੀ। ਸੁਲਤਾਨਪੁਰ ਲੋਧੀ ਨੂੰ ਪੰਜਵੀਂ ਤੋਂ ਸੱਤਵੀਂ ਸਦੀ ਵਿੱਚ 'ਤਾਮਸਵਣ' ਕਿਹਾ ਜਾਂਦਾ ਸੀ। ਉਹਨਾਂ ਵੇਲਿਆਂ ਵਿੱਚ ਇਹ ਇਕ ਬਹੁਤ ਹੀ ਪ੍ਰਸਿੱਧ ਬੋਧੀ ਕੇਂਦਰ ਸੀ। ਸੁਲਤਾਨਪੁਰ ਵਿਖੇ ਹੀ ਕਈ ਬੋਧੀ ਧਾਰਮਿਕ ਗ੍ਰੰਥ ਰਚੇ ਗਏ। ਬੋਧ ਕਾਲ ਵਿੱਚ ਚੀਨੀ ਯਾਤਰੀ ਸੁਆਂਗ ਚੁਆਂਗ ਵੀ ਇਥੇ ਆਇਆ ਸੀ ਪਰ ਬਾਅਦ ਵਿੱਚ ਬੁੱਧਮਤ ਦੇ ਪਤਨ ਤੋਂ ਬਾਅਦ ਇਹ ਇਸਲਾਮੀ ਕੇਂਦਰ ਬਣ ਗਿਆ। ਔਰੰਗਜ਼ੇਬ ਤੇ ਦਾਰਾ ਸ਼ਿਕੋਹ ਨੇ ਆਪਣੀ ਮੁਢਲੀ ਸਿੱਖਿਆ ਸੁਲਤਾਨਪੁਰ ਲੋਧੀ ਤੋਂ ਹੀ ਪ੍ਰਾਪਤ ਕੀਤੀ ਸੀ। ਇਸ ਦੀ ਪੁਸ਼ਟੀ ਮੁਫ਼ਤੀ-ਗੁਲਾਮ ਸਰਵਰ, 'ਤਾਰੀਖ਼-ਇ-ਮਖ਼ਜ਼ਨ-ਇ-ਪੰਜਾਬ', ਵਿੱਚ ਵੀ ਕਰਦਾ ਹੈ।

ਇਸ ਇਲਾਕੇ ਵਿੱਚ ਅਰਬੀ, ਇਰਾਨੀ ਅਤੇ ਇਸਲਾਮੀ ਪਰੰਪਰਾਵਾਂ ਵਧੇਰੇ ਪ੍ਰਚਲਿਤ ਸਨ। ਗੁਰੂ ਨਾਨਕ ਦੇਵ ਜੀ ਦੇ ਸਮੇਂ ਵੀ ਅਜਿਹੀਆਂ ਰਵਾਇਤਾਂ, ਸਾਜ਼-ਸਮਗ੍ਰੀ ਅਤੇ ਸਾਹਿਤ ਲੋਕ-ਪ੍ਰਿਯ ਸੀ। ਇਹ ਗੱਲ ਮੰਨਣ ਵਿੱਚ ਨਹੀਂ ਆਉਂਦੀ ਕਿ ਰਬਾਬ ਸਾਜ਼ ਦਾ ਨਿਰਮਾਣ ਬਾਬੇ ਨੇ ਆਪਣੇ ਹੱਥੀਂ ਕੀਤਾ ਸੀ। ਰਬਾਬ ਬਾਰੇ ਜਨਮ ਸਾਖੀਆਂ ਵਿੱਚ ਕਈ ਬ੍ਰਿਤਾਂਤ ਮਿਲਦੇ ਹਨ। ਇਕ ਵਾਰ ਮਰਦਾਨਾ ਮੰਝੋਲ ਰਬਾਬ ਲੈ ਕੇ ਆਇਆ ਜੋ ਬਾਬੇ ਨੂੰ ਬਹੁਤਾ ਨਾ ਭਾਈ ਫੇਰ ਫਿਰੰਦਾ ਕਾਬਲੀ ਰਬਾਬ ਲੈ ਕੇ ਆਇਆ, ਜਦੋਂ ਫਿਰੰਦੇ ਨੇ ਵਜਾਈ ਤਾਂ ਵੀ ਰਬਾਬ ਦਾ ਉਹ ਜਾਦੂ ਨਾ ਗੂੰਜਿਆ ਤੇ ਜਦੋਂ ਮਰਦਾਨੇ ਨੇ ਤਾਰਾਂ ਛੇੜੀਆਂ "ਤੂੰ ਨਿਰੰਕਾਰ, ਤੂੰ ਹੀ ਨਿਰੰਕਾਰ" ਦੀਆ ਸੁਰਾਂ ਸੁਣ ਕੇ ਕਾਇਨਾਤ ਗੂੰਜ ਉਠੀ। ਅਸਲ ਵਿੱਚ ਮਰਦਾਨੇ ਦਾ ਰਬਾਬ ਵਜਾਉਣ ਦਾ ਢੰਗ ਤੇ ਬਾਬੇ ਦੀ ਬਾਣੀ ਦਾ ਅਜਿਹਾ ਸੁਮੇਲ ਸੀ ਕਿ ਇਕ ਵਿਦੇਸ਼ੀ ਸਾਜ਼ ਵੀ ਇਸੇ ਮਿੱਟੀ ਦੀ ਰੂਹ ਬਣ ਗਿਆ।

ਜਿਹੜੀ ਰਬਾਬ ਦਾ ਜ਼ਿਕਰ ਪ੍ਰਾਚੀਨ ਹੱਥ-ਲਿਖਤਾਂ ਵਿਚੋਂ ਮਿਲਦਾ ਹੈ ਉਹ ਸੇਨੀ ਰਬਾਬ ਹੈ। ਆਧੁਨਿਕ ਰਬਾਬ ਨੂੰ ਕਾਬੁਲੀ ਰਬਾਬ ਕਰਕੇ ਜਾਣਿਆ ਜਾਂਦਾ ਹੈ। ਸਰੋਦ ਅਤੇ ਸਾਰੰਗੀ ਵੀ ਇਸੇ ਸਾਜ਼ ਵਿਚੋਂ ਉਤਪੰਨ ਹੋਏ ਮੰਨੇ ਜਾਂਦੇ ਹਨ। ਰਬਾਬ ਦਾ ਅਕਾਰ ਵਿਚਕਾਰੋਂ ਇਹੋ

ਜਿਹਾ ਹੈ ਕਿ ਇਸ ਨੂੰ ਗਜ਼ ਨਾਲ ਵਜਾਇਆ ਜਾਂਦਾ ਹੋਵੇਗਾ। ਨੌਵੀਂ ਤੇ ਦਸਵੀਂ ਸਦੀ ਦੀਆਂ ਹੱਥ-ਲਿਖਤਾਂ ਮੁਤਾਬਿਕ ਇਹ ਅਰਬੀ ਭਾਸ਼ਾ ਵਿੱਚ ਸਭ ਤੋਂ ਪੁਰਾਣੇ ਗਜ਼ ਨਾਲ ਵਜਾਏ ਜਾਣ ਵਾਲੇ ਸਾਜ਼ ਦਾ ਨਾਉਂ ਹੈ - ਰਿਬਾਬ, ਰੁਬਾਬ, ਰੇਆਬ, ਰਬੇਬ, ਰਬਾਬ ਦੇ ਉਪ-ਭਾਖਾਵਾਂ ਅਨੁਸਾਰ ਉਚਾਰੇ ਜਾਣ ਵਾਲੇ ਨਾਂ ਹਨ। ਇਹ ਵੀ ਮੰਨਿਆ ਜਾਂਦਾ ਹੈ ਕਿ ਇਹ ਉੱਤਰੀ ਅਫ਼ਰੀਕਾ ਤੋਂ ਪ੍ਰਚਲਿਤ ਹੋਈ ਸੀ। ਫਰਾਂਸ, ਅਲਜੀਰੀਆ ਅਤੇ ਪੱਛਮੀ ਸੁਮਾਤਰਾ ਵਿੱਚ ਵੀ ਇਹ ਥੋੜ੍ਹੇ ਜਹੇ ਬਦਲੇ ਹੋਏ ਰੂਪ ਵਿੱਚ ਮਿਲਦੀ ਹੈ। ਅਲਕਾ ਪਾਂਡੇ ਮੁਤਾਬਿਕ ਰਬਾਬ ਦਾ ਆਵਿਸ਼ਕਾਰ ਸਿਕੰਦਰ ਨੇ ਕੀਤਾ ਸੀ। ਪਰ ਇਹ ਤਰਕ ਮੰਨਣਯੋਗ ਨਹੀਂ ਹੈ।

ਰਬਾਬ ਨੂੰ ਗੋਦ ਵਿੱਚ ਲੈ ਕੇ, ਜ਼ਮੀਨ 'ਤੇ ਬਹਿ ਕੇ ਵਜਾਉਣ ਦਾ ਢੰਗ ਹੀ ਬਾਕੀ ਦੇਸ਼ਾਂ ਵਿੱਚ ਪ੍ਰਚਲਿਤ ਰਿਹਾ। ਰਬਾਬ 'ਚੋਂ ਨਿਕਲੀ ਸੁਰ ਮਨੁੱਖੀ ਅਵਾਜ਼ ਦੀ ਹੂਕ ਵਰਗੀ ਮੰਨੀ ਜਾਂਦੀ ਹੈ। ਇਸਲਾਮੀ ਸ਼ਰ੍ਹਾ ਅਨੁਸਾਰ ਦੁਨਿਆਵੀ ਚੀਜ਼ਾਂ ਦੀ ਹੂ-ਬ-ਹੂ ਨਕਲ ਕਰਨੀ ਮਨ੍ਹਾਂ ਹੈ। ਇਸ ਲਈ ਰਬਾਬ ਦੇ ਬਹੁਤ ਸਾਰੇ ਪ੍ਰਾਚੀਨ ਚਿੱਤਰ ਨਹੀਂ ਮਿਲਦੇ, ਸਿਰਫ ਵੇਰਵੇ ਹੀ ਮਿਲਦੇ ਹਨ। ਇਬਨ-ਖਲਦੂਨ ਅਤੇ ਅਲ-ਫਰਾਬੀ ਨੇ ਕਿਤਾਹ, ਅਲਮੁਸੀਕੀ-ਅਲ-ਕਬੀਰ ਜਿਹੜੀ 900 ਏ.ਡੀ. ਵਿੱਚ ਲਿਖੀ ਗਈ ਸੀ, ਰਬਾਬ ਦਾ ਵਰਨਣ ਇਸ ਤਰ੍ਹਾਂ ਕੀਤਾ ਹੈ :

"ਇਹ ਗੋਦ ਵਿੱਚ ਸਿੱਧੀ ਖੜੇ ਰੁਖ ਸਰੋਤੇ ਵੱਲ ਮੂੰਹ ਕਰਕੇ ਫੜੀ ਜਾਂਦੀ ਸੀ। ਮੁੱਖ ਰੂਪ ਵਿੱਚ ਦੋ ਤਾਰਾਂ ਅਤੇ ਕਈ ਵਾਰ ਚਾਰ ਤਾਰਾਂ ਹੁੰਦੀਆਂ ਸਨ।"

ਰਬਾਬ ਦੀ ਧੁਨੀ ਨੂੰ ਹੋਰ ਰਸੀਲਾ ਬਨਾਉਣ ਲਈ ਸ਼ਾਇਦ ਗੁਰੂ ਨਾਨਕ ਦੇਵ ਜੀ ਨੇ ਇਸ ਵਿੱਚ ਕੁਝ ਤਬਦੀਲੀਆਂ ਵੀ ਕੀਤੀਆਂ ਹੋਣ। ਗੁਰੂ ਸਾਹਿਬਾਨ ਨੇ ਸ਼ਬਦ ਗਾਇਨ ਲਈ ਰਾਗਾਂ ਨੂੰ ਬਹੁਤ ਮਹੱਤਤਾ ਦਿੱਤੀ। ਉਹ ਖੁਦ ਕੀਰਤਨ ਕਰਦੇ ਹੁੰਦੇ ਸਨ ਤੇ ਕੀਰਤਨ ਕਰਨ ਲਈ ਇਸ ਕਲਾ ਵਿੱਚ ਨਿਪੁੰਨ ਗਾਇਕ ਰਬਾਬੀ ਮੁਸਲਮਾਨ ਆਪਣੇ ਦੀਵਾਨਾਂ ਵਿੱਚ ਸੁਸ਼ੋਭਿਤ ਰਖਦੇ ਸਨ।

ਗੁਰੂ ਨਾਨਕ ਦੇਵ ਜੀ ਨਾਲ ਮਰਦਾਨੇ ਤੋਂ ਬਾਅਦ ਇਸ ਦਾ ਪੁੱਤਰ 'ਸ਼ਾਹਜਾਦਾ' ਬਾਣੀ ਉਚਾਰਨ ਵੇਲੇ ਰਬਾਬ ਵਜਾਉਂਦਾ ਸੀ। ਬਾਅਦ ਵਿੱਚ ਕਰਤਾਰਪੁਰ ਵਿੱਚ ਵੀ ਗੁਰੂ ਦਰਬਾਰ ਵਿੱਚ ਕੀਰਤਨ ਕਰਦਾ ਰਿਹਾ। ਗੁਰੂ ਗ੍ਰੰਥ ਸਾਹਿਬ ਵਿੱਚ ਬਿਹਾਗੜਾ ਰਾਗ ਦੀ ਵਾਰ ਵਿੱਚ ਤਿੰਨ ਸਲੋਕ ਮਰਦਾਨੇ ਦੇ ਨਾਂ ਸੰਕਲਿਤ ਹਨ। ਕੁਝ ਵਿਦਵਾਨਾਂ ਅਨੁਸਾਰ ਗੁਰੂ ਨਾਨਕ ਵਲੋਂ ਇਹ ਮਰਦਾਨੇ ਨੂੰ ਸੰਬੋਧਿਤ ਕੀਤੇ ਗਏ ਹਨ। ਸਿੱਖ ਸਾਹਿਤ ਵਿੱਚ ਮਰਦਾਨੇ ਦਾ ਅਨੇਕ ਥਾਵਾਂ 'ਤੇ ਉਲੇਖ ਹੋਇਆ ਹੈ।

ਕੁਝ ਵਿਦਵਾਨਾਂ ਅਨੁਸਾਰ ਸੰਸਾਰ ਪ੍ਰਸਿੱਧ ਗਾਇਕ ਤਾਨਸੇਨ ਦੇ ਗੁਰੂ ਜੀ, ਹਰਿਦਾਸ, ਭਾਈ ਮਰਦਾਨਾ ਜੀ ਦੇ ਹੀ ਸ਼ਾਗਿਰਦ ਸਨ। ਇਸ ਤਰ੍ਹਾਂ ਰਬਾਬੀਆਂ ਦਾ ਇਤਿਹਾਸ ਮਹਾਨ ਸੰਗੀਤਕਾਰ ਤਾਨਸੇਨ ਨਾਲ ਜਾ ਜੁੜਦਾ ਹੈ। ਮੱਧ ਕਾਲ ਵਿੱਚ ਤਾਨਸੇਨ ਘਰਾਣੇ ਦੇ ਕਲਾਕਾਰਾਂ ਨੇ ਰਬਾਬ, ਰੁਦਰਵੀਣਾ ਅਤੇ ਸਰਸਵਤੀ ਵੀਣਾ ਨੂੰ ਹੀ ਵਧੇਰੇ ਅਪਣਾਇਆ, ਜਿਸ ਕਰਕੇ ਬਚਿਤਰ ਵੀਣਾ ਦਾ ਪ੍ਰਚਾਰ ਘੱਟ ਹੋ ਗਿਆ। ਅੱਗੇ ਚੱਲ ਕੇ ਕੁਝ ਸਮੇਂ ਪਿਛੋਂ ਰਬਾਬ ਅਤੇ ਸਰਸਵਤੀ ਵੀਣਾ ਦਾ ਪ੍ਰਚਾਰ ਵੀ ਨਾ ਰਿਹਾ। ਤਾਨਸੇਨ

ਦੀ ਇਕ ਸ਼ਾਖਾ ਨੂੰ ਰਬਾਬੀਏ ਕਿਹਾ ਜਾਂਦਾ ਸੀ ਤੇ ਦੂਜੀ ਸਾਖਾ ਨੂੰ ਬੀਨਾਕਾਰ। ਰਬਾਬੀਏ ਰਬਾਬ ਵਜਾਉਣ ਵਿੱਚ ਮਾਹਿਰ ਸਨ। ਤਾਨਸੇਨ ਤੇ ਉਸ ਦੇ ਪਰਿਵਾਰ ਨੇ ਰਬਾਬ ਦੀ ਵਾਦਨ ਸ਼ੈਲੀ ਨੂੰ ਪ੍ਰਫੁਲਤ ਕਰਨ ਲਈ ਬੜਾ ਮਹਾਨ ਯੋਗਦਾਨ ਪਾਇਆ। ਤਾਨਸੇਨ ਖਾਨਦਾਨ ਦੇ ਇਕ ਕਲਾਕਾਰ ਜਾਫ਼ਰ ਖਾਂ ਨੇ 'ਵਚਿਤ੍ਰ ਵੀਣਾ' ਅਤੇ ਰਬਾਬ ਤੋਂ ਪ੍ਰੇਰਨਾ ਲੈ ਕੇ 'ਸੁਰ ਸ਼ਿੰਗਾਰ' ਸਾਜ਼ ਦਾ ਆਵਿਸ਼ਕਾਰ ਕੀਤਾ। ਜਾਫ਼ਰ ਖਾਂ ਤਾਨਸੇਨ ਦੀ ਛੇਵੀਂ ਪੀੜ੍ਹੀ ਵਿਚੋਂ ਸੀ। ਜਾਫ਼ਰ ਖਾਂ ਤੇ ਉਸ ਦਾ ਭਰਾ ਪਿਆਰ ਖਾਂ ਸੁਰ ਸ਼ਿੰਗਾਰ ਵਜਾਉਣ ਵਿੱਚ ਬੜੇ ਪ੍ਰਾਵੀਨ ਸਨ। ਕਿਹਾ ਜਾਂਦਾ ਹੈ ਕਿ ਪਿਆਰ ਖਾਂ ਤੋਂ ਲਖਨਊ ਦੇ ਨਵਾਬ ਵਾਜ਼ਿਦ ਅਲੀ ਸ਼ਾਹ ਨੇ ਵੀ ਸੰਗੀਤ ਦੀ ਸਿੱਖਿਆ ਲਈ ਸੀ। 'ਸੁਰ ਸ਼ਿੰਗਾਰ' ਕੱਦ ਕਾਠ ਵਿੱਚ ਵੱਡਾ ਹੋਣ ਕਰਕੇ ਉਸ ਨੂੰ ਗੋਦ ਵਿੱਚ ਲੈ ਕੇ ਵਜਾਉਣਾ ਔਖਾ ਸੀ, ਇਸ ਲਈ ਸੁਰ ਸ਼ਿੰਗਾਰ ਦੇ ਰੂਪ ਤੇ ਅਕਾਰ ਵਿੱਚ ਥੋੜ੍ਹਾ ਬਹੁਤ ਪਰਿਵਰਤਨ ਕਰਕੇ ਇਕ ਹੋਰ ਸਾਜ਼ 'ਸਰੋਦ' ਦੀ ਸਿਰਜਣਾ ਕੀਤੀ ਗਈ। ਸੋ ਕਹਿ ਸਕਦੇ ਹਾਂ ਕਿ ਪ੍ਰਾਚੀਨ ਵਚਿਤ੍ਰ ਵੀਣਾ ਤੋਂ ਰਬਾਬ, ਰਬਾਬ ਤੋਂ ਸੁਰ-ਸ਼ਿੰਗਾਰ ਤੇ ਸੁਰ-ਸ਼ਿੰਗਾਰ ਤੋਂ ਸਰੋਦ ਦੀ ਰਚਨਾ ਹੋਈ।

ਸਿੱਖੀ ਰਬਾਬ ਤੋਂ ਸ਼ੁਰੂ ਹੋਈ। ਰਬਾਬ ਸ਼ਬਦ ਉਚਾਰਦਿਆਂ ਹੀ ਹਾਲੇ ਵੀ ਰੱਬੀ ਬਾਣੀ ਦੇ ਅੰਮ੍ਰਿਤ ਦਾ ਝਰਨਾ ਫੁੱਟਣਾ ਸ਼ੁਰੂ ਹੋ ਜਾਂਦਾ ਹੈ। ਸਾਰੀ ਫਿਜ਼ਾ ਵਿੱਚ ਸੰਗੀਤ ਛਿੜ ਗਿਆ ਪ੍ਰਤੀਤ ਹੁੰਦਾ ਹੈ। ਮਰਦਾਨੇ ਦੀਆਂ ਉਂਗਲਾਂ ਰਬਾਬ ਦੀਆਂ ਤਾਰਾਂ ਨੂੰ ਛੇੜਦੀਆਂ ਹਨ ਤੇ ਤਾਰਾਂ ਦੀ ਧੁਨ ਬਾਬੇ ਦੇ ਬੋਲਾਂ ਨਾਲ ਰਲ ਕੇ ਸਾਰੇ ਵਾਤਾਵਰਨ ਨੂੰ ਮੰਤਰ-ਮੁਗਧ ਕਰ ਦਿੰਦੀ ਹੈ। ਸਾਰੀ ਕਾਇਨਾਤ ਅੰਮ੍ਰਿਤ ਨਾਲ ਸ਼ਰਸ਼ਾਰ ਹੋ ਗਈ ਜਾਪਦੀ ਹੈ।

ਰਬਾਬ ਦੀ ਗੂੰਜ 'ਤੋਂ ਮਨੁੱਖੀ ਹਿਰਦੇ ਤਾਂ ਪ੍ਰਭਾਵਿਤ ਹੁੰਦੇ ਹੀ ਹਨ, ਇਸ ਦੀ ਸਿਰਜਣਾ ਵੀ ਮਨੁੱਖ ਨੂੰ ਸਹਿਜ ਪਦ ਪਾਉਣ ਲਈ ਮਿਸਾਲ ਬਣਦੀ ਹੈ। ਭਾਈ ਗੁਰਦਾਸ ਜੀ ਨੇ ਆਪਣੀ ਚੌਦਵੀਂ ਵਾਰ ਦੀ ਪੰਦਰ੍ਹਵੀਂ ਪਉੜੀ ਵਿੱਚ ਰਬਾਬ ਦੀ ਸਿਰਜਣਾ ਤੇ ਪੂਰਨਤਾ ਨੂੰ ਬੜੀ ਹੀ ਖ਼ੂਬਸੂਰਤੀ ਨਾਲ ਮਨੁੱਖ ਨੂੰ ਸਹਿਜ ਪਦ ਵਿੱਚ ਸਮਾਉਣ ਨਾਲ ਜਾ ਜੋੜਿਆ ਹੈ :

*ਚੰਗਾ ਰੁੱਖ ਵਢਾਇ ਕੇ ਰਬਾਬ ਘੜਾਇਆ।*
*ਛੇਲੀ ਹੋਇ ਕੁਹਾਇ ਮਾਸ ਵੰਡਾਇਆ।*
*ਆਂਦ੍ਰਹ ਤਾਰ ਬਣਾਇ ਚੰਮ ਚੜ੍ਹਾਇਆ।*
*ਸਾਧ ਸੰਗਤ ਵਿੱਚ ਆਇ ਨਾਦੁ ਵਜਾਇਆ।*
*ਰਾਗ ਰੰਗ ਉਪਜਾਇ ਸਬਦੁ ਸੁਣਾਇਆ।*
*ਸਤ ਗੁਰੂ ਪੁਰਖ ਧਿਆਇ ਸਹਿਜ ਸਮਾਇਆ।*

ਅਰਥਾਤ ਰਬਾਬ ਵਾਂਗ ਦੁੱਖ ਸਹਾਰ ਕੇ ਜਿਸ ਨੇ ਸਤਿਗੁਰੂ ਧਿਆਇਆ ਉਹੀ ਸਹਿਜ ਪਦ ਵਿੱਚ ਆਇਆ ਹੈ।

ਗੁਰੂ ਨਾਨਕ ਦੇਵ ਜੀ ਨੇ ਸਿੱਖ ਸੰਸਥਾ ਨੂੰ ਪਰੰਪਰਾਗਤ ਬਨਾਉਣ ਲਈ ਗੁਰਬਾਣੀ ਅਤੇ ਗੁਰਬਾਣੀ ਦੇ ਕੀਰਤਨ ਨੂੰ ਇਸ ਦਾ ਇਕ ਅਟੁੱਟ ਅੰਗ ਬਣਾ ਦਿੱਤਾ। ਗੁਰੂ ਅੰਗਦ ਦੇਵ ਜੀ ਨੂੰ ਗੱਦੀ ਦੇਣ ਸਮੇਂ ਕੀਰਤਨ ਕਰਨ ਲਈ ਰਬਾਬੀ ਬਲਵੰਡ ਵੀ ਨਾਲ ਤੋਰਿਆ। ਉਨ੍ਹਾਂ ਇਸ

ਰਬਾਬੀ ਦਾ ਖਾਸ ਖਿਆਲ ਰੱਖਣ ਦੀ ਹਦਾਇਤ ਵੀ ਕੀਤੀ। ਪ੍ਰਚਲਿਤ ਕਥਾ ਅਨੁਸਾਰ ਉਨ੍ਹਾਂ ਕਿਹਾ ਕਿ ਬਲਵੰਡ ਨੂੰ ਇੰਝ ਰਖਣਾ ਜਿਵੇਂ ਬੱਤੀ ਦੰਦਾਂ ਵਿੱਚ ਜੀਭ ਰੱਖੀਦੀ ਹੈ। ਭਾਈ ਬਲਵੰਡ ਤੋਂ ਬਿਨਾਂ ਗੁਰੂ ਗਾਥਾਵਾਂ ਵਿੱਚ ਭਾਈ ਸੱਤਾ, ਭਾਈ ਰਜਾਦਾ, ਭਾਈ ਸਜਾਦਾ, ਭਾਈ ਬਾਬਕ, ਭਾਈ ਸਦੂ, ਭਾਈ ਮਦੂ ਆਦਿ ਰਬਾਬੀਆਂ ਦਾ ਜ਼ਿਕਰ ਵੀ ਅਕਸਰ ਮਿਲ ਜਾਂਦਾ ਹੈ।"

ਗੁਰੂ ਸਾਹਿਬਾਨ ਤੋਂ ਬਾਅਦ ਗੁਰਦੁਆਰਿਆਂ ਵਿੱਚ ਕੀਰਤਨ ਹੁੰਦਾ ਸੀ। ਇਹ ਕੀਰਤਨ ਪੀੜ੍ਹੀ-ਦਰ-ਪੀੜ੍ਹੀ ਰਬਾਬੀ ਹੀ ਕਰਦੇ ਰਹੇ ਸਨ। ਇਸ ਲਈ ਇਨ੍ਹਾਂ ਨੂੰ ਚੰਗੀ ਮੁਹਾਰਤ ਹਾਸਲ ਸੀ। ਇਹ ਰਬਾਬੀ ਵਧੇਰੇ ਕਰਕੇ ਮੁਸਲਮਾਨ ਧਰਮ ਨਾਲ ਸੰਬੰਧਿਤ ਸਨ।

ਸਿੰਘ ਸਭਾ ਲਹਿਰ ਵੇਲੇ ਰਬਾਬੀ ਕੀਰਤਨੀਏ ਤੇ ਸਿੱਖ ਕੀਰਤਨੀਏ ਆਪਸ ਵਿੱਚ ਈਰਖਾ ਕਰਨ ਲਗੇ। ਸਿੱਖ ਕੀਰਤਨੀਏ ਰਬਾਬੀ ਕੀਰਤਨੀਆਂ ਵਾਂਗ ਸੰਗੀਤ ਕਲਾ ਵਿੱਚ ਪ੍ਰਬੀਨ ਨਹੀਂ ਸਨ ਤੇ ਰਬਾਬੀ ਕੀਰਤਨੀਏ ਸਿੱਖ ਸੰਗੀਤ ਰਹਿਤ ਵਿੱਚ ਪਰਪੱਕ ਨਹੀਂ ਸਨ। ਦੋਹਾਂ ਧਿਰਾਂ ਵਿੱਚ ਜਾਤ ਪਾਤ ਤੇ ਧਰਮਾਂ ਨੂੰ ਲੈ ਕੇ ਖਿਚੋਤਾਣ ਤੇ ਵਿਤਕਰੇ ਵਧ ਗਏ। ਇਹੋ ਜਹੇ ਘੁਟਵੇਂ ਮਾਹੌਲ ਵਿੱਚ ਬਾਬੇ ਦੀ ਰਬਾਬ ਦੀਆਂ ਤਾਰਾਂ ਟੁੱਟਣੀਆਂ ਸ਼ੁਰੂ ਹੋ ਗਈਆਂ। ਸੁਰਾਂ ਦਾ ਸਾਹ ਔਖਾ ਹੋ ਗਿਆ। ਬਾਬੇ ਦੀ ਰਬਾਬ ਸਿਸਕੀਆਂ ਭਰਨ ਲਗੀ।ਜਿਹੜੀ ਜਾਤ-ਪਾਤ ਨੂੰ ਮਿਟਾਉਣ ਲਈ ਬਾਬਾ ਉਦਾਸੀਆਂ 'ਤੇ ਰਿਹਾ ਉਸੇ ਜਾਤ-ਪਾਤ ਨੂੰ ਅਸੀਂ ਤਰਜੀਹ ਦਿੱਤੀ।

ਪ੍ਰੋ. ਪਿਆਰਾ ਸਿੰਘ ਪਦਮ ਦੇ ਸ਼ਬਦਾਂ ਵਿਚ, "ਅੱਜ ਅਸੀਂ ਗੁਰੂਆਂ ਦੀ ਯਾਦ ਮਨਾਉਂਦੇ ਹਾਂ, ਉਹਨਾਂ ਦੀਆਂ ਸਾਖੀਆਂ ਦੁਹਰਾਉਂਦੇ ਹਾਂ ਪਰ ਗੁਰੂ ਨਾਨਕ ਸਾਹਿਬ ਦੀ ਕੋਈ ਵੀ ਨਿਸ਼ਾਨੀ ਸਾਡੇ ਪਾਸ ਨਹੀਂ - ਨਾ ਚਿੱਤਰ, ਨਾ ਬਸਤਰ, ਨਾ ਰਬਾਬ, ਨਾ ਕਿਤਾਬ।"

ਇਉਂ ਜਾਪਦਾ ਹੈ ਜਿਵੇਂ ਕਿ ਹਾਲੇ ਵੀ ਅਸੀਂ ਉਹਨਾਂ ਹੀ ਲੋਕਾਂ ਦਾ ਸਾਥ ਦੇ ਰਹੇ ਹਾਂ ਜਿਨ੍ਹਾਂ ਨੇ ਮਰਦਾਨੇ ਨੂੰ 'ਕੁਰਾਹੀ ਦਾ ਡੂਮ' ਕਹਿ ਕੇ ਰਬਾਬ ਨਹੀਂ ਸੀ ਦਿੱਤੀ। ਅੱਜ ਭਾਵੇ ਸਾਰੇ ਮਿਰਾਸੀ ਆਪਣਾ ਪਿਛੋਕੜ ਮਰਦਾਨੇ ਨਾਲ ਜੋੜ ਕੇ ਫ਼ਖਰ ਮਹਿਸੂਸ ਕਰਦੇ ਹਨ। ਬਾਬੇ ਨਾਨਕ ਨਾਲ ਬਹੁਤ ਪਿਆਰ ਤੇ ਸ਼ਰਧਾ ਦਾ ਦਾਅਵਾ ਅਸੀਂ ਵੀ ਕਰਦੇ ਹਾਂ ਪਰ ਅਸੀਂ ਕਦੇ ਸੋਚਿਆ ਹੈ ਕਿ ਜਿਸ ਰਬਾਬ ਨੂੰ ਬਾਬਾ ਬਹੁਤ ਪਿਆਰ ਕਰਦਾ ਸੀ ਉਹ ਰਬਾਬ ਕਿੱਥੇ ਹੈ? ਉਹ ਰਬਾਬੀ ਪਰੰਪਰਾ ਕਿੱਥੇ ਹੈ?

ਰਬਾਬ ਤੇ ਰਬਾਬੀ ਪਰੰਪਰਾ ਸਾਡੇ ਸਾਰਿਆਂ ਦੇ ਸਾਹਮਣੇ ਦਮ ਤੋੜ ਰਹੀ ਹੈ। ਮਜ਼ਹਬਾਂ ਦੇ ਵਿਤਕਰਿਆਂ ਵਿੱਚ ਅਸੀਂ ਇਸ ਨੂੰ ਆਪਣੇ ਹੱਥੀਂ ਕੋਹਿਆ ਤੇ ਰੋਲਿਆ ਹੈ। ਰੱਬ ਨਾ ਕਰੇ ਜੇ ਇਹ ਸੱਚਮੁਚ ਮਰ ਗਈ ਤਾਂ ਸਾਡੀ ਹਾਲਤ ਉਸ ਬਦਨਸੀਬ ਬਾਪ ਵਰਗੀ ਹੋਵੇਗੀ ਜਿਸ ਨੇ ਗਲਤੀ ਨਾਲ ਆਪਣੀ ਪਿਆਰੀ ਤੇ ਗੁਣਵਾਨ ਧੀ ਦਾ ਆਪਣੇ ਹੱਥੀ ਕਤਲ ਕਰ ਲਿਆ ਹੋਵੇ ਤੇ ਹੁਣ ਉਸ ਦੇ ਗੁਣਾਂ ਨੂੰ ਯਾਦ ਕਰ ਕੇ ਜ਼ਾਰ ਜ਼ਾਰ ਰੋ ਰਿਹਾ ਹੋਵੇ।

ਰਬਾਬ ਨੂੰ ਮੁੜ ਸੁਰਜੀਤ ਕਰਨ ਲਈ ਯਤਨਸ਼ੀਲ ਆਸਟ੍ਰੇਲੀਆ ਵਾਸੀ ਕ੍ਰਿਸ ਮੋਨੀ ਸਿੰਘ ਦਾ ਕਹਿਣਾ ਹੈ, ਜੇ ਰਬਾਬ ਆਪਣੇ ਸਰੂਪ ਵਿੱਚ ਕਿਤੇ ਮਿਲਦੀ ਵੀ ਹੈ ਤਾਂ ਲੋਕ ਉਸ ਦੀ ਅਸਲੀ ਮਹੱਤਤਾ ਨੂੰ ਗੌਲੇ ਬਗੈਰ ਪੂਜਾ ਦੀ ਵਸਤੂ ਵਾਂਗ ਫਰਜ਼ ਜਿਹਾ ਸਮਝ ਕੇ ਸਿਰ ਝੁਕਾ ਦਿੰਦੇ ਹਨ- ਕੁਝ ਰੁਪਈਏ ਜਾਂ ਸਿੱਕੇ ਚੜ੍ਹਾ ਕੇ ਅੱਗੇ ਤੁਰ ਪੈਂਦੇ ਹਨ।

# ਭਾਈ ਕਾਨ੍ਹ ਸਿੰਘ ਨਾਭਾ ਦੀ ਗੁਰਮਤਿ ਸੰਗੀਤ ਨੂੰ ਦੇਣ

## (ਮਹਾਨ ਕੋਸ਼ ਦੇ ਆਧਾਰ 'ਤੇ)

*—ਡਾ. ਬਚਿੱਤਰ ਸਿੰਘ*

ਭਾਈ ਕਾਨ੍ਹ ਸਿੰਘ ਨਾਭਾ ਦਾ ਗੁਰਮਤਿ ਸਾਹਿਤ ਖੇਤਰ ਵਿੱਚ ਮਹਤੱਵਪੂਰਨ ਸਥਾਨ ਹੈ। ਆਪ ਗੁਰਮਤਿ ਦੇ ਅਦੁੱਤੀ ਵਿਆਖਿਆਕਾਰ ਤੇ ਸਿੱਖ ਇਤਿਹਾਸ ਦੇ ਮਹਾਨ ਖੋਜੀ ਸਨ। ਸੰਕਲਨ, ਸੰਪਾਦਨ, ਟੀਕਾ, ਭਾਸ਼ਾ ਆਦਿ ਖੇਤਰਾਂ ਵਿੱਚ ਆਪ ਦੇ ਹਾਣ ਦਾ ਵਿਦਵਾਨ ਵਿਰਲਾ ਹੀ ਨਜ਼ਰੀਂ ਪੈਂਦਾ ਹੈ। ਆਪ ਦੀਆਂ ਕਿਰਤਾਂ ਦਾ ਖਾਸਾ ਉਸਾਰੂ, ਗਤੀਸ਼ੀਲ ਤੇ ਤਾਰਕਿਕ ਪਹੁੰਚ ਸੀ। ਉੱਝ ਤਾਂ ਆਪ ਨੇ ਅਨੇਕਾਂ ਪੁਸਤਕਾਂ ਦੀ ਰਚਨਾ ਕੀਤੀ ਪਰੰਤੂ ਆਪ ਦੀ ਕਿਰਤ 'ਮਹਾਨ ਕੋਸ਼'[1] ਇਕ ਬਹੁਚਰਚਿਤ ਤੇ ਬਹੁਮੁੱਲੀ ਰਚਨਾ ਹੈ। ਪੰਜਾਬੀ ਭਾਸ਼ਾ ਦਾ ਇਹ ਪਲੇਠਾ ਤੇ ਇਕਲੌਤਾ ਗ੍ਰੰਥ ਹੈ ਜਿਸ ਵਿੱਚ ਧਰਮ, ਸਾਹਿਤ, ਸਾਇੰਸ, ਇਤਿਹਾਸ, ਕਲਾ ਆਦਿ ਵਿਭਿੰਨ ਖੇਤਰਾਂ ਦਾ ਗਿਆਨ ਉਪਲੱਬਧ ਹੈ। ਖਾਸ ਕਰ ਸਿੱਖ ਧਰਮ, ਇਤਿਹਾਸ ਤੇ ਸਭਿਆਚਾਰ ਸੰਬੰਧੀ ਇਹ ਗ੍ਰੰਥ ਪ੍ਰਮਾਣਿਕ ਤੇ ਲਾਹੇਵੰਦੀ ਸੂਚਨਾ ਦਿੰਦਾ ਹੈ। ਪ੍ਰਿੰ: ਤੇਜਾ ਸਿੰਘ ਅਨੁਸਾਰ 'ਇਸ ਪੁਸਤਕ ਵਿੱਚ ਸੰਗੀਤ ਛੰਦ- ਪ੍ਰਬੰਧ ਦੀ ਭਰਪੂਰ ਵਿਆਖਿਆ ਕੀਤੀ ਗਈ ਹੈ ਅਤੇ ਇਨ੍ਹਾਂ ਦੀਆਂ ਵਿਲੱਖਣਤਾਵਾਂ ਨੂੰ ਪ੍ਰਮਾਣਿਕ ਪੁਸਤਕਾਂ ਅਤੇ ਕਥਨਾਂ ਦੇ ਸੰਦਰਭ ਵਿੱਚ ਉਜਾਗਰ ਕੀਤਾ ਗਿਆ ਹੈ।"[2]

'ਮਹਾਨ ਕੋਸ਼' ਦੀ ਰਚਨਾ ਤੋਂ ਪਹਿਲਾਂ ਭਾਵੇਂ ਭਾਰਤੀ ਸੰਗੀਤ ਨਾਲ ਸੰਬੰਧਤ ਗ੍ਰੰਥ ਤਾਂ ਉਪਲੱਬਧ ਸਨ ਪਰੰਤੂ ਗੁਰਮਤਿ ਸੰਗੀਤ ਸੰਬੰਧੀ ਜਾਣਕਾਰੀ ਨਾਂ-ਮਾਤਰ ਹੀ ਸੀ। ਕੇਵਲ ਡਾ. ਚਰਨ ਸਿੰਘ (ਬਾਣੀ ਬਿਓਰਾ) ਅਤੇ ਭਾਈ ਵੀਰ ਸਿੰਘ ਦੇ ਕੁਝ ਲੇਖਾਂ ਵਿੱਚ ਹੀ ਗੁਰਮਤਿ ਸੰਗੀਤ ਸੰਬੰਧੀ ਜਾਣਕਾਰੀ ਉਪਲਬਧ ਸੀ। ਭਾਈ ਕਾਨ੍ਹ ਸਿੰਘ ਨਾਭਾ ਨੇ ਪਹਿਲੀ ਵਾਰੀ ਭਾਰਤੀ ਸੰਗੀਤ ਦੀਆਂ ਪ੍ਰਾਪਤ ਪੁਸਤਕਾਂ ਦਾ ਅਧਿਐਨ ਕਰਦਿਆਂ ਸੰਗੀਤਕ ਤੱਤਾਂ ਤੇ ਸੰਕੇਤਾਂ ਆਦਿ ਦੀ ਵਿਆਖਿਆ ਕੀਤੀ ਅਤੇ ਨਾਲ ਹੀ ਗੁਰਬਾਣੀ ਕੀਰਤਨ ਪਰੰਪਰਾ ਦੀ ਵਿਲੱਖਣਤਾ ਨੂੰ ਪਛਾਣਦਿਆਂ ਇਸਦੇ ਨਿਵੇਕਲੇ ਸਰੂਪ ਦੀ ਵਿਆਖਿਆ ਕੀਤੀ। ਆਪ ਦੇ ਇਸ ਜਤਨ ਦੀ ਵਿਸ਼ੇਸ਼ਤਾ ਇਸ ਪੱਖੋਂ ਵੀ ਸੀ ਕਿ ਆਪ ਨੇ ਪੂਰਬਲੇ ਸਿੱਖ ਸੰਗੀਤਕਾਰਾਂ, ਰਾਗੀ, ਰਬਾਬੀ ਸਿੰਘਾਂ ਸੰਬੰਧੀ ਪ੍ਰਾਪਤ ਤੱਥਾਤਮਕ ਜਾਣਕਾਰੀ ਦੇ ਨਾਲ ਸਮਕਾਲੀ ਕ੍ਰਿਆਤਮਕ ਸੰਗੀਤ ਨੂੰ ਅਧਿਐਨ ਆਧਾਰ ਬਣਾਇਆ। ਆਪ ਜੀ ਦੀ ਸੰਗੀਤ ਦ੍ਰਿਸ਼ਟੀ ਸਿਰਜਨਾ ਵਿੱਚ ਮਹੰਤ ਗੱਜਾ ਸਿੰਘ ਜੀ[3] ਦਾ ਵਿਸ਼ੇਸ਼ ਹੱਥ ਸੀ ਜੋ ਆਪਣੇ ਸਮੇਂ ਦੇ ਨਾਮਾਵਰ ਧਰੁਪਦ ਸ਼ੈਲੀ ਦੇ ਗਾਇਕ ਅਤੇ ਵੀਣਾ ਤੇ ਤਾਊਸ ਵਾਦਕ ਸਨ। ਮਹੰਤ ਜੀ ਨੇ ਵੀਣਾ ਵਾਦਨ ਤੇ ਤਾਊਸ ਵਾਦਨ ਸ਼ੈਲੀ ਦੇ ਸੁਮੇਲ ਰਾਹੀਂ ਆਪਣੀ ਵਿਸ਼ੇਸ਼ ਪਛਾਣ ਬਣਾਈ ਅਤੇ 'ਗੁਰਮਤਿ ਸੰਗੀਤ'[4] ਨਾਮਕ ਗ੍ਰੰਥ ਵੀ ਲਿਖਿਆ।

ਇਸ ਤੋਂ ਇਲਾਵਾ ਭਾਈ ਗੁਰਮੁਖ ਸਿੰਘ, ਭਾਈ ਅਤਰਾ, ਭਾਈ ਦਿੱਤੂ [5] ਆਦਿ ਜਿਹੇ ਸਮਕਾਲੀ ਕੀਰਤਨੀਆਂ ਤੇ ਗੁਰਬਾਣੀ ਕੀਰਤਨ ਖਾਸਕਰ ਪੜਤਾਲ ਗਾਇਕੀ ਦੀ ਜਾਣਕਾਰੀ ਹਾਸਲ ਕੀਤੀ। ਇਸੇ ਗ੍ਰਹਿਣ ਹਾਸਲ ਦੇ ਆਧਾਰ 'ਤੇ ਹੀ ਆਪ ਨੇ ਗੁਰਮਤਿ ਸੰਗੀਤ ਦੀ (ਭਾਰਤੀ ਸੰਗੀਤ ਦੇ ਸੰਦਰਭ ਵਿੱਚ) ਵਿਆਖਿਆ ਕੀਤੀ। ਮਹਾਨ ਕੋਸ਼ ਵਿੱਚ ਰਾਗ, ਸਾਜ਼, ਕੀਰਤਨ, ਰਹਾਓ, ਘਰੁ, ਪੜਤਾਲ, ਧੁਨੀ, ਪਉੜੀ, ਰਾਗੀ, ਰਬਾਬੀ ਆਦਿ ਸੰਬੰਧੀ ਦਿੱਤੇ ਹਵਾਲੇ ਵਾਚਣਯੋਗ ਹਨ।

**ਰਾਗ :**

ਰਾਗ ਨੂੰ ਪਰਿਭਾਸ਼ਤ ਕਰਦਿਆਂ ਕਰਤਾ ਮਹਾਨ ਕੋਸ਼ ਲਿਖਦੇ ਹਨ, "ਸੰਗੀਤ ਵਿਦਯਾ ਅਨੁਸਾਰ ਸੂਰ ਪ੍ਰਬੰਧ ਜਿਸਦੇ ਸੁਣਨ ਤੋਂ ਮਨ ਵਿੱਚ ਰਾਗ (ਪ੍ਰੇਮ) ਉਪਜੇ। ਰਾਗ ਦਾ ਮੂਲ ਸੜਜ਼, ਰਿਸਭ, ਗਾਂਧਾਰ, ਮਧਯਮ, ਪੰਚਮ, ਧੈਵਤ ਅਤੇ ਨਿਸ਼ਾਦ ਇਹ ਸੱਤ ਸੁਰ ਹਨ।"[6] ਆਪ ਨੇ ਰਾਗ ਦੇ ਅੰੜਵ (ਪੰਜ ਸੁਰ ਦੇ) ਸਾੜਵ (ਛੇ ਸੁਰ ਦੇ) ਸੰਪੂਰਣ (ਸੱਤ ਸੁਰ ਦੇ) ਤੋਂ ਇਲਾਵਾ ਸ਼ੁਧ, ਛਾਯਾਲਿੰਗਿਤ, ਸੰਕੀਰਣ ਅਤੇ ਮਾਰਗੀ ਤੇ ਦੇਸੀ ਭੇਦਾਂ [7] ਦਾ ਜ਼ਿਕਰ ਕੀਤਾ। ਨਾਲ ਹੀ ਸੂਰ, ਸ੍ਰੁਤੀ, ਮੂਰਛਨਾ, ਆਰੋਹ, ਅਵਰੋਹ, ਆਲਾਪ ਆਦਿ ਸੰਕੇਤਾਂ ਸੰਬੰਧੀ ਸੂਚਨਾ ਦਿੱਤੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਰਾਗਾਤਮਿਕ ਬਾਣੀ ਵਿੱਚ ਪ੍ਰਯੁਕਤ ਰਾਗਾਂ ਸੰਬੰਧੀ ਭਾਈ ਸਾਹਿਬ ਨੇ ਭਰਪੂਰ ਜਾਣਕਾਰੀ ਦਿੱਤੀ ਹੈ। ਰਾਗ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਕ੍ਰਮ-ਸਥਿਤੀ, ਰਾਗ ਦਾ ਸਰੂਪ (ਆਰੋਹ, ਅਵਰੋਹ, ਵਾਦੀ, ਅਨੁਵਾਦੀ, ਸੁਰ, ਜਾਤੀ ਠਾਟ) ਗਾਇਨ ਸਮਾਂ, ਪ੍ਰਕਿਰਤੀ ਆਦਿ ਸੰਬੰਧੀ ਟਿੱਪਣੀਆਂ ਵਡਮੁੱਲਾ ਮਹੱਤਵ ਰਖਦੀਆਂ ਹਨ। ਆਪ ਨੇ ਆਦਿ ਗ੍ਰੰਥ ਵਿਚਲੇ ਸ਼ੁਧ ਰਾਗਾਂ (ਮੁੱਖ ਰਾਗ) ਜਿਵੇਂ : ਸਿਰੀ, ਮਾਝ, ਗਉੜੀ, ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ ਨਾਰਾਇਣ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲ੍ਹਾਰ, ਕਾਨੜਾ, ਕਲਿਆਣ, ਪ੍ਰਭਾਤੀ, ਜੈਜਾਵੰਤੀ, ਤੋਂ ਇਲਾਵਾ ਛਾਯਾਲਿੰਗਿਤ ਰਾਗਾਂ (ਉਪ ਰਾਗ) : ਗਉੜੀ ਗੁਆਰੇਰੀ, ਗਉੜੀ ਦਖਣੀ, ਗਉੜੀ ਚੇਤੀ, ਗਉੜੀ ਦੀਪਕੀ, ਗਉੜੀ ਪੂਰਬੀ, ਗਉੜੀ ਬੈਰਾਗਣਿ, ਗਉੜੀ ਮਾਝ, ਗਉੜੀ ਮਾਲਾ, ਗਉੜੀ ਮਾਲਵਾ, ਗਉੜੀ ਸੋਰਠਿ, ਆਸਾ ਕਾਫੀ, ਆਸਾਵਰੀ, ਤਿਲੰਗ ਕਾਫੀ, ਸੂਹੀ ਕਾਫ਼ੀ, ਸੂਹੀ ਲਲਿਤ, ਨਟ, ਮਾਰੂ ਕਾਫ਼ੀ, ਬਸੰਤ ਹਿੰਡੋਲ, ਬਿਭਾਸ ਪਰਭਾਤੀ ਆਦਿ ਸੰਬੰਧੀ ਜਾਣਕਾਰੀ ਦਿੱਤੀ ਹੈ। ਉਪਰਾਗਾਂ ਸੰਬੰਧੀ 'ਮਹਾਨ ਕੋਸ਼' ਦੇ ਨਿਮਨਲਿਖਿਤ ਨਿਰਣੇ ਵਿਚਾਰਨਯੋਗ ਹਨ :

(ੳ) ਗਉੜੀ ਦੇ ਪ੍ਰਕਾਰਾਂ ਸਬੰਧੀ ਆਪ ਦਾ ਮੱਤ ਹੈ ਕਿ 'ਦੂਜੇ ਰਾਗਾਂ ਨਾਲ ਸੰਕੀਰਣ ਹੋਣ ਤੋਂ ਇਹ ਭੇਦ ਬਣ ਗਏ ਹਨ। ਸ਼ੋਕ ਹੈ ਕਿ ਇਸ ਵੇਲੇ ਰਾਗੀ ਇਹ ਸਾਰੇ ਭੇਦ ਸਪਸ਼ਟ ਕਰਕੇ ਗਾਉਂਦੇ ਨਹੀਂ ਸੁਣੀਦੇ।[9]

(ਅ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕਾਫ਼ੀ ਵਖਰੀ ਨਹੀਂ ਲਿਖੀ ਕਿੰਤੂ ਆਸਾ, ਤਿਲੰਗ, ਸੂਹੀ ਅਤੇ ਮਾਰੂ ਨਾਲ ਮਿਲਾ ਕੇ ਲਿਖੀ ਗਈ ਹੈ।[10]

(ੲ) ਸੂਹੀ ਤੇ ਸੂਹਾ ਨੂੰ ਅਭੇਦ ਮੰਨਿਆ ਗਿਆ ਹੈ। ਇਥੋਂ ਤੱਕ ਕਿ ਪੈਰ-ਟਿਪਣੀ ਵਿੱਚ ਆਪ ਨੇ ਸੋਹਿਨੀ [11] ਨੂੰ ਸੂਹੀ ਦੇ ਤੌਰ 'ਤੇ ਕਲਪੇ ਜਾਣ ਦਾ ਜ਼ਿਕਰ ਕੀਤਾ ਹੈ। ਇਸ ਤਰ੍ਹਾਂ ਸੂਹੀ ਲਲਿਤ ਦੇ ਸਬੰਧ ਵਿੱਚ ਲਲਿਤ [12] ਦਾ ਸਰੂਪ ਵਰਣਨ ਕਰਦਿਆਂ ਸੂਹੀ ਨਾਲ ਮਿਲਾ ਕੇ ਗਾਏ ਜਾਣ ਕਾ ਜ਼ਿਕਰ ਕੀਤਾ ਹੈ।

(ਸ) ਬਸੰਤ ਹਿੰਡੋਲ ਸੰਬੰਧੀ ਹਿੰਡੋਲ [13] ਦਾ ਸਰੂਪ ਦਿੱਤਾ ਹੈ। ਇਸੇ ਤਰ੍ਹਾਂ ਕਲਿਆਣ ਭੋਪਾਲੀ [14] ਰਾਗ ਦੇ ਸਿਲਸਿਲੇ ਵਿੱਚ ਕੇਵਲ ਭੋਪਾਲੀ ਦਾ ਸਰੂਪ ਦੇ ਕੇ ਕਲਿਆਣ ਨਾਲ ਮਿਲਾ ਕੇ ਗਾਣ ਦੀ ਗੱਲ ਕੀਤੀ ਹੈ।

(ਹ) ਪਰਭਾਤੀ ਬਿਭਾਸ [15] ਵਿੱਚ ਵੀ ਦੋਹਾਂ ਰਾਗਾਂ ਦੇ ਅੱਡ ਅੱਡ ਸਰੂਪ ਵਰਣਿਤ ਕਰਕੇ ਮਿਲਾ ਕੇ ਗਾਏ ਜਾਣ ਦਾ ਜ਼ਿਕਰ ਕੀਤਾ ਹੈ।

ਇਉਂ ਭਾਈ ਸਾਹਿਬ ਦੁਆਰਾ ਦਿੱਤੇ ਰਾਗਾਂ ਦੇ ਕੁਝ ਸਰੂਪ ਆਧੁਨਿਕ ਸਰੂਪਾਂ [16] ਤੋਂ ਕੁਝ ਵੱਖਰੇ ਵੀ ਹਨ, ਪਰੰਤੂ ਭਾਈ ਸਾਹਿਬ ਦੀ ਧਾਰਨਾ ਦਾ ਆਧਾਰ ਨਿਸਚੇ ਹੀ ਉਨ੍ਹਾਂ ਦੇ ਸਮਕਾਲੀ ਸੰਗੀਤ ਵਿਦਵਾਨਾਂ ਤੇ ਕੀਰਤਨੀਆਂ ਦੀ ਸਿਧਾਂਤਕ ਤੇ ਵਿਹਾਰਕ ਪ੍ਰਸਤੁਤੀ ਹੈ।

**ਤਾਲ :**

'ਮਹਾਨ ਕੋਸ਼' ਦੀ ਸੂਚਨਾ ਮੁਤਾਬਿਕ 'ਸਮੇਂ ਅਤੇ ਲੈਅ ਦੀ ਵੰਡ ਕਰਨ ਲਈ ਤਾਲੀ ਦੀ ਧੁਨ [17] ਤਾਲ ਹੈ। ਚਾਰ ਤਾਲ, ਸੂਲ ਫਾਖ਼ਤਾ, ਧਮਾਰ, ਰੂਪਕ ਆਦਿ ਤਾਲਾਂ ਦੇ ਬੋਲਾਂ ਦਾ ਇਥੇ ਵਰਨਣ ਕੀਤਾ ਗਿਆ ਹੈ। ਤਾਲ ਦੇ ਸੰਬੰਧ ਵਿੱਚ ਹੀ ਤਬਲਾ-ਪਖਾਵਜ ਦੀ ਵਾਦਨ ਸ਼ੈਲੀ ਜਤਿ, ਗਤਿ ਤੇ ਸਾਥ ਬਾਰੇ ਭਾਈ ਕਾਨ੍ਹ ਸਿੰਘ ਨੇ ਜਾਣਕਾਰੀ ਦਿੱਤੀ ਹੈ। 'ਜਤਿ ਗਤਿ ਸਾਥ ਇਹ ਤਿੰਨ ਜੋੜੀ ਦੇ ਕਰਤਬ ਹਨ। ਜਿਸ ਵੇਲੇ ਸੱਜਾ ਹੱਥ ਗਤਿ ਦਾ ਕੰਮ ਕਰੇ ਅਰਥਾਤ ਗਤਿ ਵਾਕੁਰ ਉਂਗਲੀਆਂ ਵਿਚੋਂ ਜੋੜੀ ਦੇ ਕਿਨਾਰੇ ਅਤੇ ਵਿਚਕਾਰ ਕੰਮ ਕਰੇ ਅਤੇ ਖੱਬਾ ਹੱਥ ਵਾਕੁਰ ਖੁਲਾਸਾ ਵਜਾਏ ਤਾਂ ਉਸਨੂੰ ਜਤਿ ਕਹਿੰਦੇ ਹਨ। ਜਦੋਂ ਦੋਹਾਂ ਹੱਥਾਂ ਦੀਆਂ ਉਂਗਲੀਆਂ ਹਰਫ਼ ਕਢਣ ਜੋ ਪਟਾਛਰ ਕਹਿੰਦੇ ਹਨ ਅਤੇ ਆਵਾਜ਼ ਵੀ ਨਰਮ ਨਰਮ ਨਿਕਲੇ, ਉਸਨੂੰ ਗਤਿ ਕਹਿੰਦੇ ਹਨ। ਜਦੋਂ ਦੋਵੇਂ ਹੱਥ ਖੁੱਲ੍ਹੇ ਕੰਮ ਕਰਨ ਅਤੇ ਆਵਾਜ਼ ਵੀ ਖੁੱਲ੍ਹੀ (ਕੁੜਕੁੱਟ) ਤਾਂ ਉਸਦੀ ਸੰਗਯਾ ਸਾਥ ਹੁੰਦੀ ਹੈ। [18] ਪਉੜੀ ਗਾਇਨ ਸਮੇਂ ਸਾਥ ਵਜਾਏ ਜਾਣ ਦੀ ਭਾਈ ਸਾਹਿਬ ਨੇ ਵਿਸ਼ੇਸ਼ ਹਦਾਇਤ ਕੀਤੀ ਹੈ।

**ਸਾਜ਼ :**

ਭਾਈ ਕਾਨ੍ਹ ਸਿੰਘ ਨਾਭਾ ਨੇ ਸਾਜ਼ ਲਈ ਵਾਜਾ [19] ਸ਼ਬਦ ਦਾ ਪ੍ਰਯੋਗ ਕੀਤਾ ਹੈ। ਆਪ ਨੇ ਛੇ ਪ੍ਰਕਾਰ ਦੇ ਸਾਜ਼ਾਂ ਦਾ ਜ਼ਿਕਰ ਕੀਤਾ ਹੈ : (ੳ) ਏਕਹਸ੍ਤ : ਜੋ ਇਕ ਹੱਥ ਨਾਲ ਵਜਾਇਆ ਜਾਵੇ ਜਿਵੇ : ਇੱਕਤਾਰਾ, ਤਾਨਪੂਰਾ ਆਦਿ। (ਅ) ਦਿਵਿਹਸਵ : ਜੋ ਦੋ ਹੱਥਾਂ ਨਾਲ ਵਜਾਈਏ ਜਿਵੇਂ ਮ੍ਰਿਦੰਗ, ਪਖਾਵਜ, ਵੀਣਾ ਆਦਿ (ੲ) ਕੁਢਯਾਘਾਤ: ਜੋ ਦੋ ਡੰਕੇ ਨਾਲ ਵੱਜੇ : ਨਗਾਰਾ, ਢੋਲ ਆਦਿ। (ਸ) ਧਨੁਰਾਘਸੰ : ਜੋ ਗਜ ਨਾਲ ਵਜਾਈਏ ਜਿਵੇ : ਸਾਰੰਗੀ, ਸਰੰਦਾ, ਤਾਊਸ ਆਦਿ (ਹ) ਹੂਤਕਾਰ : ਜੋ ਮੂੰਹ ਦੀ ਫੂਕ ਨਾਲ ਵਜਾਇਆ ਜਾਵੇ ਨਫੀਰੀ, ਮੁਰਲੀ ਆਦਿ। (ਕ) ਬਹੁਰੰਗੀਕ : ਜੋ ਪ੍ਰਸਪਰ ਤਾੜਨ ਤੋਂ ਬੱਜੇ ਜਿਵੇਂ ਝਾਂਝ, ਖੜਤਾਲ ਆਦਿ।

ਗੁਰਮਤਿ ਸੰਗੀਤ (ਕੀਰਤਨ) ਵਿੱਚ ਵਰਤੇ ਜਾਂਦੇ ਰਵਾਇਤੀ ਸਾਜ਼ਾਂ ਬਾਰੇ ਕਰਤਾ 'ਮਹਾਨ ਕੋਸ਼' ਨੇ ਵਡਮੁੱਲੀ ਜਾਣਕਾਰੀ ਦਿੱਤੀ ਹੈ। ਅਜਿਹੇ ਸਾਜ਼ ਜਿਨ੍ਹਾਂ ਦੇ ਅੱਜ ਦਰਸ਼ਨ ਵੀ ਦੁਰਲੱਭ ਹਨ, ਭਾਈ ਸਾਹਿਬ ਨੇ ਤਸਵੀਰਾਂ ਸਹਿਤ ਵਰਣਿਤ ਕੀਤੇ ਹਨ। ਇਨ੍ਹਾਂ ਵਿਚੋਂ ਰਬਾਬ, ਸਰੰਦਾ, ਤਾਊਸ, ਤਾਨਪੂਰਾ, ਸਿਤਾਰ, ਜੋੜੀ (ਤਬਲਾ) ਦੁਤਾਰਾ [20] ਦਾ ਵਿਸ਼ੇਸ਼ ਜ਼ਿਕਰ ਹੈ।

**(ੳ) ਰਬਾਬ** : ਤਾਰ ਅਤੇ ਤੰਦ ਦਾ ਇਕ ਵਾਜਾ (ਸਾਜ਼) ਜੋ ਭਾਈ ਮਰਦਾਨੇ ਦਾ ਪਿਆਰਾ ਸਾਜ਼ ਸੀ। (Rebeck) ਸੰਗੀਤ ਵਿੱਚ ਇਸਦਾ ਨਾਮ 'ਰਾਵਣ-ਵੀਣਾ' ਹੈ। ਇਸਦੇ ਦੋ ਭੇਦ ਹਨ-ਇਕ ਨਿਬੰਧ (ਜਿਸਦੇ ਤੰਦਾਂ ਦੇ ਬੰਦ ਸੁਰਾਂ ਦੇ ਚਿੰਨ੍ਹਾਂ ਲਈ ਬੱਧੇ ਹੋਣ) ਦੂਜਾ ਅਨਿਬੱਧ (ਜਿਸਦੇ ਬੰਦ ਨਾ ਹੋਣ) 'ਤੂਟੀ ਤੰਤੁ ਨ ਬਜੈ ਰਬਾਬ' (ਆਸਾ ਕਬੀਰ)।

**(ਅ) ਸਰੰਦਾ** : ਉਤਮ ਸੁਰ ਦੇਣ ਵਾਲਾ ਤਾਰਦਾਰ ਸਾਜ਼, ਜੋ ਗਜ਼ ਨਾਲ ਵਜਾਈਦਾ ਹੈ। ਇਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਤਜ਼ਵੀਜ ਨਾਲ ਬਣਵਾ ਕੇ ਸਿੱਖ ਰਾਗੀਆਂ ਨੂੰ ਬਖਸ਼ਿਆ ਅਤੇ ਵਜਾਉਣਾ ਸਿਖਾਇਆ।

**(ੲ) ਤਾਊਸ** : ਮੋਰ ਦੀ ਸ਼ਕਲ ਦਾ ਇਕ ਵਾਜਾ (ਸਾਜ਼) ਜੋ ਗਜ਼ ਨਾਲ ਵਜਾਈਦਾ ਹੈ।

**(ਸ) ਤੰਬੂਰਾ (ਤਾਨਪੂਰਾ)** : ਤੰਬੁਰੁਵੀਣਾ, ਤੰਬੁਰੁ ਗੰਧਰਵ ਦੀ ਰਚੀ ਹੋਈ ਵੀਣਾ ਜਿਸਦੇ ਚਾਰ ਤਾਰ ਹੁੰਦੇ ਹਨ, ਤੂੰਬੇ ਨੂੰ ਡੰਡੀ ਲਗਾ ਕੇ ਇਹ ਸਾਜ਼ ਬਣਦਾ ਹੈ। ਇਸਦੇ ਸੁਰ ਆਧਾਰ ਗਵੈਯੇ ਗਾਯਨ ਕਰਦੇ ਹਨ।

**(ਗ) ਸਿਤਾਰ** : ਇਕ (ਤਿੰਨ) ਤਾਰ ਦਾ ਬਾਜਾ, ਜਿਸਦੇ ਲੋਹੇ ਦੀ ਤਾਰ ਬਜਾਉਣ ਲਈ ਮੱਧਮ ਸੁਰ ਦੀ ਅਤੇ ਦੋ ਪਿੱਤਲ ਦੀਆਂ ਤਾਰਾਂ ਸੜਜ ਸੁਰ ਦੀਆਂ ਹੁੰਦੀਆਂ ਹਨ। ਹੁਣ ਇਸਦਾ ਨਾਉਂ ਮੱਧਮ ਹੈ, ਅਰ ਪੰਜ ਤਾਰਾਂ ਹੁੰਦੀਆਂ ਹਨ। ਕਈਆਂ ਦੇ ਏਦੂੰ ਵੱਧ ਭੀ ਹੁੰਦੀਆਂ ਹਨ। ਇਕ ਹੋਰ ਤਰ੍ਹਾਂ ਦੀ ਸਿਤਾਰ ਚਾਰਗਾਹ ਦਾ ਜ਼ਿਕਰ ਵੀ ਭਾਈ ਸਾਹਿਬ ਨੇ ਕੀਤਾ ਹੈ ਜਿਸਦੇ ਚਾਰ ਤਾਰਾਂ ਹੁੰਦੀਆਂ ਹਨ। ਬਜਾਉਣ ਦਾ ਜੋੜਾ ਅਤੇ ਦੋ ਤਾਰਾਂ ਸੁਰ ਦੀ ਸਹਾਇਤਾ ਲਈ, ਧਾਤੂ ਦੀਆਂ ਸੁੰਦਰੀਆਂ ਦੇ ਥਾਂ ਤੰਦ ਬੱਧੇ ਹੁੰਦੇ ਹਨ।

**(ਕ) ਤਬਲਾ** : ਜੋੜੀ ਪਖਾਵਜ : ਤਾਲ ਦੇਣ ਦਾ ਇਕ ਵਾਜਾ, ਜਿਸਦਾ ਸੱਜਾ ਸਿਆਹੀਦਾਰ ਅਤੇ ਖੱਬਾ ਸਾਦਾ ਹੁੰਦਾ ਹੈ ਜਿਸ ਪੁਰ ਆਟਾ ਲਾਈਦਾ ਹੈ।

**(ਖ) ਦੁਤਾਰਾ** : ਦੋ ਤਾਰ ਦਾ ਇਕ ਸਾਜ਼, ਸੰਗੀਤ ਵਿੱਚ ਇਸਦਾ ਨਾਉਂ ਨਕਲੀ ਵੀਣਾ ਹੈ। 'ਸੁਰ ਕੋ ਕਰਤ ਬਜਾਇ ਦੁਤਾਰਾ' (ਗੁਰਪ੍ਰਤਾਪ ਸੂਰਜ) ਵੀਣਾ [22] ਦੀਆਂ ਅਨੇਕ ਕਿਸਮਾਂ ਦਾ ਜ਼ਿਕਰ ਕੀਤਾ ਗਿਆ ਹੈ (ੳ) ਨਕਲੀ (ਦੋ ਤਾਰ ਦੀ) (ਅ) ਤ੍ਰਿਤੰਤੀ : ਤਿੰਨ ਤਾਰ ਦੀ (ੲ) ਰਾਜਧਾਨੀ : ਚਾਰ ਤਾਰ ਦੀ (ਸ) ਵਿਪੰਚੀ : ਪੰਜ ਤਾਰ ਦੀ (ਹ) ਸੰਵਰੀ : ਛੇ ਤਾਰ ਦੀ (ਕ) ਪਰਿਵਾਚਿਨੀ : ਸੱਤ ਤਾਰ ਦੀ।

ਉਪਰੋਕਤ ਸਾਜ਼ਾਂ ਤੋਂ ਇਲਾਵਾ ਵਾਰ ਗਾਇਨ ਵਿੱਚ ਇਸਤੇਮਾਲ ਕੀਤੀ ਜਾਂਦੀ ਢੱਢ, ਸਾਰੰਗੀ, ਨੌਬਤ, ਢੋਲਕ, ਭੇਰੀ, ਕੈਂਸੀਆਂ ਛੈਣੇਂ [23] ਆਦਿ ਸੰਗੀਤ ਸਾਜ਼ਾਂ ਬਾਰੇ ਵੀ 'ਮਹਾਨ ਕੋਸ਼' ਸੂਚਨਾ ਦਿੰਦਾ ਹੈ।

**ਕੀਰਤਨ ਚੌਂਕੀਆਂ :**

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, 'ਗੁਰਮਤਿ ਵਿੱਚ ਰਾਗ ਨਾਲ ਮਿਲਿਆ ਕਰਤਾਰ ਦਾ ਕੀਰਤਨ ਧਰਮ ਦਾ ਅੰਗ ਹੈ : ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ' (ਬਿਲਾਵਲ ਮ.੫) [24]। ਇਸੇ ਸੰਬੰਧ ਵਿੱਚ ਗੁਰਦੁਆਰਿਆਂ ਵਿੱਚ ਵੱਖ ਵੱਖ ਸਮੇਂ ਦੀ ਕੀਰਤਨ ਮਰਿਆਦਾ ਭਾਵ ਚਾਰ ਚੌਂਕੀਆਂ [25] ਸੰਬੰਧੀ ਲਿਖਦੇ ਹਨ : ਗੁਰੂ ਅਰਜਨ ਦੇਵ ਜੀ ਦੀ ਥਾਪੀ ਹੋਈ ਚਾਰ ਸਮੇਂ ਦੀ ਕੀਰਤਨ ਦੀ ਰੀਤੀ :

**(ੳ) ਅੰਮ੍ਰਿਤ ਵੇਲੇ ਆਸਾ ਦੀ ਵਾਰ ਦੀ ਚੌਂਕੀ** : ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਆਸਾ ਦੀ ਵਾਰ ਦਾ ਗਾਇਨ ਕਰਨ ਦੀ ਰੀਤ ਗੁਰੂ ਅੰਗਦ ਦੇਵ [26] ਜੀ ਨੇ ਆਰੰਭ ਕੀਤੀ। ਗੁਰੂ ਅਰਜਨ ਦੇਵ ਜੀ ਨੇ ਚੌਥੇ ਸਤਿਗੁਰੂ (ਗੁਰੂ ਰਾਮਦਾਸ ਜੀ) ਦੇ 24 ਛੱਕਿਆਂ ਨੂੰ 24 ਪਉੜੀਆਂ ਨਾਲ ਕੀਰਤਨ ਵਿੱਚ ਸ਼ਾਮਲ ਕੀਤਾ। ਹੁਣ ਗੁਰਦੁਆਰਿਆਂ ਵਿੱਚ ਆਸਾ ਦੀ ਵਾਰ, ਦਾ ਨਿਤ ਕੀਰਤਨ ਹੁੰਦਾ ਹੈ (ਗਾਇ ਰਬਾਬੀ ਆਸਾ ਵਾਰ ਗੁ.ਪ੍ਰ.ਸੂ.)

**(ਅ) ਚਰਨ ਕਮਲ ਦੀ ਚੌਂਕੀ** [27] : ਇਹ ਚੌਂਕੀ ਸਵਾ ਪਹਿਰ ਦਿਨ ਚੜ੍ਹੇ ਲਗਦੀ ਹੈ : 'ਚਰਨ ਕਮਲ ਪ੍ਰਭ ਕੇ ਨਿਤ ਧਿਆਈਂ ਤੋਂ ਚੌਂਕੀ ਦਾ ਨਾਮਕਰਣ ਹੋਇਆ ਹੈ।

**(ੲ) ਸੋਦਰ ਦੀ ਚੌਂਕੀ** : ਸੰਝ ਵੇਲੇ ਰਹਿਰਾਸ ਤੋਂ ਪਹਿਲਾਂ, 'ਸੋਦਰ ਤੇਰਾ ਕੇਹਾ ਸੋ ਘਰੁ ਕੇਹਾ' ਸ਼ਬਦ ਕਰਕੇ ਇਹ ਸੰਗਯਾ ਹੈ।

**(ਸ) ਕਲਯਾਨ ਦੀ ਚੌਂਕੀ** [28] : ਚਾਰ ਘੜੀ ਰਾਤ ਬੀਤਣ ਪੁਰ ਜਿਸ ਵਿੱਚ ਕਲਿਆਣ ਰਾਗ ਦੇ ਸ਼ਬਦ ਗਾਏ ਜਾਂਦੇ ਹਨ।

**ਸ਼ਬਦ ਗਾਇਨ ਵਿਧੀ :**

ਜਿਵੇਂ ਕਿ ਪਿੱਛੇ ਦੱਸਿਆ ਜਾ ਚੁੱਕਾ ਹੈ, ਭਾਈ ਕਾਨ੍ਹ ਸਿੰਘ ਨੇ ਆਦਿ ਗ੍ਰੰਥ ਦੇ ਨਿਰਧਾਰਿਤ ਰਾਗਾਂ ਦੇ ਵਾਦੀ, ਸੰਵਾਦੀ, ਅਨੁਵਾਦੀ ਸੁਰਾਂ ਦਾ ਵਰਨਣ ਕੀਤਾ ਹੈ। ਨਾਲ ਹੀ ਸ਼ਬਦ-ਕੀਰਤਨ ਦੀ ਵਸ਼ਿਸ਼ਟ ਵਿਧੀ ਨੂੰ ਪਛਾਣਦਿਆਂ, ਇਸ ਸੰਗੀਤ ਪ੍ਰਬੰਧ ਦੀਆਂ ਸੰਕੇਤ-ਇਕਾਈਆਂ ਰਹਾਉ, ਅੰਕ, ਘਰੁ, ਧੁਨੀ, ਪੜਤਾਲ, ਆਦਿ ਦੀ ਵਿਸ਼ੇਸ਼ਕਰ ਵਿਆਖਿਆ ਕੀਤੀ ਹੈ।

**(ੳ) ਰਹਾਉ** : 'ਟੇਕ, ਸਥਾਈ, ਉਹ ਪਦ ਜੋ ਗਾਉਣ ਵੇਲੇ ਵਾਰ ਵਾਰ ਅੰਤਰੇ ਪਿਛੋਂ ਵਰਤਿਆ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਵਿੱਚ ਜੋ ਰਹਾਉ ਸ਼ਬਦ ਆਉਂਦਾ ਹੈ, ਉਸਦਾ ਇਹੀ ਭਾਵ ਹੈ। ਰਹਾਉ ਦੂਜਾ : ਜਿਥੇ ਸਥਾਈ ਲਈ ਦੋ ਤੁਕਾਂ ਰਚੀਆਂ ਹਨ ਓਥੇ ਇਹ ਪਦ ਵਰਤਿਆ ਹੈ ਅਰ ਦੋਹਾਂ ਵਿਚੋਂ ਗਾਉਣ ਵਾਲੇ ਦੀ ਮਰਜ਼ੀ ਹੈ ਜਿਸ ਟੇਕ ਨੂੰ ਚਾਹੇ ਵਰਤੇ। [29]

**(ਅ) ਅੰਤਰਾ** : 'ਸਥਾਈ (ਰਹਾਉ) ਦੀਆਂ ਤੁਕਾਂ ਤੋਂ ਭਿੰਨ, ਸ਼ਬਦ ਦੀਆਂ ਬਾਕੀ ਤੁਕਾਂ ਪਣ ਅਤੇ ਵਾਕ, ਜੋ ਰਹਾਓ ਦੀ ਤੁਕ ਦੇ ਅੰਦਰ ਗਾਏ ਜਾਣ। [30]

**(ੲ) ਘਰੁ** : ਗੁਰਮਤਿ ਸੰਗੀਤ ਅਨੁਸਾਰ 'ਘਰੁ' ਦੇ ਦੋ ਅਰਥ ਹਨ : ਇਕ ਤਾਲ, ਦੂਜਾ ਸਵਰ ਅਤੇ ਮੂਰਛਨਾ ਦੇ ਭੇਦ ਕਰਕੇ ਇਕ ਹੀ ਰਾਗ ਦੇ ਸਰਗਮ ਪ੍ਰਸਾਰ ਅਨੁਸਾਰ

ਗਾਉਣ ਦੇ ਪ੍ਰਕਾਰ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਕ ਤੋਂ ਸਤਾਰਾਂ ਤੀਕ ਘਰੁ ਲਿਖੇ ਹਨ। ਇਸ ਤੋਂ ਗਵੈਯੇ ਨੂੰ ਸੂਚਨਾ ਹੈ ਕਿ ਇਸ ਸ਼ਬਦ ਨੂੰ ਇਸ ਰਾਗ ਦੇ ਇਤਨਵੇਂ ਨੰਬਰ ਦੇ ਸਵਰ – ਪ੍ਰਸਾਰ ਅਨੁਸਾਰ ਗਾਓ। ਸ਼ੋਕ ਹੈ ਗੁਰੂ ਅਰਜਨ ਦੇਵ ਜੀ ਦੇ ਦੱਸੇ ਰਾਗਾਂ ਦੇ ਘਰ (ਸੁਰ ਪ੍ਰਸਾਰ) ਚੁਣ ਰਾਗੀ ਭੁਲਾ ਬੈਠੇ ਹਨ।[31]

**(ਸ) ਪੜਤਾਲ** : 'ਪਟਤਾਲ, ਚਾਰ ਤਾਲ ਦਾ ਭੇਦ।[32] ਇਸ ਤਾਲ ਵਿੱਚ ਗਾਏ ਜਾਣ ਵਾਲੇ ਪਦਾਂ ਦੀ ਪੜਤਾਲ ਸੰਗਯਾ ਹੋ ਗਈ ਹੈ ਭਾਵੇਂ ਇਹ ਕਿਸੇ ਧਾਰਨਾ ਦੇ ਹੋਣ। .... ਪੜਤਾਲ ਗਾਉਣ ਦੀਆਂ ਪੁਰਾਣੀਆਂ ਰੀਤਾਂ ਹੁਣ ਲੋਪ ਹੋ ਰਹੀਆਂ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿਖਾਇਆ ਸੰਗੀਤ ਸਿੱਖਾਂ ਨੇ ਅਣਗਹਿਲੀ ਕਰਕੇ ਭੁਲਾ ਦਿੱਤਾ ਹੈ। ਭਾਈ ਗੁਰਮੁਖ ਸਿੰਘ, ਭਾਈ ਅਤਰਾ, ਭਾਈ ਦਿਤੂ ਆਦਿਕ ਦੇ ਗਾਏ ਪੜਤਾਲ ਜੋ ਸਾਡੇ ਸੁਣਨ ਵਿੱਚ ਆਏ ਹਨ, ਹੁਣ ਕੇਵਲ ਸਿਮ੍ਰਤੀ ਵਿੱਚ ਰਹਿ ਗਏ ਹਨ।[33]

**(ਹ) ਧੁਨੀ** : ਗੁਰਬਾਣੀ ਲਈ ਵਿਸ਼ੇਸ਼ਕਰ ਵਾਰਾਂ ਦੇ ਗਾਇਨ ਲਈ ਵਰਤੀਆਂ ਜਾਂਦੀਆਂ ਧੁਨੀਆਂ ਦਾ ਜ਼ਿਕਰ ਕਰਦਿਆਂ ਕਰਤਾ ਮਹਾਨ ਕੋਸ਼ ਲਿਖਦੇ ਹਨ, "(ਧੁਨੀ) ਗਾਉਣ ਦੀ ਧਾਰਨਾ, ਗਾਉਣ ਦਾ ਢੰਗ ਹੈ ਗੁਰੂ ਅਰਜਨ ਸਾਹਿਬ ਨੇ ਨੌ ਵਾਰਾਂ ਅਜੇਹੀਆਂ ਚੁਣੀਆਂ ਜਿਨ੍ਹਾਂ ਦੇ ਵਾਰਾਂ ਦੇ ਪਤੇ ਮੁਢ ਲਿਖੇ। ਗੁਰੂ ਹਰਿਗੋਬਿੰਦ ਸਾਹਿਬ ਨੇ ਢਾਢੀਆਂ ਤੋਂ ਇਹ ਨੌਂ ਧੁਨੀਆਂ ਵੀਰ ਰਸ ਦੀ ਵ੍ਰਿਧੀ ਲਈ ਗਵਾਈਆਂ, ਜੋ ਹੁਣ ਤੀਕ ਟਕਸਾਲੀਏ ਰਾਗੀ, ਰਬਾਬੀ ਗਾਉਂਦੇ ਹਨ।[34] ਮਾਝ ਦੀ ਵਾਰ ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਦੀ ਧੁਨੀ ਤੇ, ਗਉੜੀ ਕੀ ਵਾਰ : ੫ ਰਾਇ ਕਮਾਲ ਮਉਜ ਕੀ ਵਾਰ ਦੀ ਧੁਨੀ, ਆਸਾ ਦੀ ਵਾਰ : ਟੁੰਡੇ ਅਸਰਾਜੇ ਕੀ ਧੁਨੀ, ਗੂਜਰੀ ਦੀ ਵਾਰ ਸਿਕੰਦਰ ਇਬਰਾਹੀਮ ਕੀ ਧੁਨੀ, ਵਡਹੰਸ ਕੀ ਵਾਰ : ਲਲਾ ਬਹਿਲੀਮਾ ਕੀ ਧੁਨੀ, ਰਾਮਕਲੀ ਕੀ ਵਾਰ : ੩ ਜੋਧੇ ਵੀਰੇ ਪੂਰਬਾਣੀ ਕੀ ਧੁਨੀ, ਸਾਰੰਗ ਦੀ ਵਾਰ ਰਾਇ ਮਹਮੇ ਹਸਨੇ ਦੀ ਧੁਨਿ, ਮਲਾਰ ਦੀ ਵਾਰ ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ, ਕਾਨੜੇ ਕੀ ਵਾਰ : ਮੂਸੇ ਦੀ ਵਾਰ ਕੀ ਧੁਨੀ।[35]

ਭਾ. ਸਾਹਿਬ ਨੇ ਇਨ੍ਹਾਂ ਵਾਰਾਂ ਦੀਆਂ ਪਉੜੀਆਂ ਤੇ ਤੁਕਾਂ ਦੀ ਗਿਣਤੀ ਦੱਸ ਕੇ ਉਸੇ ਗਿਣਤੀ ਦੀਆਂ ਅਨੁਸਾਰੀ ਆਦਿ ਗ੍ਰੰਥ ਵਿਚਲੀਆਂ ਵਾਰਾਂ ਦੀਆਂ ਪਉੜੀਆਂ ਦਾ ਜ਼ਿਕਰ ਕੀਤਾ ਹੈ ਅਤੇ ਉਨ੍ਹਾਂ ਹੀ ਧੁਨੀਆਂ ਮੁਤਾਬਕ ਗਾਏ ਜਾਣ ਦੀ ਗੁਰੂ ਸਾਹਿਬ ਦੀ ਹਦਾਇਤ ਦ੍ਰਿੜ੍ਹ ਕਰਵਾਈ ਹੈ।

**ਪਉੜੀ ਗਾਇਨ ਵਿਧੀ :**

ਭਾਈ ਕਾਨ੍ਹ ਸਿੰਘ ਆਪਣੇ ਸਮੇਂ ਪ੍ਰਚਲਿਤ ਪਉੜੀ ਗਾਇਨ ਦੀ ਵਿਸ਼ਿਸ਼ਟ ਵਿਧੀ ਦਾ ਜ਼ਿਕਰ ਕਰਦਿਆਂ ਲਿਖਦੇ ਹਨ, "ਗੁਰੂ ਅਰਜਨ ਦੇਵ ਜੀ ਨੇ ਨੌਂ ਵਾਰਾਂ ਤੇ ਨੌਂ ਧੁਨੀਆਂ ਪਉੜੀ ਦੀਆਂ ਰਾਗੀਆਂ ਦੇ ਗਾਉਣ ਲਈ ਠਹਿਰਾਈਆਂ ਹਨ। ਪਉੜੀਆਂ ਏਕ ਤਾਲ (ਯੱਕਾ), ਤਿੰਨ ਤਾਲ, ਪੰਜ ਤਾਲ (ਅਸਵਾਰੀ), ਢਾਈ ਤਾਲ (ਰੂਪਕ) ਵਿੱਚ ਗਾਈਆਂ ਜਾਂਦੀਆਂ ਹਨ। ਪਉੜੀ ਗਾਉਣ ਵੇਲੇ ਪਖਾਵਜ ਦੀ ਗਤ ਨਹੀਂ ਵਜਾਈ ਜਾਂਦੀ ਕਿੰਤੂ ਸਾਥ ਵਜਾਈਦਾ ਹੈ। ਇਸੇ ਲਈ ਪਉੜੀ ਗਾ ਕੇ ਉਸਦਾ ਪਾਠ ਸੁਣਾਇਆ ਗਿਆ ਹੈ, ਜਿਸ ਤੋਂ ਸ੍ਰੋਤੇ ਅਰਥ ਸਮਝ ਸਕਣ।"[36]

ਗੁਰਮਤਿ ਸੰਗੀਤ ਦੀ ਵਿਸ਼ਾਲ ਤੇ ਮਹਾਨ ਪਰੰਪਰਾ ਦੀ ਸਾਂਭ ਸੰਭਾਲ ਅਤੇ ਇਸਨੂੰ ਉਜਾਗਰ ਕਰਨ ਲਈ ਭਾਈ ਸਾਹਿਬ ਭਲੀ ਭਾਂਤ ਸੁਚੇਤ ਹਨ। ਉਨ੍ਹਾਂ ਮਹਿਸੂਸ ਕਰ ਲਿਆ ਸੀ ਕਿ, "ਆਧੁਨਿਕ ਕੀਰਤਨੀਏ ਪੁਰਾਤਨ ਗਾਇਨ ਸ਼ੈਲੀਆਂ ਨੂੰ ਭੁੱਲਦੇ ਜਾਂਦੇ ਹਨ।[37]" ਇਸੇ ਕਰਕੇ ਉਨ੍ਹਾਂ ਬੜੀ ਲਗਨ ਤੇ ਘਾਲਣਾ ਨਾਲ ਇਸ ਵਿਲੱਖਣ ਸੰਗੀਤ ਪ੍ਰਬੰਧ ਦੀ ਪਛਾਣ ਕਾਇਮ ਕੀਤੀ। ਉਨ੍ਹਾਂ ਦੁਆਰਾ ਕੀਤਾ ਗਿਆ ਮਹਾਨ ਕਾਰਜ ਗੁਰਮਤਿ ਸੰਗੀਤ ਪ੍ਰਬੰਧ ਨੂੰ ਸਮਝਣ/ਸਮਝਾਉਣ ਲਈ ਸੰਗੀਤਕਾਰਾਂ, ਰਾਗੀ ਕੀਰਤਨੀਆਂ ਦਾ ਮਾਰਗ-ਦਰਸ਼ਨ ਕਰਦਾ ਹੈ। ਸੰਗੀਤ ਦੇ ਆਧੁਨਿਕ ਖੋਜਾਰਥੀਆਂ, ਵਿਦਿਆਰਥੀਆਂ ਦੀ ਪੁਰਾਤਨ ਗੁਰਮਤਿ ਸੰਗੀਤ ਪਰੰਪਰਾ ਤਕ ਪਹੁੰਚ ਲਈ 'ਮਹਾਨ ਕੋਸ਼' ਇਕ ਪੁਲ ਵਜੋਂ ਸਹਾਇਕ ਹੁੰਦਾ ਹੈ। ਨਿਸ਼ਚੇ ਹੀ 'ਮਹਾਨ' ਕੋਸ਼ ਗ੍ਰੰਥ ਦੇ ਅਧਿਐਨ ਤੋਂ ਬਿਨਾਂ ਗੁਰਮਤਿ ਸੰਗੀਤ ਦਾ ਅਧਿਐਨ ਤੇ ਅਧਿਆਪਨ ਕਾਰਜ ਅਸੰਭਵ ਹੈ। ਭਾਈ ਕਾਨ੍ਹ ਸਿੰਘ ਨਾਭਾ ਦੀ ਇਸ ਅਦੁੱਤੀ ਦੇਣ ਕਰਕੇ ਸਿੱਖ ਜਗਤ ਹਮੇਸ਼ਾਂ ਉਨ੍ਹਾਂ ਦਾ ਰਿਣੀ ਰਹੇਗਾ।



*ਹਵਾਲੇ*


*੧. ਗੁਰਸ਼ਬਦ ਰਤਨਾਕਰ - ਮਹਾਨ ਕੋਸ਼, ਭਾਸ਼ਾ ਵਿਭਾਗ, ਪਟਿਆਲਾ, ੧੯੮੧*
*੨. Musical and metrical systems are discussed compreherively and their, distenctions are supported with quotations and authorities. (Ibid - Forward by Teja Singh)*
*੩. ਉਹੀ, ਦੇਖੋ ਪੰਨਾ ੪੨੧*
*੪. ਗੁਰਨਾਮ ਸਿੰਘ (ਡਾ.), ਪੰਜਾਬੀ ਸੰਗੀਤਕਾਰ, ਪੰ. ਯੂ. ਪਟਿਆਲਾ, ਪੰਨਾ ੧੨੯*
*੫. ਮਹਾਨ ਕੋਸ਼, ਪੰਨਾ ੭੫੭ ੬. ੭.ਉਹੀ, ਪੰਨਾ ੧੦੨੭*
*੮. ਇਸ ਨਿਬੰਧ ਦੀ ਸੀਮਾ ਕਾਰਨ ਕਰਤਾ ਮਹਾਨ ਕੋਸ਼ ਦੁਆਰਾ ਦਿਤੇ ਗਏ ਰਾਗਾਂ ਦੇ ਸਰੂਪਾਂ ਦਾ ਵਿਸਤ੍ਰਿਤ ਵੇਰਵਾ ਨਹੀਂ ਦਿੱਤਾ ਜਾ ਰਿਹਾ। ਵੇਰਵੇ ਲਈ ਅੱਖਰ ਕ੍ਰਮ ਅਨੁਸਾਰ ਰਾਗਾਂ ਦੇ ਹਵਾਲੇ ਵੇਖੇ ਜਾ ਸਕਦੇ ਹਨ।*
*੯. ੧੦. ੧੧. ੧੨. ੧੩. ੧੪. ੧੫. ਦੇਖੋ ਮਹਾਨ ਕੋਸ਼, ਪੰਨੇ ੩੮੯, ੩੧੯, ੨੨੨, ੧੦੯੦, ੨੭੪, ੯੨੬, ੮੭੩*
*੧੬. ੧੭. ੧੮. ੧੯. ਵੇਖੋ, ਸ੍ਰੀ ਗੁਰੂ ਗ੍ਰੰਥ ਰਾਗ ਰਤਨਾਵਲੀ, ਲੇਖਕ ਪ੍ਰੋ: ਤਾਰਾ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ ਪੰਨੇ ੫੮੮, ੫੦੨, ੧੦੮੯*
*੨੦. ਦੇਖੋ ਪੰਨੇ, ੧੦੨੩, ੧੭੧, ੫੮੨, ੬੦੫, ੧੯੫, ੫੭੬, ੬੯੩.*
*੨੧. ਭਾਈ ਕਾਨ੍ਹ ਸਿੰਘ ਨਾਭਾ ਪਖਾਵਜ ਅਤੇ ਜੋੜੀ (ਤਬਲਾ) ਨੂੰ ਇੱਕ ਸਾਜ਼ ਮੰਨਦੇ ਹਨ।*
*੨੨. ਉਹੀ, ਪੰਨਾ ੧੧੦੬*
*੨੩. ਉਹੀ, ਦੇਖੋ ਪੰਨੇ ੫੬੪, ੧੮੭, ੭੨੨, ੫੬੭, ੯੨੪, ੪੯੪*
*੨੪. ਉਹੀ, ਪੰਨਾ ੧੦੨੭*
*੨੫. ਉਹੀ, ਪੰਨਾ ੪੬੩*
*੨੬. ਉਹੀ, ਪੰਨਾ ੯੧*
*੨੭. ਅਜਕਲ੍ਹ ਇਸ ਚੌਂਕੀ ਨੂੰ ਬਿਲਾਵਲ ਦੀ ਚੌਂਕੀ ਦਾ ਨਾਂ ਵੀ ਦਿੱਤਾ ਜਾਂਦਾ ਹੈ।*
*੨੮. ਅਜਕਲ੍ਹ ਇਸ ਚੌਂਕੀ ਨੂੰ ਆਰਤੀ ਦੀ ਚੌਂਕੀ ਦਾ ਨਾਂ ਦਿੱਤਾ ਜਾਂਦਾ ਹੈ ਜਿਸ ਵਿੱਚ 'ਆਰਤੀ' ਦੇ ਸ਼ਬਦ ਗਾਇਨ ਕੀਤੇ ਜਾਂਦੇ ਹਨ।*
*੨੯. ਮਹਾਨ ਕੋਸ਼, ਪੰਨਾ ੧੦੧੪*
*੩੦. ਉਹੀ, ਪੰਨਾ ੧੧੪*
*੩੧. ਉਹੀ, ਪੰਨਾ ੪੪੧*
*੩੨. ਭਾਈ ਸਾਹਿਬ ਦੀ ਇਹ ਧਾਰਨਾ ਆਧੁਨਿਕ ਸਿੱਖ ਸੰਗੀਤਕਾਰਾਂ ਨਾਲ ਮੇਲ ਨਹੀਂ ਖਾਂਦੀ। ਵਿਸਤ੍ਰਿਤ ਤੁਲਨਾ ਲਈ ਵੇਖੋ : ਪ੍ਰੋ. ਤਾਰਾ ਸਿੰਘ ਰਚਿਤ ਪੁਸਤਕ 'ਪੜਤਾਲ ਗਾਇਕੀ' (ਸੰ. ਸ੍ਰੀਮਤੀ ਸੁਰਜੀਤ ਕੌਰ ਤੇ ਡਾ. ਗੁਰਨਾਮ ਸਿੰਘ) ਪੰਨਾ ਨਯ ਤੋਂ ਡਨਯ*
*੩੩. ਮਹਾਨ ਕੋਸ਼, ਪੰਨਾ ੭੫੭*
*੩੪. ੩੫. ੩੬. ੩੭. ਉਹੀ, ਪੰਨਾ ੬੬੯, ੬੭੦, ੭੨੬*

# ਸਿੱਖ ਪਰੰਪਰਾ ਵਿੱਚ ਪ੍ਰਯੋਗ ਹੋਣ ਵਾਲੇ ਸਾਜ਼

*—ਡਾ. ਡੀ. ਐਸ. ਨਰੂਲਾ •*

ਗੁਰਮਤਿ ਸੰਗੀਤ ਵਿੱਚ, ਜਿਵੇ ਭਾਰਤੀ ਰਾਗ- ਪਰੰਪਰਾ ਅਤੇ ਗਾਇਨ-ਸ਼ੈਲੀਆਂ ਦਾ ਵਿਕਾਸ ਹੋਇਆ ਹੈ, ਤਿਵੇਂ ਹੀ ਇਸ ਵਿੱਚ 'ਸਾਜ਼-ਕਲਾ' ਦਾ ਵਿਕਾਸ ਵੀ ਹੋਇਆ ਹੈ ਜਿਸ ਵਿੱਚ ਸਾਜ਼ਾਂ ਦੀ ਇਕ ਵਿਸ਼ੇਸ਼ 'ਵਾਦਨ-ਸ਼ੈਲੀ' ਪ੍ਰਚਲਿਤ ਹੋਈ। ਇਸ ਵਾਦਨ-ਸ਼ੈਲੀ ਨੂੰ ਮ੍ਰਿਦੰਗ (ਪਖਾਵਜ) ਅਤੇ ਤਬਲੇ ਦੇ ਖੇਤਰ ਵਿੱਚ 'ਪੰਜਾਬੀ-ਬਾਜ' ਕਿਹਾ ਜਾਂਦਾ ਹੈ।

ਕੰਠ-ਸੰਗੀਤ ਦੇ ਅੰਤਰਗਤ ਪੰਜਾਬੀ ਘਰਾਣਿਆ ਦੀ ਗਾਇਨ-ਸ਼ੈਲੀ ਅਤੇ ਪੰਜਾਬੀ-ਅੰਗ ਦੀ ਠੁਮਰੀ ਦੀ ਆਪਣੀ ਇੱਕ ਪਹਿਚਾਣ ਹੈ ਉਵੇ ਹੀ ਵਾਦਯ ਸੰਗੀਤ (ਸਾਜ਼ ਸੰਗੀਤ) ਦੇ ਖੇਤਰ ਵਿੱਚ ਵੀ ਪੰਜਾਬੀ ਕਲਾਕਾਰਾਂ ਦੀ ਭਾਰਤ ਪੱਧਰ 'ਤੇ ਮਾਨਤਾ ਹੈ ਜਿਸ ਵਿੱਚ ਗੁਰਮਤਿ ਸੰਗੀਤ (ਗੁਰਬਾਣੀ ਸੰਗੀਤ ਦਾ ਮਹੱਤਵਪੂਰਨ ਯੋਗਦਾਨ ਹੈ।

ਕੀ ਭਾਈ ਮਰਦਾਨਾ (ਰਬਾਬੀ), ਭਾਈ ਚਾਂਦ, ਭਾਈ ਤਾਬਾ, ਭਾਈ ਲਾਲ, ਭਾਈ ਮੋਤੀ, ਭਾਈ ਉਤਮ ਸਿੰਘ, ਭਾਈ ਸਮੁੰਦ ਸਿੰਘ , ਭਾਈ ਬੂਬਾ (ਮਹਿਬੂਬ ਅਲੀ), ਭਾਈ ਦੇਵਿੰਦਰ ਸਿੰਘ, ਭਾਈ ਦਿਲਬਾਗ ਸਿੰਘ-ਗੁਲਬਾਗ ਸਿੰਘ, ਭਾਈ ਬਲਬੀਰ ਸਿੰਘ ਅਤੇ ਕੁੰਵਰ ਮ੍ਰਿਗੇਂਦਰ ਸਿੰਘ (ਵੀਣਾ ਵਾਦਕ) ਕਿਸੇ ਜਾਣ ਪਹਿਚਾਣ ਦੇ ਮੁਥਾਜ ਹਨ?

ਅੱਜ ਵੀ ਸ੍ਰੀ ਦਲੀਪ ਚੰਦਰ ਵੇਦੀ, ਪਦਮ ਸ੍ਰੀ ਸੋਹਣ ਸਿੰਘ ਬੰਧੂ, ਬਲਬੀਰ ਸਿੰਘ ਕਲਸੀ, ਮਹਿੰਦਰ ਸਿੰਘ ਠੁਮਰੀ, ਭਾਈ ਗੁਰਚਰਨ ਸਿੰਘ, ਭਾਈ ਅਵਤਾਰ ਸਿੰਘ, ਭਾਈ ਬਲਦੇਵ ਸਿੰਘ, ਪ੍ਰੋ: ਦਰਸ਼ਨ ਸਿੰਘ ਅਤੇ ਸ੍ਰੀ ਅਜੀਤ ਸਿੰਘ ਪੇਂਤਲ ਆਦਿ ਨਾਮ ਜਾਣੇ ਪਹਿਚਾਣੇ ਹਨ। ਇਹ ਸਾਰੇ ਹੀ ਗੁਣੀ ਜਨ ਸਿੱਧੇ ਜਾਂ ਅਸਿੱਧੇ ਰੂਪ ਵਿੱਚ ਗੁਰਮਤਿ ਸੰਗੀਤ ਨਾਲ ਸਬੰਧਤ ਹਨ।

ਗੁਰਬਾਣੀ ਵਿੱਚ ਵੀਣਾ, ਵਾਜਾ, ਰਬਾਬ, ਬੀਨ, ਕਿੰਗਰੀ, ਮੁਰਲੀ (ਬੰਸੀ), ਪਖਾਵਜ, ਮ੍ਰਿਦੰਗ ਢੋਲਕ, ਮਜੀਰਾ, ਸਿੰਗੀ ਅਤੇ ਘੁੰਗਰੂ ਆਦਿ ਸਾਜ਼ਾਂ ਦਾ ਵਰਣਨ ਉਪਲਬਧ ਹੈ। ਗੁਰੂ ਸਾਹਿਬਾਨ ਦੇ ਦਰਬਾਰੀ ਕੀਰਤਨ ਵਿੱਚ ਰਬਾਬ, ਸਾਰੰਦਾ, ਸਰੰਗੀ, ਤਾਊਸ, ਇਸਰਾਜ਼ (ਦਿਲਰੁਬਾ) ਅਤੇ ਮ੍ਰਿਦੰਗ ਜਾਂ ਪਖਾਵਜ ਦਾ ਆਮ ਪ੍ਰਯੋਗ ਹੁੰਦਾ ਸੀ। ਹਰਮੋਨੀਅਮ ਦੇ ਆਉਣ ਨਾਲ ਤੰਤੀ ਸਾਜਾਂ (ਕਠਿਨ ਸਾਧਨਾ ਦੇ ਕਾਰਨ) ਦੀ ਲੋਕ ਪ੍ਰਿਅਤਾ ਘਟ ਗਈ ਹੈ ਪ੍ਰੰਤੂ ਅੱਜ ਕੱਲ ਵੀ ਅਨੇਕਾਂ ਰਾਗੀ, ਕੀਰਤਨ ਨਾਲ ਸਿਤਾਰ ਜਾਂ ਦਿਲਰੁਬਾ ਦੀ ਸੰਗਤ ਕਰਵਾਉਂਦੇ ਹਨ। ਪ੍ਰਭਾਤ-ਫੇਰੀਆਂ, ਇਸਤ੍ਰੀ ਸਤਿਸੰਗ ਅਤੇ ਪੇਂਡੂ ਖੇਤਰਾਂ ਵਿੱਚ ਢੋਲਕੀ-ਚਿਮਟਾ ਅਤੇ ਕੈਸੀਆਂ-ਖੜਤਾਲਾਂ ਨਾਲ ਕੀਰਤਨ ਕੀਤਾ ਜਾਂਦਾ ਹੈ। ਗੁਰਮਤਿ-ਸੰਗੀਤ ਦੇ ਵਿਦਵਾਨਾਂ ਦਾ ਮਤ ਹੈ ਕਿ ਸਾਨੂੰ 'ਗੁਰਬਾਣੀ

---

*• ਮੁਖੀ, ਸੰਗੀਤ ਵਿਭਾਗ, ਡੀ. ਏ. ਵੀ. ਕਾਲਜ, ਮਲੋਟ (ਪੰਜਾਬ)-੧੫੨੧੦੭*

ਗਾਇਨ' ਦੇ ਨਾਲ-ਨਾਲ 'ਤੰਤੂ ਸਾਜ਼ਾਂ' ਦੀ ਵਰਤੋਂ ਅਤੇ ਸਿਖਲਾਈ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ। ਪ੍ਰੋਫੈਸਰ ਕਰਤਾਰ ਸਿੰਘ (ਲੁਧਿਆਣੇ ਵਾਲੇ) ਅੱਜ ਵੀ ਤਾਨਪੁਰੇ (ਤੰਬੂਰੇ) ਨਾਲ ਕੀਰਤਨ ਕਰਨ ਦੇ ਮੁਦਈ ਹਨ।

ਗੁਰੂ ਘਰ ਵਿੱਚ ਵਰਤੀਂਦੇ ਸਾਜ਼ਾਂ ਸਬੰਧੀ ਇੱਕ ਲੇਖ ਵਿੱਚ ਪ੍ਰੋ: ਪਿਆਰਾ ਸਿੰਘ ਪਦਮ ਨੇ ਠੀਕ ਹੀ ਲਿਖਿਆ ਹੈ ਕਿ ਇਨਸਾਨੀ ਮਿਜ਼ਾਜ ਨੂੰ ਸੁਰ ਕਰਨ ਲਈ ਅਵਾਜ਼ ਸੁਰ ਕਰਨਾ ਬਹੁਤ ਜ਼ਰੂਰੀ ਹੈ ਤੇ ਅਵਾਜ਼ ਸੁਰ ਕਰਨ ਹਿਤ ਸਾਜ਼ ਸੁਰ ਕਰਨਾ ਵੀ ਲਾਜ਼ਮੀ ਹੈ ਕਿਉਂਕਿ ਕੋਈ ਮਾਡਲ ਸਨਮੁਖ ਰੱਖ ਕੇ ਹੀ ਜ਼ਿੰਦਗੀ ਦਾ ਸਾਜ਼ ਸੁਰ ਕੀਤਾ ਜਾ ਸਕਦਾ ਹੈ। ਸੋ ਸਾਜ਼ ਦਾ ਰਿਆਜ਼ ਰੂਹਾਨੀ ਪ੍ਰਵਾਜ਼ ਦਾ ਅਗਾਜ਼ ਕਰਦਾ ਹੈ। ਇਸ ਕਰਕੇ ਸਿੱਖ ਧਰਮ, ਰਾਗ ਵਿੱਚ ਸਿਫਤ ਸਲਾਹ ਜਾਂ, ਹਰਿ ਕੀਰਤਨ ਦੀ ਸਲਾਹ ਦਿੰਦਾ ਹੈ। ਇਹ ਸਿੱਖੀ ਮੰਡਲ ਵਿੱਚ ਪ੍ਰਵੇਸ਼ ਕਰਨ ਲਈ ਪਹਿਲੀ ਸ਼ਰਤ ਹੈ। ਸਾਹਿਬਾਨ ਮੁੱਢ ਤੋਂ ਹੀ ਸਾਜ਼ਾਂ ਦਾ ਸਹਾਰਾ ਲੈ ਕੇ ਮਨੁੱਖੀ ਅਵਾਜ਼ ਤੇ ਮਿਜ਼ਾਜ ਨੂੰ ਸੁਰ ਕਰਨ ਦੀ ਵਿਧੀ ਅਪਣਾਉਂਦੇ ਆਏ ਹਨ।

ਗੁਰੂ ਨਾਨਕ ਸਾਹਿਬ ਦਾ ਪਿਆਰਾ ਸਾਜ਼ ਰਬਾਬ ਸੀ ਤੇ ਗੁਰੂ ਅਰਜਨ ਦੇਵ ਜੀ ਦਾ ਸਰੰਦਾ। ਭਾਈ ਗੁਰੂ ਦਾਸ ਜੀ ਨੇ ਸਿੱਖ ਧਰਮ-ਅਸਥਾਨਾਂ ਅਤੇ ਸਿੱਖ ਘਰਾਂ ਵਿੱਚ ਥਾਂ ਥਾਂ ਰਬਾਬ, ਮ੍ਰਿਦੰਗ ਆਦਿ ਦੀ ਗੂੰਜ ਦਾ ਚਰਚਾ ਕੀਤਾ ਹੈ।

*ਘਰਿ ਘਰਿ ਬਾਬਾ ਗਾਵੀਐ,*
*ਵਜਨਿ ਤਾਲ ਮ੍ਰਿਦੰਗੁ ਰਬਾਬਾ।* (ਵਾਰਾਂ ਭਾਈ ਗੁਰਦਾਸ)[1]

ਸਾਜ਼ ਅਤੇ ਅਵਾਜ਼ ਦਾ ਸਬੰਧ, ਮਨੁੱਖੀ ਆਤਮਾ ਅਤੇ ਕੁਦਰਤ ਦੇ ਸੰਗਮ ਵਰਗਾ ਹੈ। ਇਸ ਸੰਗਮ ਵਿੱਚ 'ਸ਼ਬਦ' ਦੀ ਪ੍ਰਧਾਨਤਾ ਹੈ, ਜਿਸ ਵਿੱਚ ਸਾਜ਼ ਤੇ ਅਵਾਜ਼ ਮਿਲ ਕੇ ਭਾਵ ਅਤੇ ਰਸ ਦੀ ਤ੍ਰਿਵੇਣੀ ਨੂੰ ਵਿਸਮਾਦ ਨਾਦ ਦੀ ਅਵਸਥਾ ਤਕ ਪਹੁੰਚਾ ਦੇਂਦੇ ਹਨ। ਗੁਰੂ ਕ੍ਰਿਪਾ ਦੁਆਰਾ ਅਭਿਆਸ, ਅਨੁਭਵ ਅਤੇ ਲਗਨ ਇਨ੍ਹਾਂ ਵਿਸਮਾਦੀ ਨਾਦਾਂ ਦੀ ਸੋਝੀ ਹੁੰਦੀ ਹੈ। ਇਨ੍ਹਾਂ ਵਿਸਮਾਦੀ ਨਾਦਾਂ ਦੀ ਉਤਪਤੀ ਕਰਨ ਵਾਲੇ ਪ੍ਰਮੁੱਖ ਸਾਜ਼ਾਂ ਦੀ ਸੰਖੇਪ ਜਾਣਕਾਰੀ ਇਸ ਪ੍ਰਕਾਰ ਹੈ :

**ਰਬਾਬ :**

ਪੰਜਾਬੀ ਲੋਕਾਂ ਦੇ ਹਿਰਦੇ ਵਿੱਚ ਇਸ ਸਾਜ਼ ਦਾ 'ਅਕਸ' ਸਦਾ ਤੋਂ ਹੀ ਉਲੀਕਿਆ ਹੋਇਆ ਹੈ। ਕਿਉਂਕਿ ਗੁਰੂ ਨਾਨਕ ਦੇਵ ਜੀ ਦਾ ਵਿਸ਼ੇਸ਼ ਪ੍ਰਿਆ ਸਾਜ਼ ਰਬਾਬ ਸੀ। ਭਾਈ ਮਰਦਾਨਾ ਉਸ ਕਾਲ ਦਾ ਸ੍ਰੋਮਣੀ ਰਬਾਬ ਵਾਦਕ ਸੀ। ਇਸ ਕਰਕੇ ਉਹ ਗੁਰੂ ਜੀ ਦਾ ਹਮਖਿਆਲ ਤੇ ਹਮਸਫਰ ਬਣਿਆ। ਰਬਾਬ ਅਤੇ ਰਾਗ ਦੀਆਂ ਸੁਰਾਂ ਦੀ ਸਾਂਝ ਗੁਰੂ ਜੀ ਤੇ ਭਾਈ ਮਰਦਾਨੇ ਵਿਚਕਾਰ, ਜੀਵਨ ਸਾਂਝ ਬਣ ਗਈ।

ਕਈ ਲੋਕ ਇਸ ਨੂੰ ਵਿਦੇਸ਼ੀ ਅਤੇ ਕਈ ਭਾਰਤੀ ਸਾਜ਼ ਮੰਨਦੇ ਹਨ। ਪ੍ਰਸਿੱਧ ਅੰਗਰੇਜ਼ੀ ਲੇਖਕ ਕੈਪਟਨ ਡੇ ਨੇ ਇਸ ਨੂੰ ਪੰਜਾਬ ਅਤੇ ਭਾਰਤ ਦੇ ਉੱਤਰੀ ਭਾਗਾਂ ਨਾਲ ਸਬੰਧਤ ਸਾਜ਼ ਮੰਨਿਆ ਹੈ ਅਤੇ ਭਾਰਤੀ ਰਬਾਬ ਸ਼ਬਦ ਨਾਲ ਸਬੰਧਿਤ ਕੀਤਾ ਹੈ ਅਤੇ ਇਹ ਵੀ ਲਿਖਿਆ ਹੈ ਕਿ ਇਸ ਦਾ ਪ੍ਰਯੋਗ ਮੁਸਲਮਾਨ ਲੋਕਾਂ ਤਕ ਸੀਮਤ ਹੈ।[2]

'ਰਬਾਬ' ਦਾ ਮੂਲ ਭਾਰਤੀ ਹੈ। ਭਾਵੇਂ, ਇਸਦੇ ਵੱਖ ਵੱਖ ਰੂਪ ਅਰਬ, ਫਰਾਂਸ, ਅਫਗਾਨਿਸਤਾਨ ਅਤੇ ਯੂਰਪੀ ਦੇਸ਼ਾਂ ਵਿੱਚ ਵੀ ਪ੍ਰਚਲਿਤ ਰਹੇ ਹਨ ਪਰੰਤੂ ਇਸ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਮੱਧ ਮੱਤ ਅਨੁਸਾਰ ਰਬਾਬ ਦਾ ਅਵਿਸ਼ਕਾਰ, ਗੁਰੂ ਨਾਨਕ ਦੇਵ ਜੀ ਨੇ ਕੀਤਾ ਅਤੇ ਉਨ੍ਹਾਂ ਨੇ ਹੀ ਭਾਈ ਮਰਦਾਨਾ ਜੀ ਨੂੰ ਰਬਾਬ ਵਾਦਕ ਦੀ ਸਿੱਖਿਆ ਪ੍ਰਦਾਨ ਕੀਤੀ। ਇਤਿਹਾਸਿਕ ਚਿਤਰਾਂ ਵਿੱਚ ਜੋ 'ਰਬਾਬ' ਦਿਖਾਈ ਦੇਂਦਾ ਹੈ ਉਸ ਦੀ ਸ਼ਕਲ ਸਾਰੰਗੀ ਨਾਲ ਮਿਲਦੀ ਜੁਲਦੀ ਹੈ। ਹੋ ਸਕਦਾ ਹੈ ਗੁਰੂ ਨਾਨਕ ਦੇਵ ਜੀ ਨੇ ਸਾਰੰਗੀ ਦੇ ਅਧਾਰ 'ਤੇ ਹੀ ਕੁਝ ਸੋਧਾਂ ਤੇ ਪਰਿਵਰਤਨ ਕਰਕੇ 'ਰਬਾਬ' ਦੀ ਰਚਨਾ ਕੀਤੀ ਹੋਵੇ। ਇਹ ਅਫਸੋਸਨਾਕ ਗੱਲ ਹੈ ਕਿ ਅਸੀਂ ਆਪਣੇ ਇਤਿਹਾਸਕ ਵਿਰਸੇ ਦੀਆਂ ਅਮੋਲਕ-ਵਸਤਾਂ ਦੀ ਪੰਜ-ਛੇ ਸੌ ਸਾਲ ਵੀ ਸੁਰੱਖਿਆ ਸੰਭਾਲ ਨਹੀਂ ਕਰ ਸਕੇ।

ਗੁਰਮਤਿ ਸੰਗੀਤ ਦਾ ਇਹ ਪ੍ਰਸਿੱਧ ਸਾਜ਼ ਹੌਲੀ-ਹੌਲੀ ਅਲੋਪ ਹੋ ਗਿਆ ਹੈ। ਮਰਾਸੀਆਂ ਵਿੱਚ ਅਤੇ ਰਾਗੀਆਂ ਵਿੱਚ ਅੱਜ ਵੀ 'ਰਬਾਬੀਆਂ' ਇੱਕ ਪਰੰਪਰਾ ਸੁਣਾਈ ਦੇਂਦੀ ਹੈ। ਤਾਨਸੇਨ ਦੇ ਸਬੰਧ ਵਿੱਚ ਵੀ ਗਾਇਕੀ ਅਤੇ ਰਬਾਬ ਕਲਾ ਦੇ ਕਈ ਹਵਾਲੇ ਮਿਲਦੇ ਹਨ। ਉਸਦੀ ਬੰਸਾਵਲੀ ਵਿੱਚ ਗਾਇਕ, ਬੀਨਕਾਰ ਅਤੇ ਰਬਾਬ ਤਿੰਨਾਂ ਦਾ ਹੀ ਵਿਵਰਣ ਮਿਲਦਾ ਹੈ। [3]

**ਸਰਿੰਦਾ :**

ਇਹ ਵੀ ਸਾਰੰਗੀ ਨਾਲ ਮਿਲਦਾ-ਜੁਲਦਾ ਸਾਜ਼ ਹੈ। ਇਹ ਗਜ਼ (ਕਮਾਨੀ) ਨਾਲ ਵਜਾਇਆ ਜਾਂਦਾ ਹੈ। ਇਹ ਸਾਰੰਗੀ ਨਾਲੋਂ ਕੁਝ ਛੋਟੇ ਆਕਾਰ ਵਿੱਚ ਹੁੰਦਾ ਹੈ। ਅਨੇਕਾਂ ਲੇਖਕਾਂ ਨੇ (ਪ੍ਰੋ: ਤਾਰਾ ਸਿੰਘ, ਏ. ਐਸ. ਗੋਸਲ, ਸਾਦਕ ਅਲੀ ਖਾਂ, ਡਾ. ਗੀਤਾ ਪੈਂਤਲ, ਇਸ ਲੇਖ ਦੇ ਲੇਖਕ), ਗੁਰੂ ਅਮਰਦਾਸ ਜੀ ਨੂੰ ਇਸ ਸਾਜ਼ ਦਾ ਰਚਨਹਾਰ ਮੰਨਿਆ ਹੈ। ਚੌਥੀ ਅਤੇ ਪੰਜਵੀਂ ਪਾਤਸ਼ਾਹੀ ਦੇ ਦਰਬਾਰੀ ਕੀਰਤਨ ਵਿੱਚ ਸਾਰੰਦਾ ਦੇ ਪ੍ਰਯੋਗ ਦਾ ਵਰਣਨ ਮਿਲਦਾ ਹੈ। ਅਨੇਕਾਂ ਢਾਡੀ ਅੱਜ ਵੀ 'ਵਾਰ ਗਾਇਨ' ਦੀ ਸੰਗਤ ਸਾਰੰਦਾ ਨਾਲ ਕਰਦੇ ਹਨ। ਭਾਈ ਕਰਮ ਸਿੰਘ, ਭਾਈ ਮੰਗਲ ਸਿੰਘ ਅਤੇ ਭਾਈ ਲਾਭ ਸਿੰਘ ਚੰਗੇ ਸਾਰੰਦਾ ਵਾਦਕ ਸਨ। "ਮੰਡੀ ਸ਼ਹਿਰ (ਹਿਮਾਚਲ) ਦੇ ਇੱਕ ਗੁਰਦੁਆਰੇ ਵਿੱਚ ਹੁਣ ਵੀ ਗੁਰੂ ਗੋਬਿੰਦ ਸਿੰਘ ਜੀ ਦਾ 'ਸਾਰੰਦਾ' ਸੁਰੱਖਿਅਤ ਹੈ"। [4]

**ਦਿਲਰੁਬਾ ਜਾਂ ਇਸਰਾਜ਼ :**

ਇਹ ਵੀ ਸਾਰੰਗੀ ਸ਼੍ਰੇਣੀ ਦਾ ਸਾਜ਼ ਹੈ। ਸਿਤਾਰ ਦੀ ਡ਼ਾਂਡ ਅਤੇ ਸਾਰੰਗੀ ਦਾ ਆਕਾਰ-ਪ੍ਰਕਾਰ ਇਸ ਦੀ ਵਿਸ਼ੇਸ਼ਤਾ ਹੈ। ਇਹ ਗਜ਼ ਨਾਲ ਵਜਾਇਆ ਜਾਂਦਾ ਹੈ। ਇਸ ਵਿੱਚ ਸਿਤਾਰ ਵਰਗੇ 'ਪਰਦੇ' ਹੁੰਦੇ ਹਨ। ਗੁਰਮਤਿ ਸੰਗੀਤ ਵਿੱਚ ਸੰਗਤ ਦੇ ਲਈ ਇਹ ਆਮ ਵਰਤਿਆ ਜਾਂਦਾ ਹੈ। ਇਸ ਦੀ ਅਵਾਜ਼ ਬੜੀ ਮਧੁਰ ਹੁੰਦੀ ਹੈ ਸ਼ਾਇਦ ਇਸ ਕਰਕੇ ਇਸ ਦਾ ਫਾਰਸੀ ਨਾਮ ਦਿਲਰੁਬਾ ਪ੍ਰਚਲਿਤ ਹੋਇਆ। ਇਸ ਦਾ ਪੁਰਾਣਾ ਨਾਮ ਇਸਰਾਜ਼ ਹੈ। ਸ੍ਰ. ਭਗਤ ਸਿੰਘ ਅਤੇ ਓਮ ਪ੍ਰਕਾਸ਼ ਮੋਹਨ ਇਸ ਖੇਤਰ ਦੇ ਪ੍ਰਸਿੱਧ ਕਲਾਕਾਰ ਹਨ। ਭਾਈ ਬਾਤਨ ਸਿੰਘ (ਦੇਹਾਂਤ-1966) ਪੰਜਾਬ ਦੇ ਪ੍ਰਸਿੱਧ ਦਿਲਬੁਰਾ ਵਾਦਕ ਸਨ।

ਅਕਤੂਬਰ 1991 ਨੂੰ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਜਵੱਦੀ ਕਲਾਂ (ਲੁਧਿਆਣਾ) ਵਿਖੇ ਅਨੇਕਾਂ ਕੀਰਤਨਕਾਰਾਂ/ਗਾਇਕਾਂ ਦੇ ਨਾਲ ਇਨ੍ਹਾਂ ਪਰੰਪਰਾਗਤ ਸਾਜ਼ਾਂ ਦੀ ਸੰਗਤ ਪ੍ਰਦਾਨ ਕੀਤੀ ਗਈ ਸੀ।

**ਤਾਊਸ**

ਮੋਰ ਵਰਗੀ ਸ਼ਕਲ ਦਾ ਇਹ ਇਕ ਖ਼ੂਬਸੂਰਤ ਸਾਜ਼, ਤਾਊਸ (ਮਯੂਰੀ-ਇਮਰਾਜ਼) ਵੀ ਗੁਰਮਤਿ ਸੰਗੀਤ ਵਿੱਚ ਆਮ ਵਰਤਿਆ ਜਾਂਦਾ ਸੀ। ਇਹ ਸਿਤਾਰ ਨਾਲ ਮਿਲਦਾ ਜੁਲਦਾ ਸਾਜ਼ ਹੈ ਅਤੇ ਦਿਲਰੁਬਾ ਦੀ ਸ਼ੈਲੀ ਵਿੱਚ ਗਜ਼ਾ ਲਾਲ ਵਜਾਇਆ ਜਾਂਦਾ ਹੈ।

ਇਸ ਦੀ ਰਚਨਾ ਪਟਿਆਲਾ ਦਰਬਾਰ ਦੇ ਹਜ਼ੂਰੀ ਰਾਗੀ ਭਾਈ ਕਾਨ੍ਹ ਸਿੰਘ ਨੇ ਕੀਤੀ।[5] ਸ੍ਰੀ ਦਲੀਪ ਚੰਦਰ ਵੇਦੀ ਜੀ ਦੇ ਮੱਤ ਅਨੁਸਾਰ, ਗੁਰਬਾਣੀ ਸੰਗੀਤ ਸੰਪਰਦਾ ਦੇ ਪ੍ਰਸਿੱਧ ਕਲਾਕਾਰ ਮਹੰਤ ਗੱਜਾ ਸਿੰਘ ਜੀ ਤਾਊਸ - ਵਾਦਨ ਵਿੱਚ ਪ੍ਰਵੀਨ ਸਨ ਅਤੇ ਆਪ ਮਹਾਰਾਜ ਪਟਿਆਲਾ ਦੇ ਸੰਗੀਤ ਗੁਰੂ ਵੀ ਸਨ।[6]

**ਸਿਤਾਰ**

ਆਧੁਨਿਕ ਕਾਲ ਵਿੱਚ ਇਸ ਦੀ ਲੋਕਪ੍ਰਿਯਤਾ ਸਿਖਰ 'ਤੇ ਹੈ। ਇਹ ਨਿਰੋਲ ਭਾਰਤੀ ਸਾਜ਼ ਹੈ। ਪ੍ਰਾਚੀਨ ਕਾਲ ਵਿੱਚ ਵੀਣਾ ਦੇ ਅਨੇਕਾਂ ਪ੍ਰਕਾਰ ਪ੍ਰਚਲਿਤ ਹਨ ਜਿਨ੍ਹਾਂ ਵਿਚੋਂ ਇਕ ਤੰਤਰੀ (ਇਕਤਾਰ), ਦੋ-ਤੰਤਰੀ (ਤੂਬੀ), ਤ੍ਰੀ ਤੰਤਰੀ (ਸਹਿਤਾਰ), ਚਾਹੁ-ਤੰਤਰੀ ਜਾਂ ਚੋਤਾਰਾ (ਤੰਬੂਰਾ), ਪੰਚ ਤੰਤਰੀ (ਪੰਜ ਤਾਰਾ), ਖੱਟ-ਤੰਤਰੀ (ਛੇ ਤਾਰਾ), ਸਪਤ ਤੰਤਰੀ (ਸਿਤਾਰ) ਅਤੇ ਸ਼ਤ-ਤੰਤਰੀ (ਸੋ ਤਾਰਾਂ ਜਾਂ ਸੁਰਮੰਡਲ ਜਾਂ ਸਾਰੰਗੀ) ਆਦਿ ਦੇ ਹਵਾਲੇ ਪ੍ਰਾਚੀਨ ਭਾਰਤੀ ਸੰਗੀਤ ਦੇ ਗ੍ਰੰਥਾਂ ਵਿਚੋਂ ਉਪਲਬਧ ਹਨ। ਪ੍ਰਸਿੱਧ ਗਾਇਕ ਅਤੇ ਵਿਦਵਾਨ ਪੰ. ਉਮਕਾਰ ਨਾਥ ਠਾਕੁਰ ਨੇ ਵੀ ਆਪਣੇ ਸੰਗੀਤਾਂਜਲੀ : ਭਾਗ ਪੰਜਵੇਂ ਵਿੱਚ ਇਸੇ ਪ੍ਰਕਾਰ ਦੀ ਪੁਸ਼ਟੀ ਕੀਤੀ ਹੈ ਕਿ ਮੱਧ ਕਾਲੀਨ ਤਰੀ-ਤੰਤਰੀ ਵਾਟੀ ਨੂੰ ਸਤਿਕਾਰ (ਫਾਰਸੀ ਭਾਸ਼ਾਂ ਵਿੱਚ ਤਿੰਨ ਤਾਰਾਂ ਵਾਲਾ ਵਾਜਾ) ਕਿਹਾ ਜਾਂਦਾ ਸੀ। ਹੌਲੀ ਹੌਲੀ ਤਾਰਾਂ ਦੀ ਗਿਣਤੀ ਵਧਣ ਨਾਲ ਇਸ ਨੂੰ ਸੱਤ ਤਾਰਾ ਤੋਂ ਸੱਤਾਰਾ ਅਤੇ ਅਖੀਰ ਵਿੱਚ 'ਸਿਤਾਰ' ਨਾਮ ਪ੍ਰਚਲਿੱਤ ਹੋਇਆ। ਅੱਜ-ਕੱਲ੍ਹ ਗੁਰਮਤਿ ਸੰਗੀਤ ਵਿੱਚ ਇਹ ਆਮ ਪ੍ਰਚਲਿਤ ਹੈ।

**ਤਬਲਾ**

ਮ੍ਰਿਦੰਗ ਤੇ ਪਖਾਵਜ਼ ਇੱਕੋ ਸਾਜ਼ ਦੇ ਦੋ ਨਾਮ ਹਨ, ਪਖਾਵਜ਼ ਤੋਂ ਤਬਲੇ ਦੀ ਰਚਨਾ ਹੋਈ ਹੈ। ਗੁਰਮਤਿ ਸੰਗੀਤ ਵਿੱਚ ਅਤੇ ਆਮ ਬੋਲਚਾਲ ਦੀ ਭਾਸ਼ਾ ਵਿੱਚ ਇਸ ਨੂੰ ਜੋੜੀ ਕਹਿੰਦੇ ਹਨ। ਅੱਜ-ਕਲ੍ਹ ਤਬਲੇ ਦੀ ਲੋਕਪ੍ਰਿਯਤਾ ਸਿਖਰ 'ਤੇ ਹੈ। ਗੁਰਮਤਿ ਸੰਗੀਤ ਵਿੱਚ ਵੀ 'ਤਬਲੇ' ਦੀ ਸੰਗਤ ਲਾਜ਼ਮੀ ਰੂਪ ਵਿੱਚ ਕੀਤੀ ਜਾਂਦੀ ਹੈ। ਇਸ ਦੇ ਦੋ ਭਾਗ ਹੁੰਦੇ ਹਨ। ਡੁੱਗੀ (ਧਾਮਾਂ) ਅਤੇ ਪੁੜਾ (ਬਾਇਆਂ) ਅਠਾਰਵੀਂ ਸਦੀ ਵਿੱਚ ਤਬਲੇ ਦੀ ਰਚਨਾ ਹੋ ਚੁੱਕੀ ਸੀ। ਸੁਧਾਰ ਖਾਂ ਢਾਡੀ ਇਸ ਦੇ ਰਚਨਕਾਰ ਮੰਨੇ ਜਾਂਦੇ ਹਨ। ਗੁਰਮਤਿ ਸੰਗੀਤ ਵਿੱਚ ਢਾਡੀ ਪਰੰਪਰਾ ਦਾ ਮਹੱਤਵਪੂਰਨ ਸਥਾਨ ਹੈ। ਗੁਰੂ ਕਾਲ ਵਿੱਚ ਸਤਾਰ੍ਹਵੀਂ ਸਦੀ ਤੱਕ ਦੇ ਦਰਬਾਰੀ ਕੀਰਤਨ ਵਿੱਚ ਪਖਾਵਜ਼ਾਂ ਨਾਲ ਸੰਗਤ ਕੀਤੀ ਜਾਂਦੀ ਸੀ ਪਰੰਤੂ ਉਸ

ਤੋਂ ਪਿਛੋਂ ਅਠਾਰ੍ਹਵੀਂ ਸਦੀ ਤੋਂ ਹਰੇਕ ਗਾਇਨ - ਵਾਦਕ ਸ਼ੈਲੀ ਦੇ ਨਾਲ ਤਬਲੇ ਦੀ ਸੰਗਤ ਦੀ ਆਰੰਭ ਹੋ ਗਈ।

**ਹਾਰਮੋਨੀਅਮ (ਵਾਜਾ)**

ਭਾਰਤ ਵਿੱਚ ਹਾਰਮੋਨੀਅਮ ਦਾ ਪ੍ਰਯੋਗ। 19ਵੀਂ ਸਦੀ ਵਿੱਚ ਪਹਿਲੇ ਫਿਲਮੀ ਸੰਗੀਤਕਾਰਾਂ ਨੇ ਫਿਰ ਲੋਕ ਗਾਇਕਾਂ ਨੇ ਅਤੇ ਫਿਰ ਹੌਲੀ ਹੌਲੀ ਸ਼ਾਸਤ੍ਰੀ ਸੰਗੀਤਕਾਰਾਂ ਨੇ ਆਰੰਭ ਕੀਤਾ। ਸਿੱਟੇ ਵਜੋਂ ਗੁਰਮਤਿ ਸੰਗੀਤ ਵਿੱਚ ਵੀ ਹਾਰਮੋਨੀਅਮ ਦਾ ਪ੍ਰਯੋਗ ਹੋਣ ਲੱਗ ਪਿਆ। ਹਾਰਮੋਨੀਅਮ ਦੀ ਸੰਗਤ ਕਾਰਣ 'ਤੰਤੀ ਸਾਜ਼ਾਂ' ਦੀ ਲੋਕ-ਪ੍ਰਿਯਤਾ ਘੱਟਦੀ ਗਈ ਜਿਸ ਕਾਰਨ 20ਵੀਂ ਸਦੀ ਵਿੱਚ 'ਹਾਰਮੋਨੀਅਮ' ਦੀ ਪ੍ਰਬਲਤਾ ਸਥਾਪਤ ਹੋ ਗਈ ਕਿਉਂਕਿ ਤੰਤੀ-ਸਾਜ਼ਾਂ ਦੀ ਸਿਖਿਆ ਤੇ ਸਾਧਨਾ ਕਠਿਨ ਅਤੇ ਜ਼ਿਆਦਾ ਸਮੇਂ ਵਿੱਚ ਹੁੰਦੀ ਹੈ ਜਦ ਕਿ ਹਾਰਮੋਨੀਅਮ ਦੀ ਸਿਖਿਆ, ਵੱਧ ਤੋਂ ਵੱਧ ਛੇ ਮਹੀਨਿਆਂ ਵਿੱਚ ਹੋ ਸਕਦੀ ਹੈ। ਇਸ ਨੂੰ ਪੰਜ ਛੇ ਸਾਲ ਦਾ ਬੱਚਾ ਅਸਾਨੀ ਨਾਲ ਸਿੱਖ ਸਕਦਾ ਹੈ। ਹਾਰਮੋਨੀਅਮ, ਵਿਦੇਸ਼ੀ ਸਾਜ਼ ਹੈ ਅਤੇ ਸਮ-ਵਿਭਾਗੀ ਸੁਰ-ਸਪਤਕ ਤੇ ਆਧਾਰਿਤ ਵਾਦਯ ਹੈ।

**ਮ੍ਰਿਦੰਗ ਜਾਂ ਪਖਾਵਜ**

ਆਦਿ ਕਾਲ ਵਿੱਚ ਭੂਮੀ ਦੁੰਦੁਭੀ ਤੋਂ ਇਸ ਦਾ ਇਤਿਹਾਸਿਕ ਵਿਕਾਸ ਆਰੰਭ ਹੋ ਕੇ ਨਗਾਰਾ ਦੇ ਰੂਪ ਵਿੱਚ ਵਿਕਸਤ ਹੋਇਆ ਜਿਸ ਤੋਂ ਢੋਲ, ਪਖਾਵਜ ਅਤੇ ਢੋਲਕ ਦਾ ਵਿਕਾਸ ਹੋਇਆ। ਪ੍ਰਾਚੀਨ ਕਾਲ ਵਿੱਚ ਵੀ ਪਖਾਵਜ (ਮ੍ਰਿਦੰਗ) ਦੀ ਰਚਨਾ ਹੋਈ। ਗੁਰਮਤਿ ਸੰਗੀਤ ਵਿੱਚ ਪਖਾਵਜ ਦੀ ਸੰਗਤ 17-18ਵੀਂ ਸਦੀ ਤਕ ਹੁੰਦੀ ਰਹੀ ਕਿਉਂਕਿ ਉਦੋਂ ਤਕ ਧਰੁਪਦ-ਪ੍ਰਧਾਨ ਗਾਇਕੀ ਦਾ ਬੋਲਬਾਲਾ ਸੀ। 18-19ਵੀਂ ਸਦੀ ਵਿੱਚ ਖਿਆਲ ਗਾਇਕੀ ਦੀ ਪ੍ਰਧਾਨਤਾ ਦੇ ਕਾਰਣ ਅਤੇ ਤਬਲੇ ਦੀ ਲੋਕਪ੍ਰਿਅਤਾ ਦੇ ਕਾਰਣ ਪਖਾਵਜ਼ ਦੀ ਵਰਤੋਂ ਘੱਟ ਹੋ ਗਈ। ਆਧੁਨਿਕ ਕਾਲ ਵਿੱਚ ਸ਼ਬਦ ਗਾਇਣ ਦੇ ਨਾਲ ਤਬਲੇ ਦੀ ਸੰਗਤ ਕੀਤੀ ਜਾਂਦੀ ਹੈ। ਇਸਦੀ ਅਵਾਜ਼, ਪਖਾਵਜ਼ ਨਾਲੋਂ ਕੁਝ ਮੱਧਮ ਪ੍ਰੰਤੂ ਮਧੁਰ ਹੁੰਦੀ ਹੈ।

**ਸਾਰੰਗੀ**

ਵਾਰ ਗਾਇਨ ਦੇ ਨਾਲ ਸਾਰੰਗੀ ਵਜਾਈ ਜਾਂਦੀ ਹੈ। ਪੰਜਾਬ ਦੇ ਲੋਕ ਸੰਗੀਤ ਦਾ ਇਹ ਲੋਕਪ੍ਰਿਅ ਅਤੇ ਪ੍ਰਾਚੀਨ ਸਾਜ਼ ਸਾਰੰਗੀ ਮੰਨਿਆ ਜਾਂਦਾ ਹੈ। ਹੀਰ, ਮਿਰਜ਼ਾ, ਕਲੀ, ਟੱਪੇ, ਬੋਲੀਆਂ ਅਤੇ ਢੋਲਾ ਮਾਹੀਆ ਆਦਿ ਲੋਕ ਗੀਤ ਵੀ ਸਾਰੰਗੀ ਨਾਲ ਹੀ ਸ਼ੋਭਦੇ ਹਨ। ਇਹ ਗੁਰਮਤਿ ਸੰਗਤ ਦਾ ਮਹੱਤਵਪੂਰਨ ਸਾਜ਼ ਹੈ। ਇਸ ਸਾਜ਼ ਤੇ ਭਾਰਤੀ ਸੰਗੀਤ ਦੀ ਹਰੇਕ ਗਾਇਕੀ (ਪ੍ਰਤੇਕ-ਅੰਗ) ਪ੍ਰਸਤੁਤ ਕੀਤੀ ਜਾ ਸਕਦੀ ਹੈ। ਇਹ ਸੰਗਤ ਵਾਦਨ ਤੇ ਸੁਤੰਤਰ ਵਾਦਨ ਲਈ ਪ੍ਰਸਿੱਧ ਸਾਜ਼ ਹੈ। ਵਜਾਉਣ ਤੇ ਸਿੱਖਣ ਵਿੱਚ ਕਾਫੀ ਕਠਿਨ ਹੈ ਪਰ ਇਸਦੀ ਅਵਾਜ਼ ਬੜੀ ਆਕਰਸ਼ਕ ਹੁੰਦੀ ਹੈ।

ਸਾਰੰਗੀ ਦੀ ਪਰਿਕਲਪਨਾ 'ਰਾਵਣਾ ਅਸਤਰ' ਅਤੇ ਰਾਵਣਹਸਤ ਵੀਣਾ ਤੋਂ ਹੋਈ ਹੈ। ਸੰਗੀਤ ਸ਼ਾਸਤਰਾਂ ਵਿੱਚ ਇਸਦਾ ਪ੍ਰਥਮ ਵਰਣਨ 'ਸੰਗੀਤ ਰਾਜਾ' ਗ੍ਰੰਥ ਵਿੱਚੋਂ ਉਪਲਬਧ ਹੈ। ਇਹ ਲਗਭਗ ਦੋ ਫੁਟ ਲੰਬੀ ਹੁੰਦੀ ਹੈ। ਇਸ ਵਿੱਚ ਤੂਬੇ ਦੀ ਥਾਂ 'ਤੇ ਲਕੜੀ ਦਾ ਬਣਿਆ ਹੋਇਆ

ਆਕਾਰ ਹੁੰਦਾ ਹੈ। ਇਹ ਨੀਚੇ ਤੋਂ ਚਿਪਟਾਂ ਤੇ ਉਪਰੋਂ 'ਡਮਰੂ' ਦੇ ਆਕਾਰ ਦਾ ਹੁੰਦਾ ਹੈ। ਇਹ ਲਕੜੀ ਨੂੰ ਖੋਦ ਕੇ ਬਣਾਇਆ ਜਾਂਦਾ ਹੈ ਅਤੇ ਚਮੜੇ ਨਾਲ ਮੜ੍ਹਿਆ ਜਾਂਦਾ ਹੈ। ਇਸੇ ਦੇ ਉਪਰ ਮੱਧ ਭਾਗ ਵਿੱਚ 'ਘੜ੍ਹਰ' ਲਗਾਈ ਜਾਂਦੀ ਹੈ। ਨੀਚੇ ਤੋਂ ਚਾਰ ਤਾਰਾਂ, ਘੜ੍ਹਰ ਤੋਂ ਹੁੰਦੇ ਹੋਏ ਖੁੰਟੀਆਂ ਵੱਲ ਉਪਰ ਨੂੰ ਜਾਂਦੀਆਂ ਹਨ। ਇਸ ਨੂੰ ਗਜ਼ ਜਾਂ ਕਮਾਨੀ ਨਾਲ ਵਜਾਇਆ ਜਾਂਦਾ ਹੈ। ਖੱਬੇ ਹੱਥ ਦੀਆਂ ਉਂਗਲਾਂ ਦੇ ਨਖੁਨਾਂ ਨਾਲ ਸੁਰ ਉਤਪੰਨ ਕੀਤੇ ਜਾਂਦੇ ਹਨ। ਇਸ ਵਿੱਚ ਪਰਦੇ ਨਹੀਂ ਹੁੰਦੇ। ਕੇਵਲ ਅਭਿਆਸ ਨਾਲ ਹੀ ਸੁਰ ਉਤਪੰਨ ਕੀਤੇ ਜਾਂਦੇ ਹਨ।[7]

ਸਿੱਖਣ ਅਤੇ ਸਿਖਾਉਣ ਵਿੱਚ ਇਹ ਕਾਫੀ ਕਠਿਨ ਹੁੰਦਾ ਹੈ। ਬਿਨਾਂ ਤਰਜ਼ਾਂ ਵਾਲੀ ਸਾਰੰਗੀ ਆਮ ਤੌਰ ਤੇ ਲੋਕ ਸੰਗੀਤ ਵਿੱਚ ਪ੍ਰਯੋਗ ਕੀਤੀ ਜਾਂਦੀ ਹੈ। ਸਾਰੰਗੀ ਦਾ ਵਿਵਰਣ– ਸੰਗੀਤ ਨਾਰਾਇਣ ਦੇ ਗ੍ਰੰਥ ਵਿਚੋਂ ਵੀ ਉਪਲੱਬਧ ਹੈ। ਵੱਖ ਵੱਖ ਪ੍ਰਾਂਤਾਂ ਵਿੱਚ ਇਸ ਦੇ ਵੱਖ ਵੱਖ ਨਾਮ, ਕੁਝ ਆਕਾਰ, ਪਰਿਵਰਤਨ ਸਹਿਤ ਪ੍ਰਚੱਲਿਤ ਹਨ, ਜਿਵੇਂ ਜੋਗੀਆਂ ਸਾਰੰਗੀ, ਗੁਜਰਤਾਂ ਸਾਰੰਗੀ, ਬਨਮ ਸਾਰੰਗੀ, ਧਾਨੀ ਸਾਰੰਗੀ, ਸਿੰਧੀ ਸਾਰੰਗੀ, ਅਤੇ ਕਮਾਂਰਯਾ ਸਾਰੰਗੀ ਆਦਿ।[8]

**ਢੋਲਕ**

ਢੋਲ ਦੇ ਛੋਟੇ ਆਕਾਰ ਨੂੰ ਢੋਲਕ ਜਾਂ ਢੋਲਕੀ ਕਿਹਾ ਜਾਂਦਾ ਹੈ। ਪੰਜਾਬ ਵਿੱਚ ਇਸਤ੍ਰੀਆਂ ਦੇ ਲੋਕਨਾਚ (ਗਿੱਧਾ) ਨਾਲ ਢੋਲਕੀ ਵਜਾਈ ਜਾਂਦੀ ਹੈ। ਇਸ ਨੂੰ ਦੋਹਾਂ ਹੱਥਾਂ ਨਾਲ ਵਜਾਇਆ ਜਾਂਦਾ ਹੈ। ਢੋਲਕ ਦਾ ਪ੍ਰਯੋਗ ਹੋਰ ਲੋਕ ਗੀਤਾਂ ਤੋਂ ਇਲਾਵਾ ਭਾਰਤੀ ਸੰਗੀਤ ਨਾਲ ਵੀ ਕੀਤਾ ਜਾਂਦਾ ਹੈ। ਇਹ ਭਾਰਤ ਦੇ ਹਰੇਕ ਪ੍ਰਾਂਤ ਵਿੱਚ ਥੋੜ੍ਹੇ ਬਹੁਤ ਆਕਾਰ ਦੇ ਫਰਕ ਨਾਲ ਪ੍ਰਚਲਿਤ ਸਾਜ਼ ਹੈ। ਇਸ ਦੀ ਅਵਾਜ਼ ਹਲਕੀ ਤੇ ਮਧੁਰ ਹੁੰਦੀ ਹੈ।

ਢੋਲਕ ਆਮ ਬੀਜ਼ਾਂ, ਸ਼ੀਸ਼ਮ, ਸਾਗੌਨ, ਨੀਮ, ਜਾਮੁਨ ਅਤੇ ਅਫੈਸਾ ਦੀ ਲਕੜੀ ਤੋਂ ਬਣਦੀ ਹੈ। ਇੱਛਾ ਅਨੁਸਾਰ ਆਕਾਰ ਬਣਾਉਣ ਲਈ ਲਕੜੀ ਨੂੰ ਅੰਦਰੋਂ ਖੋਖਲਾ ਕੀਤਾ ਜਾਂਦਾ ਹੈ। ਇਸ ਦੇ ਦੋਵੇਂ ਪਾਸੇ, ਬੱਕਰੇ ਦੀ ਖਲ ਮੜ੍ਹੀ ਹੁੰਦੀ ਹੈ। ਇਹ ਖਲ ਡੋਰੀਆਂ ਨਾਲ ਕੱਸੀ ਜਾਂਦੀ ਹੈ। ਢੋਲਕ ਦੇ ਸੱਜੇ ਹੱਥ ਵਾਲੇ ਮੂੰਹ ਤੋਂ ਉੱਚਾ ਸੁਰ, ਅਤੇ ਖੱਬੇ ਪਾਸੇ ਵਾਲੇ ਮੂੰਹ ਤੋਂ ਮੰਦਰ ਸੁਰ ਦੀ ਅਵਾਜ਼ ਨਿਕਲਦੀ ਹੈ। ਇਸ ਖਲ ਦੇ ਅੰਦਰ ਇਕ ਵਿਸ਼ੇਸ਼ ਪ੍ਰਕਾਰ ਦਾ ਲੇਪ ਕੀਤਾ ਜਾਂਦਾ ਹੈ।[9]

ਪੰਜਾਬ ਵਿੱਚ ਵਿਆਹ ਦੇ ਗੀਤਾਂ ਦੀ ਪੇਸ਼ਕਾਰੀ ਵੇਲੇ, ਇਸਤ੍ਰੀਆਂ ਇਸ ਨੂੰ ਵਜਾਉਣ ਸਮੇਂ ਦੋਹਾਂ ਹੱਥਾਂ ਨਾਲ ਵਜਾਉਂਦੀਆਂ ਹਨ। ਇੱਕ ਜਣੀ ਸਾਹਮਣੇ ਬੈਠ ਕੇ, ਤਾਨ ਦੀ ਲੈਅ ਨਾਲ, ਢੋਲਕ ਦੀ ਲੱਕੜੀ ਤੇ ਚਮਚੇ ਦਾ ਪ੍ਰਯੋਗ ਕਰਦੀ ਹੈ ਜਦ ਕਿ ਕਲਾਕਾਰ ਲੋਕ ਇਸ ਨੂੰ ਵਜਾਉਣ ਸਮੇਂ 'ਛੱਲੇ' ਦਾ ਪ੍ਰਯੋਗ ਕਰਦੇ ਹਨ। ਪਿੰਡਾਂ ਦੇ ਗੁਰਦੁਆਰਿਆਂ ਵਿੱਚ ਹੁਣ ਵੀ ਢੋਲਕੀ ਚਿਮਟੇ ਤੇ ਛੈਣਿਆਂ ਨਾਲ ਕੀਰਤਨ ਕੀਤਾ ਜਾਂਦਾ ਹੈ। ਪ੍ਰਭਾਤ ਫੇਰੀ ਵਿੱਚ ਇਸਦੀ ਉਪਯੋਗਤਾ ਨਜ਼ਰ ਆਉਂਦੀ ਹੈ। ਇਸਤ੍ਰੀ ਸਤਿਸੰਗ ਵਿੱਚ ਵੀ ਇਹ ਸੁਣਾਈ ਦੇਂਦੀ ਹੈ। ਸਧਾਰਣ ਕਿਸਮ ਦੀਆਂ ਧਾਰਨਾਂ, ਗੀਤਾਂ ਜਾਂ ਧੁਨਾਂ ਵਾਲੇ ਸ਼ਬਦ ਗਾਇਨ ਦੇ ਨਾਲ ਢੋਲਕ ਦੀ ਵਰਤੋਂ ਅੱਜ ਵੀ ਕੀਤੀ ਜਾਂਦੀ ਹੈ।

### ਨਗਾਰਾ ਜਾਂ ਦਮਾਮਾ

ਇਹ ਨਗਾਰਾ ਜਾਤੀ ਦਾ ਸਾਜ਼ ਹੈ। ਇਹ ਇੱਕ ਬਹੁਤ ਵੱਡਾ ਨਗਾਰਾ ਹੁੰਦਾ ਹੈ ਜੋ ਲੋਹੇ ਅਥਵਾ ਕਿਸੇ ਮਿਸ਼ਰਤ ਧਾਤੂ ਦਾ ਬਣਿਆ ਹੁੰਦਾ ਹੈ। ਇਸ ਨੂੰ ਮੱਝ ਦੀ ਖਲ ਨਾਲ ਮੜ੍ਹਿਆ ਜਾਂਦਾ ਹੈ ਅਤੇ ਚਮੜੇ ਦੀਆਂ ਵੱਬਰਾਂ ਨਾਲ ਕੱਸਿਆ ਜਾਂਦਾ ਹੈ। ਇਹ ਇੱਕ ਤਿਪਾਈ 'ਤੇ ਰੱਖ ਕੇ ਸੋਟੀ ਨਾਲ ਵਜਾਇਆ ਜਾਂਦਾ ਹੈ। ਇਸ ਸਾਜ਼ ਦਾ ਜ਼ਿਆਦਾ ਪ੍ਰਯੋਗ 'ਯੁੱਧ' ਵਾਲੇ ਸਾਜ਼ਾਂ ਨਾਲ ਕੀਤਾ ਜਾਂਦਾ ਹੈ ਜਾਂ ਰਾਜਿਆਂ ਮਹਾਰਾਜਿਆਂ ਦੇ ਨਕਾਰਖਾਨਿਆਂ ਵਿੱਚ ਕੀਤਾ ਜਾਂਦਾ ਹੈ। ਦਮਾਮਾ ਤਾਲ ਦੇਣ ਵਾਲਾ ਇੱਕ ਪ੍ਰਮੁੱਖ ਸਾਜ਼ ਹੈ। ਬਾਕੀ ਦੇ ਸਾਜ਼ ਇਸਦੀ ਗਤੀ ਅਨੁਸਾਰ ਵੱਜਦੇ ਹਨ।[10]

ਨਗਾਰੇ ਦਾ ਬੇਸ਼ਕ ਪੰਜਾਬ ਵਿੱਚ ਉਹ ਸਥਾਨ ਨਹੀਂ ਰਿਹਾ ਜਿਹੜਾ ਕਿ ਇਸਨੂੰ ਸਿੱਖ ਕਾਲ ਵਿੱਚ ਜਾਂ ਉਸ ਤੋਂ ਪਹਿਲਾਂ ਮਿਲਿਆ ਸੀ। ਪੰਜਾਬ ਵਿੱਚ ਇਹ ਸਾਜ਼ ਲੱਗਭਗ ਖਤਮ ਹੋਣ 'ਤੇ ਹੀ ਹੈ, ਕਿਉਂਕਿ ਅੱਜ ਇਸ ਨੂੰ ਪੰਜਾਬ ਵਿੱਚ ਸਿਰਫ਼ ਗੁਰਦੁਆਰਿਆਂ ਵਿੱਚ ਹੀ ਕਦੇ ਕਦਾਈਂ ਵੱਜਦਾ ਸੁਣਿਆ ਜਾਂਦਾ ਹੈ।[11]

ਰਾਜਿਆਂ-ਮਹਾਰਾਜਿਆਂ ਦੇ ਆਗਮਨ ਸਮੇਂ, ਯੁੱਧ ਆਰੰਭ ਕਰਨ ਸਮੇਂ ਜਾਂ ਕੋਈ ਮਹੱਤਵਪੂਰਨ ਸੂਚਨਾ ਲੋਕਾਂ ਨੂੰ ਦੇਣ ਵੇਲੇ, ਇਹ ਸਾਜ਼ ਅਕਸਰ ਵਜਾਇਆ ਜਾਂਦਾ ਸੀ। ਫਿਲਮੀ ਸੰਗੀਤ ਵਿੱਚ ਅੱਜ ਵੀ ਇਹ ਸਾਜ਼, ਉਪਰੋਕਤ ਪ੍ਰਸਥਿਤੀਆਂ ਵੇਲੇ ਵਜਾਇਆ ਜਾਂਦਾ ਹੈ। ਪੰਜਾਬੀ ਗੀਤਾਂ ਵਿੱਚ ਇਸਦਾ ਵਰਣਨ ਅਨੇਕਾਂ ਥਾਵਾਂ 'ਤੇ ਮਿਲਦਾ ਹੈ ਜਿਵੇਂ ਮਾਰਦਾ ਦਮਾ ਜੱਟ ਮੇਲੇ ਆ ਗਿਆ' ਗਗਨ ਦਮਾਮਾ ਬਾਜਿਓ। ਆਈਨੇ ਅਕਬਰੀ ਗ੍ਰੰਥ ਦੀ ਲਿਖਤ ਅਨੁਸਾਰ, ਸਮਰਾਟ ਅਕਬਰ ਇੱਕ ਉੱਚ ਸ਼੍ਰੇਣੀ ਦਾ ਨਗਾਰਾ ਵਾਦਕ ਸੀ। ਮਹਾਰਾਜਾ ਰਣਜੀਤ ਸਿੰਘ ਕਾਲ ਵਿੱਚ ਇਸ ਸਾਜ਼ ਨੂੰ ਕਾਫੀ ਮਾਨਤਾ ਪ੍ਰਾਪਤ ਸੀ। ਅੱਜ ਕਲ੍ਹ ਵੀ ਰਾਤ ਦੇ ਦੀਵਾਨ ਦੀ ਸਮਾਪਤੀ ਵੇਲੇ, ਲਗਭਗ ਸਾਰੇ ਹੀ ਗੁਰਦੁਆਰਿਆਂ ਵਿਚ, ਨਗਾਰਾ ਵਜਾਇਆ ਜਾਂਦਾ ਹੈ।

### ਚਿਮਟਾ

ਚਿਮਟਾ, ਪੰਜਾਬ ਦੇ ਪ੍ਰਸਿੱਧ ਨਾਚ ਭੰਗੜੇ ਵਿੱਚ ਪ੍ਰਯੋਗ ਹੋਣ ਵਾਲਾ ਮੁੱਖ ਸਾਜ਼ ਹੈ। ਇਸ ਨੂੰ ਲੋਕ ਗੀਤਾਂ ਵਿੱਚ, ਢੋਲਕੀ ਦੇ ਨਾਲ ਵਜਾਇਆ ਜਾਂਦਾ ਹੈ। ਇਸ ਤੋਂ ਇਲਾਵਾ ਇਹ ਸਾਜ਼ ਭਜਨ, ਕੀਰਤਨ, ਨਗਰ ਕੀਰਤਨ ਅਤੇ ਪ੍ਰਭਾਤ ਫੇਰੀ ਲਈ ਵੀ ਪ੍ਰਯੋਗ ਕਰਦੇ ਹਨ।[12]

ਪਾਕਿਸਤਾਨ ਦਾ ਆਲਮ ਲੁਹਾਰ ਅਤੇ ਜ਼ਿਲ੍ਹਾ ਫਰੀਦਕੋਟ (ਪੰਜਾਬ) ਦਾ ਦਿਲਸ਼ਾਦ ਅਖਤਰ ਚਿਮਟੇ ਨਾਲ ਗਾਉਂਦਾ ਸੀ। ਗੁਰਦੁਆਰਿਆਂ ਵਿੱਚ ਵੀ ਇਹ ਸਾਜ਼ ਆਮ ਪ੍ਰਯੋਗ ਕੀਤਾ ਜਾਂਦਾ ਹੈ। ਚਿਮਟੇ ਦੇ ਕਈ ਕਲਾਕਾਰ ਇਸ ਰਾਹੀਂ ਲੈਕਾਰੀਆਂ ਵੀ ਦਿਖਉਂਦੇ ਹਨ। ਪੰਜਾਬੀ ਲੋਕ ਸੰਗੀਤ ਵਿੱਚ ਇਹ ਸਾਜ਼ ਕਾਫੀ ਪ੍ਰਚਲਿਤ ਹੈ। ਕਈ ਪੇਂਡੂ ਬੈਂਡ ਵਾਜਿਆਂ ਵਾਲੇ ਵੀ ਇਸਦਾ ਪ੍ਰਯੋਗ ਕਰਦੇ ਹਨ। ਇਸਤ੍ਰੀ ਸਤਿਸੰਗ ਵਿੱਚ ਵੀ ਢੋਲਕੀ ਤੇ ਚਿਮਟੇ ਦੀ ਪ੍ਰਧਾਨਤਾ ਹੁੰਦੀ ਹੈ। ਗੁਰਮਤਿ ਸੰਗੀਤ ਦੀ ਆਧੁਨਿਕ ਮਰਯਾਦਾ ਅਨੁਸਾਰ,

ਨਿਰਧਾਰਤ ਰਾਗਾਂ ਵਿੱਚ, ਤਾਨਪੂਰਾ, ਤਬਲਾ, ਹਾਰਮੋਨੀਅਮ ਤੇ ਸਿਤਾਰ ਆਦਿ ਨਾਲ, ਸੁਹਜਮਈ ਢੰਗ ਨਾਲ ਕੀਰਤਨ ਕਰਨਾ ਚਾਹੀਦਾ ਹੈ।

**ਖੜਤਾਲ**

ਖੜਤਾਲ ਨੂੰ ਕਰਤਾਲ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਹ ਵੀ ਇਕ ਪ੍ਰਾਚੀਨ ਕਾਲ ਦਾ ਸਾਜ਼ ਹੈ। ਪ੍ਰਾਚੀਨ ਕਾਲ ਤੋਂ ਲੈ ਕੇ ਹੁਣ ਤਕ ਇਹ ਸਾਧੂ ਸੰਤਾਂ ਦਾ ਮਨਭਾਉਣਾ ਸਾਜ਼ ਰਿਹਾ ਹੈ। ਅੱਜ ਵੀ ਇਹ ਮੰਦਰਾਂ, ਗੁਰਦੁਆਰਿਆਂ ਵਿੱਚ ਭਜਨ ਕੀਰਤਨ ਨਾਲ ਵਜਾਈ ਜਾਂਦੀ ਹੈ। ਅੱਜ ਇਸ ਤਰੱਕੀ ਕਰਕੇ ਪੰਜਾਬ ਦੇ ਲੋਕ ਸੰਗੀਤ ਵਿੱਚ ਵੀ ਆਪਣਾ ਸਥਾਨ ਬਣਾ ਲਿਆ ਹੈ।[13]

ਭਗਤ ਸੂਰਦਾਸ, ਮੀਰਾਂਬਾਈ ਅਤੇ ਨਾਮਦੇਵ ਵਰਗੇ ਅਨੇਕਾਂ ਮੱਧ ਕਾਲੀਨ ਸੰਤ ਸੰਗੀਤਕਾਰ ਇਕਤਾਰਾ ਅਤੇ ਖੜਤਾਲ ਨਾਲ ਗਾਉਂਦੇ ਸਨ। 'ਖੜਮਾਲਾ' ਸ਼ਬਦ 'ਕਰਤਾਲਾ' ਤੋਂ ਬਣਿਆ ਹੈ ਜਿਸ ਦਾ ਅਰਥ ਹੈ 'ਹੱਥ ਨਾਲ ਤਾਲ' ਦੇਣਾ। ਰਾਜਸਥਾਨ ਦੇ ਅਨੇਕਾਂ ਕਲਾਕਾਰ ਬੜੇ ਵਧੀਆ ਅੰਦਾਜ਼ ਵਿੱਚ ਖੜਤਾਲ ਵਜਾਉਂਦੇ ਹਨ।

**ਢੱਡ**

ਢੱਡ ਅਤੇ ਸਾਰੰਗੀ ਭਾਰਤ ਦੇ ਅਨੇਕਾਂ ਪ੍ਰਾਂਤਾਂ ਵਿੱਚ, ਭਗਤੀ ਗੀਤਾਂ ਅਤੇ ਲੋਕਗੀਤਾਂ ਦੇ ਲਈ ਵਰਤੀਂਦੇ ਸਾਜ਼ ਹਨ। ਪੰਜਾਬ ਵਿੱਚ ਵੀ ਇਨ੍ਹਾਂ ਦਾ ਪ੍ਰਯੋਗ ਗੁਰਮਤਿ ਸੰਗੀਤ ਵਿੱਚ ਵਾਰ ਗਾਇਨ ਦੇ ਲਈ ਕੀਤਾ ਜਾਂਦਾ ਹੈ। ਢੱਡ ਸਾਜ਼ ਦੀ ਰਚਨਾ - ਪ੍ਰਾਚੀਨ ਡਮਰੂ ਸਾਜ਼ ਤੋਂ ਹੋਈ ਹੈ ਜਿਸਨੂੰ ਹੱਥ ਵਿੱਚ ਕੱਸ ਕੇ ਪਕੜਿਆ ਜਾਂਦਾ ਹੈ ਅਤੇ ਸੱਜੇ ਹੱਥ ਦੀਆਂ ਉਂਗਲਾਂ ਨਾਲ ਵਜਾਇਆ ਜਾਂਦਾ ਹੈ।

**ਘੁੰਗਰੂ**

ਪਿੱਤਲ ਦੀਆਂ ਗੋਲ ਗੋਲ ਘੰਟੀਆਂ, ਜਿਨ੍ਹਾਂ ਦੇ ਅੰਦਰ ਛੋਟੀ ਕਾਲੀ ਮਿਰਚ ਦੇ ਬਰਾਬਰ ਲੋਹੇ ਦੇ ਟੁਕੜੇ ਜਾਂ ਪੱਥਰ ਦੇ ਟੁੱਕੜੇ ਰੱਖੇ ਜਾਂਦੇ ਹਨ। ਇਹ ਘੁੰਗਰੂ ਇੱਕ ਡੋਰੀ ਵਿੱਚ ਰਹਿੰਦੇ ਹਨ ਅਤੇ ਲੱਤਾਂ ਤੇ ਗੋਡਿਆਂ ਤੋਂ ਨੀਵੇ ਤੇ ਗਿੱਟਿਆਂ ਤੋਂ ਉਪਰ ਬੰਨ੍ਹੇ ਜਾਂਦੇ ਹਨ। ਪ੍ਰਮੁੱਖ ਤੌਰ 'ਤੇ ਇਨ੍ਹਾਂ ਦਾ ਪ੍ਰਯੋਗ 'ਨ੍ਰਿਤ' ਦੇ ਲਈ ਕੀਤਾ ਜਾਂਦਾ ਹੈ।[14]

ਪੰਜਾਬ ਦੇ ਲੋਕ ਨਾਚ 'ਗਿੱਧਾ ਤੇ ਭੰਗੜਾ' ਤੋਂ ਇਲਾਵਾ ਸ਼ਾਸਤਰੀ ਨ੍ਰਿਤਕਾਰ ਵੀ ਘੁੰਗਰੂ ਬੰਨ੍ਹ ਕੇ ਨੱਚਦੇ ਹਨ। ਵਾਰ ਗਾਇਨ ਦੇ ਨਾਲ ਅਨੇਕਾਂ ਸਾਰੰਗੀ ਵਾਦਕ ਅਤੇ ਤਬਲਾ ਵਾਦਕ, ਸੰਗਤ ਵੇਲੇ ਹੱਥ ਵਿੱਚ ਘੁੰਗਰੂ ਬੰਨ੍ਹ ਲੈਂਦੇ ਹਨ ਜੋ ਕਿ ਹੱਥ ਦੀ ਲੈ ਅਨੁਸਾਰ ਸੁਭਾਵਿਕ ਤੋਰ 'ਤੇ ਝੰਕਾਰ ਮਈ ਲੈ ਪੈਦਾ ਕਰਦੇ ਹਨ।

ਪ੍ਰੋ. ਏ. ਐਸ. ਗੋਸਲ ਲਿਖਦੇ ਹਨ ਕਿ "ਇਸ ਬਾਰੇ ਸਰਵੇਖਣ ਨੂੰ ਗਹੁ ਨਾਲ ਵੇਖਦਿਆਂ ਹੋਇਆਂ, ਇਸ ਸਿੱਟੇ ਤੇ ਸਹਿਜੇ ਹੀ ਪੁੱਜਿਆ ਜਾ ਸਕਦਾ ਹੈ ਕਿ ਸਿੱਖ ਧਰਮ ਨੇ ਸੰਸਾਰ ਨੂੰ ਇੱਕ ਸਰਬ-ਸਾਂਝਾ ਧਰਮ ਪੇਸ਼ ਕੀਤਾ ਹੈ ਅਤੇ ਪ੍ਰਚਾਰ ਲਈ ਸੰਗੀਤ ਦਾ ਸਾਧਨ ਵਰਤ ਕੇ, ਨਵੀਨਤਾ, ਪੇਸ਼ ਕੀਤੀ ਹੈ। ਇਸ ਧਰਮ ਨੇ ਭਾਰਤੀ ਸੰਗੀਤ ਦੀ ਰੂਪ ਰੇਖਾ ਨੂੰ ਸੰਭਾਲਣ ਦਾ ਬੀੜਾ ਚੁੱਕਿਆ ਹੈ ਅਤੇ ਇਸ ਦੇ ਵਾਧੇ ਵਿੱਚ ਨਿਗਰ ਯੋਗਦਾਨ ਪਾਇਆ ਹੈ। ਇਸ

ਲਈ ਸਿੱਖ ਧਰਮ ਨੂੰ ਸੰਗੀਤ ਰਾਹੀਂ ਵਧੇਰੇ ਚੰਗੀ ਤਰ੍ਹਾਂ ਜਾਣਿਆਂ ਤੇ ਮਾਣਿਆ ਜਾ ਸਕਦਾ ਹੈ।[15]

ਸ਼ਬਦ ਅਤੇ ਸੁਰਤ ਨੂੰ ਜੋੜਨ ਲਈ, ਆਤਮਕ ਸ਼ਾਂਤੀ ਅਤੇ ਪ੍ਰਸੰਨਤਾ ਲਈ, ਆਪਣੇ ਮਾਲਕ ਨੂੰ ਰਿਝਾਉਣ ਲਈ ਅਤੇ ਅਕਾਲ ਪੁਰਖ ਨਾਲ ਇਕ ਮਿਕ ਹੋ ਕੇ, ਸਹਿਜ ਅਵਸਥਾ ਪ੍ਰਾਪਤ ਕਰਨ ਦੇ ਲਈ ਅਸੀਂ 'ਗੁਰਮਤਿ ਸੰਗੀਤ' ਰਾਹੀਂ ਆਪੇ ਨੂੰ ਉਸਦੇ ਅਰਪਣ ਕਰਨਾ ਹੈ। ਇਹ 'ਸਮਰਪਣ' ਸੁਹਜਮਈ ਢੰਗ ਨਾਲ ਹੋਣਾ ਚਾਹੀਦਾ ਹੈ। ਗੁਰੂ ਸਾਹਿਬਾਨ ਨੇ ਆਪਣੇ ਆਪ ਨੂੰ 'ਮਹਲਾ' (ਇਸਤ੍ਰੀ) ਅਤੇ ਅਕਾਲ ਪੁਰਖ ਨੂੰ ਆਪਣਾ ਮਾਲਕ (ਪਤੀ) ਮੰਨ ਕੇ 'ਸਮੁੱਚੀ' ਬਾਣੀ ਦੇ ਗਾਇਨ ਦਾ ਆਦੇਸ਼ ਦਿੱਤਾ ਹੈ। ਕੁਚੱਜੀ ਅਤੇ ਸੁਚੱਜੀ ਇਸਤ੍ਰੀ ਦੀ ਪਰਿਭਾਸ਼ਾ ਵੀ ਆਦਿ ਗ੍ਰੰਥ ਵਿੱਚ ਨਾਲ ਹੀ ਦੇ ਰੱਖੀ ਹੈ। ਇਸ ਲਈ 'ਸੁਚੱਜਾ' ਢੰਗ ਇਹੀ ਹੈ ਕਿ ਅਸੀਂ ਗੁਰਮਤਿ ਸੰਗੀਤ ਦੀ ਮਰਿਆਦਾ ਦਾ ਪਾਲਣ ਕਰਦੇ ਹੋਏ, ਵਧੀਆ ਤੋਂ ਵਧੀਆ ਸੰਗੀਤਕ ਸਾਜ਼ਾਂ ਨੂੰ 'ਸੁਰਬੱਧ ਕਰਕੇ ਗੁਰਬਾਣੀ ਨੂੰ ਨਿਰਧਾਰਿਤ ਰਾਗਾਂ ਵਿੱਚ ਗਾਇਨ ਕਰਕੇ, ਗੁਰੂ ਘਰ ਵਿੱਚ ਆਪਣੀ ਹਾਜ਼ਰੀ ਪ੍ਰਵਾਨ ਕਰਵਾਈਏ ਤਾਂ ਕਿ ਲੋਕ ਅਤੇ ਪ੍ਰਲੋਕ ਸੁਹੇਲੇ ਹੋਵਣ, ਆਪਸੀ ਭਾਈਚਾਰਾ ਮਜ਼ਬੂਤ ਹੋਵੇ, ਏਕਤਾ ਅਤੇ ਸ਼ਾਂਤੀ ਹੋਵੇ। ਪਿਆਰ ਅਤੇ ਸਤਿਕਾਰ ਵਧੇ ; ਮਨ ਵਿੱਚ ਪ੍ਰਸੰਨਤਾ ਅਤੇ ਮੁਖੜਿਆਂ ਤੇ ਨੂਰ ਹੋਵੇ। ਉੱਚੇ ਦਰਜੇ ਦਾ ਸਭਿਆਚਾਰ ਵਿਕਸਤ ਹੋਵੇ ਕਿਉਂਕਿ ਗੁਰਬਾਣੀ ਸੰਗੀਤ ਦਾ ਇਹੀ ਮਨੋਰਥ ਹੈ।



---

***ਹਵਾਲੇ ਅਤੇ ਟਿੱਪਣੀਆਂ***

*੧. ਸਿਮ੍ਰਤੀ ਗ੍ਰੰਥ ਅਦੁੱਤੀ ਗੁਰਮਤਿ ਸੰਮੇਲਨ, ਜਵੱਦੀ ਕਲਾਂ, ਲੁਧਿਆਣਾ, ੧੯੯੧ - ਪੰਨਾ ੨੨.*
*੨. ਦੀ ਮਿਊਜ਼ਿਕ ਐਂਡ ਮਿਊਜ਼ਿਕਲ ਇੰਸਟਰੂਮੈਂਟਸ ਆਫ਼ ਸਾਊਥ ਇੰਡੀਆ ਐਂਡ ਦੱਕਨ, ਪੰਨਾ ੧੨੭.*
*੩. ਡਾ. ਗੀਤਾ ਪੈਂਤਲ, ਪੰਜਾਬ ਦੀ ਸੰਗੀਤ ਪੰਰਪਰਾ, ਦਿੱਲੀ ੧੯੮੮, ਪੰਨਾ ੨੯੨.*
*੪. ਏ. ਐਸ. ਗੋਸਲ. ਸਿੱਖ ਧਰਮ ਅਤੇ ਸੰਗੀਤ, ਟੈਕਸਟ ਬੁੱਕ ਬੋਰਡ, ਪੰਜਾਬ, ਚੰਡੀਗੜ੍ਹ, ਪੰਨਾ ੬੨.*
*੫. ਗੁਰਮਤਿ ਸੰਗੀਤ ਪਰ ਹੁਣ ਤੱਕ ਮਿਲੀ ਖੋਜ, ਚੀਫ ਖਾਲਸਾ ਦੀਵਾਨ, ਅੰਮ੍ਰਿਤਸਰ, ੧੯੫੬ ਪ੍ਰਥਮ ਭਾਗ ਪੰਨਾ ੩੧.*
*੬. ਸ੍ਰੀ ਦਲੀਪ ਚੰਦਰ ਵੇਦੀ ਨਾਲ ਭੇਂਟ ਵਾਰਤਾ ਮਿਤੀ, ੭.੮. ੧੯੮੭.*
*੭. ਡਾ. ਲਾਲਮਣੀ ਮਿਸ਼ਰਾ, ਭਾਰਤੀਆ ਸੰਗੀਤ ਵਾਦਯ, ੫੩. ੮. -------ਉਹੀ------- ਪੰਨਾ ੧੮੧*
*੯. -------ਉਹੀ------- ਪੰਨਾ ੧੭੪ ੧੦. -------ਉਹੀ------- ਪੰਨਾ ੧੭੫*
*੧੧. ਅਨਿਲ ਨਰੂਲਾ, ਪੰਜਾਬ ਦੇ ਲੋਕ ਸਾਜ਼, ਪੰਨਾ ੧੬ -੧੭. ੧੨. -------ਉਹੀ------- ਪੰਨਾ ੩੫.*
*੧੩. -------ਉਹੀ------- ਪੰਨਾ ੩੯. ੧੪. ਡਾ. ਲਾਲਮਣੀ ਮਿਸ਼ਰਾ, ਭਾਰਤੀਯ ਸੰਗੀਤ ਵਾਦਯ, ਪੰਨਾ ੧੭੮.*
*੧੫. ਸਿੱਖ ਧਰਮ ਵਿੱਚ ਸੰਗੀਤ, ਟੈਕਸਟ ਬੁੱਕ ਬੋਰਡ ਪੰਜਾਬ, ਚੰਡੀਗੜ੍ਹ, ੧੯੮੨, ਪੰਨਾ - ੮੭.*

# ਗੁਰਮਤਿ ਸੰਗੀਤ ਤੇ ਸ੍ਰੀ ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ

**—ਦਿਲਜੀਤ ਸਿੰਘ ਬੇਦੀ**

ਗੁਰਮਤਿ ਵਿੱਚ ਪ੍ਰਮੁੱਖਤਾ ਪ੍ਰਭੂ ਕੀਰਤੀ ਨੂੰ ਦਿੱਤੀ ਗਈ ਹੈ। ਕੀਰਤਨ ਭਗਤੀ ਦਾ ਸਰਵੋਤਮ ਸਥਾਨ ਹੈ। ਪ੍ਰਮਾਤਮਾ ਦੇ ਗੁਣਾਂ ਦਾ ਗਾਇਣ ਕਰਨ ਦਾ ਨਾਂ ਕੀਰਤਨ ਹੈ। ਜੋ ਇਕ ਮਨ ਇਕ ਚਿਤ ਹੋ ਕੇ ਗੁਰਬਾਣੀ ਗਾਇਨ ਜਾਂ ਸ੍ਰਵਣ ਕਰਦਾ ਹੈ ਉਸ ਦੀ ਲਿਵ ਪ੍ਰਭੂ ਨਾਲ ਲਗ ਜਾਂਦੀ ਹੈ। ਆਤਮਾ ਨੂੰ ਪ੍ਰਮਾਤਮਾ ਨਾਲ ਇਕ ਸੁਰ ਕਰਨ ਲਈ ਸੰਗੀਤ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ। ਇਹ ਦੁਨਿਆਵੀ ਪਦਾਰਥਕ ਰਸ ਦੇਣ ਦੀ ਥਾਂ ਵਿਸਮਾਦੀ ਰਸ ਦੇਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਸੰਗੀਤਮਈ ਬਾਣੀ ਰਾਹੀਂ ਸੰਸਾਰ ਨੂੰ ਸੱਚ ਦਾ ਮਾਰਗ਼ ਦਰਸਾਇਆ। ਗੁਰੂ ਅਰਜਨ ਦੇਵ ਜੀ ਨੇ ਗੁਰਮਤਿ ਸੰਗੀਤ ਨੂੰ ਸਿਧਾਂਤਕ ਤੇ ਵਿਵਹਾਰਕ ਰੂਪ ਵਿੱਚ ਸੁਦ੍ਰਿੜ ਸਰੂਪ ਪ੍ਰਦਾਨ ਕਰਵਾਇਆ। ਗੁਰੂ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਕੇ ਗੁਰਮਤਿ ਸੰਗੀਤ ਪ੍ਰੰਪਰਾ ਨੂੰ ਸਥਾਈ ਰੂਪ ਵਿੱਚ ਸਥਾਪਤ ਕੀਤਾ। ਸਿੱਖ ਸੰਸਾਰ ਅੰਦਰ ਕੀਰਤਨੀਏ ਦਾ ਬਹੁਤ ਵੱਡਾ ਦਰਜਾ ਹੈ। ਸੰਗਤਾਂ ਕੀਰਤਨ ਵੀ ਸੁਣਦੀਆਂ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਛੱਤਰ-ਛਾਇਆ ’ਚ ਸਜੇ ਕੀਰਤਨੀਏ ਦੇ ਦਰਸ਼ਨ ਵੀ ਕਰਦੀਆਂ ਹਨ। ਰਾਗ ਤੇ ਬਾਣੀ ਸੁਮੇਲ ਗੁਰੂ-ਸੰਗੀਤ ਹੈ। ਬਾਣੀ ਤੇ ਰਾਗ ਦੋਵੇਂ ਦੋਹਰਾ ਸਫਰ ਕਰਦੇ ਹਨ। ਪਹਿਲਾਂ ਇਹ ਧੁਰ ਅੰਦਰ ‘ਪਰਾਂ’ ਤੋਂ ਬਾਹਰ ਯਾਤਰਾ ਕਰਦੇ ਹਨ। ਜਦੋਂ ਕੀਰਤਨ ਹੁੰਦਾ ਹੈ ਤਾਂ ਇਸ ਦੇ ਅਰਥ ਅੰਦਰ ਵੱਲ ਨੂੰ ਯਾਤਰਾ ਸ਼ੁਰੂ ਕਰ ਦੇਂਦੇ ਹਨ। ਕੀਰਤਨ ਮਨ ਅਤੇ ਬੁੱਧੀ ਦੀ ਮੈਲ ਉਤਾਰਦਾ ਹੈ, ਮਨ ਤੇ ਬੁੱਧੀ ਦੇ ਰੋਗ ਦੂਰ ਕਰਦਾ ਹੈ।

ਏਸੇ ਕਰਕੇ ਹੀ ਪ੍ਰਭੂ ਪ੍ਰਾਪਤੀ ਲਈ ਭਗਤੀ ਨੂੰ ਇਕ ਪ੍ਰਮਾਣਿਤ ਸਾਧਨ ਮੰਨਿਆ ਗਿਆ ਹੈ। ਭਗਤੀ ਦੇ ਕਈ ਰੂਪ ਮੰਨੇ ਗਏ ਹਨ, ਜਿਵੇਂ ਸਿਮਰਨ, ਸ੍ਰਵਣ, ਕੀਰਤਨ, ਸੇਵਾ, ਅਰਦਾਸ ਆਦਿ। ਗੁਰਮਤਿ ਸੰਗੀਤ ਦਾ ਇਤਿਹਾਸ ਮੁਗ਼ਲ ਦਰਬਾਰ ਦੇ ਦਰਬਾਰੀ ਸੰਗੀਤ ਦੇ ਸਮਾਂਤਰ ਤੇ ਸਮਕਾਲੀਨ ਰੂਪ ਵਿੱਚ ਉਜਾਗਰ ਹੁੰਦਾ ਹੈ। ਸੰਗੀਤ ਜਗਤ ਵਿੱਚ ‘ਬਾਬਰ ਕੇ’ ਤੇ ‘ਬਾਬੇ ਕੇ’ ਦੋ ਪ੍ਰਮੁੱਖ ਸੰਗੀਤ ਘਰਾਣਿਆਂ ਦੀਆ ਧਾਰਾਵਾਂ ਪ੍ਰਚਲਿਤ ਰਹੀਆਂ ਹਨ। ਗੁਰੂ ਬਾਬੇ ਨਾਨਕ ਦੇ ਦਰਬਾਰੀ ਰਬਾਬੀ ਰਾਗੀ, ਮੁਗ਼ਲ ਬਾਦਸ਼ਾਹ ਦੇ ਦਰਬਾਰੀ ਸੰਗੀਤਕਾਰਾਂ ਨਾਲੋਂ ਹਮੇਸ਼ਾਂ ਹੀ ਆਪਣੇ ਆਪ ਨੂੰ ਉੱਚੀ ਥਾਂ ਗਿਣਦੇ ਹਨ। ਇਸ ਮਾਣਤਾ ਦੀ ਸਥਾਪਤੀ ਸੰਪੂਰਨ ਪਰੰਪਰਾ ਵਜੋਂ ਹੋਈ ਜਿਸ ਵਿੱਚ ਸਿੱਖ ਇਤਿਹਾਸ ਦੇ ਹਰ ਪਲ ਦਾ ਨਿੱਗਰ ਤੇ ਵਡੇਰਾ ਯੋਗਦਾਨ ਹੈ।

ਜਗਤ ਜਲੰਦੇ ਨੂੰ ਤਾਰਨ ਲਈ ਗੁਰ ਸ਼ਬਦ ਕੀਰਤਨ ਦੀ ਅੰਮ੍ਰਿਤ ਵਰਖਾ ਕਰਦਿਆਂ,

'ਸਿੱਖ ਧਰਮ ਦੇ ਬਾਨੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਰਬ ਲੋਕਾਈ ਨੂੰ ਸ਼ਬਦ ਕੀਰਤਨ ਦੀ ਦਾਤ ਨਾਲ ਓਤ-ਪੋਤ ਸਿੱਖੀ ਜੀਵਨ, ਜਨਮ ਤੋਂ ਲੈ ਕੇ ਅਕਾਲ ਚਲਾਣੇ ਤੱਕ ਵਿਸਮਾਦੀ ਰੰਗ ਵਿੱਚ ਰੰਗਿਆ ਹੋਇਆ ਦਿੱਤਾ ਹੈ। ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕੀਰਤਨ ਦੁਆਰਾ ਗੁਰ ਸ਼ਬਦ ਦੇ ਪ੍ਰਕਾਸ਼ ਲਈ ਗੁਰੂ ਸਾਹਿਬਾਨ ਨੇ ਸਮੁੱਚੀ ਬਾਣੀ ਵੱਖ-ਵੱਖ ਰਾਗਾਂ, ਪ੍ਰਕਾਰਾਂ ਗਾਇਨ ਰੂਪਾਂ ਅਤੇ ਰਹਾਉ, ਅੰਕ ਵਰਗੇ ਸੰਗੀਤਕ ਸੰਕੇਤਾਂ ਨਾਲ ਨਿਰਧਾਰਤ ਕੀਤਾ ਹੈ। ਸਿੱਖ ਮਰਯਾਦਾ ਅਨੁਸਾਰ ਗੁਰ-ਸ਼ਬਦ ਕੀਰਤਨ ਲਈ ਇਨ੍ਹਾਂ ਦਾ ਪਾਲਣ ਬੁਨਿਆਦੀ ਤੌਰ 'ਤੇ ਜ਼ਰੂਰੀ ਹੈ। ਗੁਰੂ ਘਰਾਂ ਵਿੱਚ ਸਦੀਆਂ ਤੋਂ ਗੂੰਜ ਰਹੀ ਇਲਾਹੀ ਬਾਣੀ ਦੀ ਵਿਸਮਾਦੀ ਕੀਰਤਨ ਧੁਨੀ ਨੇ ਵਿਸ਼ਵ ਸੰਗੀਤ ਨੂੰ ਅਨੂਠੇ ਮੌਲਿਕ ਰਾਗਾਂ, ਗਾਇਨ ਰੂਪਾਂ, ਤੰਤੀ ਸਾਜ਼ਾਂ, ਉੱਘੇ ਕੀਰਤਨਕਾਰਾਂ ਅਤੇ ਕੀਰਤਨ ਟਕਸਾਲਾਂ ਦੇ ਰੂਪ ਵਿੱਚ ਮਾਲਾਮਾਲ ਕੀਤਾ ਹੈ। ਇਸ ਟਕਸਾਲੀ ਵਿਦਿਆ ਨੂੰ ਗੁਰ ਸ਼ਬਦ ਦੀ ਨਿਰਧਾਰਿਤ ਮਰਯਾਦਾ ਅਨੁਸਾਰ ਸਰਬ ਲੋਕ ਦੇ ਸਾਹਵੇਂ, ਤੰਤੀ ਸਾਜ਼ਾਂ ਦੇ ਅਗੰਮੀ ਸੰਗੀਤ ਵਿੱਚ ਵੱਖ ਵੱਖ ਰਾਗੀ ਸਿੰਘਾਂ ਵੱਲੋਂ ਆਪਣੀ ਆਵਾਜ਼ ਵਿੱਚ ਆਡੀਓ ਵੀਡੀਓ ਕੈਸਟਾਂ ਤੇ ਸੀਡੀਜ਼ ਦੇ ਰੂਪ ਵਿੱਚ ਵੀ ਤਿਆਰ ਕੀਤਾ ਗਿਆ ਹੈ। ਗੁਰੂ ਸਾਹਿਬਾਨ ਦੁਆਰਾ ਮਰਿਆਦਤ ਸੰਗੀਤ ਪਰੰਪਰਾ ਅਨੁਸਾਰ ਤੰਤੀ ਸਾਜ਼ਾਂ ਨਾਲ ਆਧਾਰਤ ਗੁਰੂ ਗ੍ਰੰਥ ਸਾਹਿਬ ਦੇ ਸੰਪੂਰਣ (31 ਮੁੱਖ ਰਾਗਾਂ ਤੇ 31 ਰਾਗ ਪ੍ਰਕਾਰਾਂ) ਜਿਸ ਵਿੱਚ : 1. ਸਿਰੀ, 2. ਮਾਝ, 3. ਗਉੜੀ, 4. ਗੁਆਰੇਰੀ, 5. ਗਉੜੀ ਦਖਣੀ, 6. ਗਉੜੀ ਚੇਤੀ, 7. ਗਉੜੀ ਬੈਰਾਗਣਿ, 8. ਗਉੜੀ ਦੀਪਕੀ, 10. ਗਉੜੀ ਪੂਰਬੀ, 11. ਗਉੜੀ ਮਾਝ, 12. ਗਉੜੀ ਮਾਲਵਾ, 13. ਗਉੜੀ ਮਾਲਾ, 14. ਗਉੜੀ ਸੋਰਠਿ, 15. ਆਸਾ, 16. ਆਸਾਵਰੀ ਸੁਗੰਧ, 17. ਆਸਾਵਰੀ, 18. ਆਸਾ ਕਾਫੀ, 20. ਦੇਵ ਗੰਧਾਰੀ, 21. ਦੇਵ ਗੰਧਾਰ, 22. ਬਿਹਾਗੜਾ, 23. ਵਡਹੰਸ, 24. ਵਡਹੰਸ ਦਖਣੀ, 25. ਸੋਰਠਿ, 26. ਧਨਾਸਰੀ, 27. ਜੈਤਸਰੀ, 28. ਟੋਡੀ, 29. ਬੈਰਾੜੀ, 30. ਤਿਲੰਗ, 31. ਤਿਲੰਗ ਕਾਫੀ, 32. ਸੂਹੀ, 33. ਸੂਹੀ ਕਾਫੀ, 34. ਸੂਹੀ ਲਲਿਤ, 35, ਬਿਲਾਵਲ, 36. ਬਿਲਾਵਲ ਦਖਣੀ, 37. ਬਿਲਾਵਲ ਮੰਗਲ, 38. ਗੌਂਡ, 39. ਬਿਲਾਵਲ, 40. ਰਾਮਕਲੀ, 41. ਰਾਮਕਲੀ ਦਖਣੀ, 42. ਨਟ ਨਰਾਇਣ, 43. ਨਟ, 44. ਮਾਲੀ ਗਉੜਾ, 45. ਮਾਰੂ. 46. ਮਾਰੂ ਕਾਫੀ, 47. ਮਾਰੂ ਦਖਣੀ, 48. ਤੁਖਾਰੀ, 49. ਕੇਦਾਰਾ, 50. ਭੈਰਉ, 51. ਬਸੰਤ, 52. ਬਸੰਤ ਹਿੰਡੋਲ, 53. ਸਾਰੰਗ, 54. ਮਲ੍ਹਾਰ, 55. ਕਾਨੜਾ, 56. ਪਰਭਾਤੀ, 57. ਕਲਿਆਣ ਭੋਪਾਲੀ, 58. ਪਰਭਾਤੀ ਬਿਭਾਤ, 60. ਪਰਭਾਤੀ ਦਖਣੀ, 61. ਬਿਭਾਸ ਪਰਭਾਤੀ, 62. ਜੈਜਾਵੰਤੀ ਵਿੱਚ ਵੱਖ ਵੱਖ ਬਾਣੀਆਂ ਨੂੰ ਟਕਸਾਲੀ ਤੇ ਪ੍ਰਵਾਨਿਤ ਰਾਗ ਸਰੂਪਾਂ ਅਨੁਸਾਰ ਸ਼ਬਦ ਪ੍ਰਧਾਨ ਕੀਰਤਨ ਵਜੋਂ ਗਾਇਆ ਗਿਆ ਹੈ।

'ਮਹਾਨ ਕੋਸ਼' ਵਿੱਚ ਰਾਗ, ਸਾਜ਼, ਕੀਰਤਨ, ਰਹਾਉ, ਘਰੁ, ਪੜਤਾਲ, ਧੁਨੀ, ਪਉੜੀ, ਰਾਗੀ, ਰਬਾਬੀ ਆਦਿ ਸਬੰਧੀ ਦਿੱਤੇ ਹਵਾਲੇ ਵਾਚਣਯੋਗ ਹਨ। ਰਾਗ ਨੂੰ ਪਰਿਭਾਸ਼ਤ ਕਰਦਿਆਂ ਕਰਤਾ 'ਮਹਾਨ ਕੋਸ਼' ਲਿਖਦੇ ਹਨ, 'ਸੰਗੀਤ ਵਿਦਿਆ ਅਨੁਸਾਰ ਸੁਰ ਪ੍ਰਬੰਧ ਜਿਸ ਦੇ ਸੁਣਨ ਤੋਂ ਮਨ ਵਿੱਚ ਰਾਗ (ਪ੍ਰੇਮ) ਉਪਜੇ। ਰਾਗ ਦਾ ਮੂਲ ਸ਼ੜਜ,

ਰਿਸ਼ਬ, ਗਾਂਧਾਰ, ਮਧਯਮ, ਪੰਚਮ, ਧੈਵਤ ਅਤੇ ਨਿਸ਼ਾਦ ਇਹ ਸੱਤ ਸੁਰ ਹਨ"। ਆਪ ਨੇ ਰਾਗ ਦੇ ਔੜਵ (ਪੰਜ ਸੁਰ ਦੇ), ਸਾੜਵ (ਛੇ ਸੁਰ ਦੇ) ਸੰਪੂਰਨ (ਸੱਤ ਸੁਰ ਦੇ) ਤੋਂ ਇਲਾਵਾ ਸ਼ੁਧ ਛਾਯਾਲਿੰਗਿਤ, ਸੰਕੀਰਣ ਅਤੇ ਮਾਰਗੀ ਤੇ ਦੇਸੀ ਭੇਦਾਂ ਦਾ ਜ਼ਿਕਰ ਕੀਤਾ। ਨਾਲ ਹੀ ਸ੍ਵਰ, ਸ੍ਰੁਤੀ, ਮੂਰਛਨਾ, ਆਰੋਹ, ਅਵਰੋਹ, ਆਲਾਪ ਆਦਿ ਸੰਗੀਤ ਸੰਕੇਤਾਂ ਸਬੰਧੀ ਸੂਚਨਾ ਦਿੱਤੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ-ਰਾਗਾਤਮਿਕ ਬਾਣੀ ਵਿੱਚ ਪ੍ਰਯੁਕਤ ਰਾਗਾਂ ਸਬੰਧੀ ਭਾਈ ਸਾਹਿਬ ਨੇ ਭਰਪੂਰ ਜਾਣਕਾਰੀ ਦਿੱਤੀ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਕ੍ਰਮ-ਸਥਿਤੀ, ਰਾਗ ਦਾ ਸਰੂਪ (ਆਰੋਹ, ਅਵਰੋਹ, ਵਾਦੀ, ਸੰਵਾਦੀ, ਅਨੁਵਾਦੀ ਸੁਰ, ਜਾਤੀ ਨਾਟ) ਗਾਇਨ ਸਮਾਂ, ਪ੍ਰਕਿਰਤੀ ਆਦਿ ਸਬੰਧੀ ਟਿੱਪਣੀਆਂ ਵੱਡਮੁੱਲਾ ਮਹੱਤਵ ਰੱਖਦੀਆਂ ਹਨ। ਆਪ ਨੇ ਆਦਿ ਗ੍ਰੰਥ ਵਿਚਲੇ ਸ਼ੁੱਧ ਰਾਗਾਂ ਪ੍ਰਮੁੱਖ ਰਾਗ ਜਿਵੇਂ ਸਿਰੀ, ਮਾਝ, ਗਾਉੜੀ, ਆਸਾ, ਗੂਜਰੀ, ਦੇ ਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ ਨਾਰਾਇਣ, ਮਾਲੀਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਾਉ, ਬਸੰਤ, ਸਾਰੰਗ, ਮਲ੍ਹਾਰ, ਕਾਨੜਾ, ਕਲਿਆਣ, ਪ੍ਰਭਾਤੀ, ਜੈਜਾਵੰਤੀ ਤੋਂ ਇਲਾਵਾ, ਛਾਯਾਲਿੰਗਿਤ ਰਾਗਾਂ (ਉਪ ਰਾਗ) : ਗਉੜੀ ਗੁਆਰੇਰੀ, ਗਉੜੀ ਦਖਣੀ, ਗਉੜੀ ਚੇਤੀ, ਗਉੜੀ ਦੀਪਕੀ, ਗਉੜੀ, ਪੂਰਬੀ, ਗਉੜੀ ਬੈਰਾਗਣਿ, ਗਉੜੀ ਮਾਝ, ਗਉੜੀ ਮਾਲਾ, ਗਉੜੀ ਮਾਲਵਾ, ਗਉੜੀ ਸੋਰਠਿ, ਆਸਾ ਕਾਫੀ, ਆਸਾਵਰੀ, ਤਿਲੰਗ ਕਾਫੀ, ਸੂਹੀ ਕਾਫੀ, ਸੂਹੀ ਲਲਿਤ, ਨਟ, ਮਾਰੂ ਕਾਫੀ, ਬਸੰਤ ਹਿੰਡੋਲ, ਬਿਭਾਸ ਪਰਭਾਤੀ ਆਦਿ ਸਬੰਧੀ ਜਾਣਕਾਰੀ ਦਿੱਤੀ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਕੀਰਤਨ ਧਰਮ ਦਾ ਇਕ ਅਹਿਮ ਅੰਗ ਹੈ : ਹੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ' (ਬਿਲਾਵਲ ਮ: ੫)। ਇਸੇ ਸਬੰਧ ਵਿੱਚ ਗੁਰਦੁਆਰਿਆਂ ਵਿੱਚ ਵੱਖ-ਵੱਖ ਸਮੇਂ ਦੀ ਕੀਰਤਨ ਮਰਯਾਦਾ ਭਾਵ ਚਾਰ ਚੌਂਕੀਆ ਸਬੰਧੀ ਲਿਖਦੇ ਹਨ :

**(ੳ) ਅੰਮ੍ਰਿਤ ਵੇਲੇ ਆਸਾ ਦੀ ਵਾਰ ਦੀ ਚੌਂਕੀ** : ਆਸਾ ਦੀ ਵਾਰ ਦਾ ਗਾਇਨ ਕਰਨ ਦੀ ਰੀਤ ਗੁਰੂ ਅਰਜਨ ਦੇਵ ਜੀ ਨੇ ਅਰੰਭ ਕੀਤੀ ਜੋ ਹੁਣ ਗੁਰਦੁਆਰਿਆਂ ਵਿੱਚ ਨਿਤ ਦੀ ਮਰਯਾਦਾ ਹੈ।

**(ਅ) ਚਰਨ ਕਮਲ ਦੀ ਚੌਂਕੀ** : ਇਹ ਚੌਂਕੀ ਸਵਾ ਪਹਿਰ ਦਿਨ ਚੜ੍ਹੇ ਲਗਦੀ ਹੈ : ਚਰਨ ਕਮਲ ਪ੍ਰਭ ਕੇ ਨਿਤ ਧਿਆਈ' ਤੋਂ ਚੌਂਕੀ ਦਾ ਨਾਮਕਰਣ ਹੋਇਆ।

**(ੲ) ਸੋਦਰ ਦੀ ਚੌਂਕੀ** : ਸੰਝ ਵੇਲੇ ਰਹਿਰਾਸ ਤੋਂ ਪਹਿਲਾਂ, 'ਸੋਦਰ ਤੇਰਾ ਕੇਹਾ ਸੋ ਘਰੁ ਕੇਹਾ' ਸ਼ਬਦ ਕਰਕੇ ਇਹ ਸੰਗਯਾ ਹੈ।

**(ਸ) ਕਲਯਾਨ ਦੀ ਚੌਂਕੀ** : ਚਾਰ ਘੜੀ ਰਾਤ ਬੀਤਣ ਪੁਰ ਜਿਸ ਵਿੱਚ ਕਲਿਆਣ ਰਾਗ ਦੇ ਸ਼ਬਦ ਗਾਏ ਜਾਂਦੇ ਹਨ।

'ਮਹਾਨ ਕੋਸ਼' ਦੇ ਕਰਤਾ ਅਨੁਸਾਰ ਵਰਤੇ ਜਾਂਦੇ ਸਾਜ਼ ਸਾਰੰਦਾ, ਸਿਤਾਰ, ਤਾਊਸ,

ਤਾਨਪੂਰਾ, ਦੁਤਾਰਾ, ਰਬਾਬ ਤੇ ਜੋੜੀ ਤਬਲਾ ਹਨ। ਪਹਿਲੇ ਛੇ ਸੁਰ ਨਾਲ ਸਬੰਧਤ ਹਨ ਅਤੇ ਸਤਵਾਂ "ਤਾਲ" ਨਾਲ। ਇਨ੍ਹਾਂ ਸੱਤਾਂ ਵਿਚੋਂ ਤਿੰਨਾਂ ਬਾਰੇ ਰਵਾਇਤਾਂ ਹਨ ਕਿ ਉਨ੍ਹਾਂ ਦੀ ਕਾਢ ਕੀਰਤਨ ਲਈ ਗੁਰੂ ਸਾਹਿਬਾਨ ਨੇ ਆਪ ਕੀਤੀ ਸੀ। ਅੱਜ ਕੱਲ ਹਰਮੋਨੀਅਮ ਜੋੜੀ ਤਬਲਾ ਨਾਲ ਹੀ ਕੀਰਤਨ ਕੀਤਾ ਜਾ ਰਿਹਾ ਹੈ, ਪੁਰਾਤਨ ਤੰਤੀ ਸਾਜ਼ ਮੌਜੂਦਾ ਰਾਗੀ ਬਹਾਨੇਬਾਜੀ ਕਰ ਕੇ ਤਿਆਗ ਰਹੇ ਹਨ।

ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਰਹੇ ਗੁਰਪੁਰਵਾਸੀ ਗਿਆਨੀ ਕ੍ਰਿਪਾਲ ਸਿੰਘ ਆਪਣੀ ਪੁਸਤਕ 'ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ ਵਿੱਚ, ਹਰਿਮੰਦਰ ਸਾਹਿਬ ਅੰਦਰ ਕੀਤਰਨ ਕਰਨ ਵਾਲੇ ਰਾਗੀ ਸਿੰਘਾਂ ਦਾ ਵੇਰਵਾ ਇਸ ਤਰ੍ਹਾਂ ਦੇਂਦੇ ਹਨ : 1916 ਤੋਂ 1940 ਬਿਕਰਮੀ "ਦਸਤੂਰ ਉਲਅਮਲ ਸ੍ਰੀ ਦਰਬਾਰ ਸਾਹਿਬ" ਨਾਮ ਦੀ ਉਰਦੂ ਵਿੱਚ ਛਪੀ ਪੁਸਤਕ ਵਿੱਚ ਜ਼ਿਕਰ ਹੈ ਕਿ ਉਸ ਸਮੇਂ ਰਾਗੀਆਂ ਤੇ ਰਬਾਬੀਆਂ ਦੀਆਂ ਕੁਲ 15 ਚੌਂਕੀਆਂ ਸਨ ਜਿਨ੍ਹਾਂ 'ਚ 8 ਚੌਂਕੀਆਂ ਰਾਗੀਆਂ ਦੀਆਂ ਤੇ 7 ਚੌਂਕੀਆਂ ਰਬਾਬੀਆਂ ਦੀਆਂ ਸਨ। ਪਹਿਲੀਆਂ ਅੱਠ ਚੌਂਕੀਆਂ ਦੇ ਰਾਗੀ ਜਥਿਆਂ ਦੇ ਮੁਖੀਆਂ ਦੇ ਨਾਵਾਂ ਦਾ ਵੇਰਵਾ ਇਸ ਤਰ੍ਹਾਂ ਦਿੱਤਾ ਹੈ : 1. ਭਾਈ ਮਾਨ ਸਿੰਘ ਤੇ ਦੇਵਾ ਸਿੰਘ, 2. ਭਾਈ ਮਿਸ਼ਰਾ ਸਿੰਘ, 3. ਭਾਈ ਲਹਿਣਾ ਸਿੰਘ, 4. ਭਾਈ ਰਤਨ ਸਿੰਘ ਸੂਰਮਾ, 5. ਭਾਈ ਗੰਡਾ ਸਿੰਘ, 6. ਭਾਈ ਆਗਿਆ ਸਿੰਘ, 7. ਭਾਈ ਬਿਸ਼ਨ ਸਿੰਘ, 8. ਭਾਈ ਬੋਧ ਸਿੰਘ। ਰਬਾਬੀਆਂ ਦੀਆਂ ਸੱਤ ਚੌਂਕੀਆਂ ਦੇ 1. ਭਾਈ ਬੋਹਨਾ, 2. ਭਾਈ ਕਾਹਨਾ, 3. ਭਾਈ ਲਾਲ ਤੇ ਭਾਈ ਸਰਦਾਰੀ, 4. ਭਾਈ ਅਤਰਾ ਸਿੰਘ, 5. ਭਾਈ ਦਿੱਤੂ, 6. ਭਾਈ ਅਮੀਰਾ, 7. ਭਾਈ ਹੀਰਾ ਸ਼ਿਕਾਰ ਪੁਰੀਆ (ਦੇਖੋ ਤਵਾਰੀਖ ਅੰਮ੍ਰਿਤਸਰ ਨੇ ਚੰਦ ਮਾਖਜ਼ ਪੰਨਾ 87-88)।

1872 ਬਿਕਰਮੀ ਦੀ ਲਿਖੀ, ਤਵਾਰੀਖ ਸ੍ਰੀ ਅੰਮ੍ਰਿਤਸਰ ਵਿੱਚ ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਰਾਗੀਆਂ ਵਿੱਚ ਪਹਿਲੇ ਪਹਿਲ ਭਾਈ ਮੱਸਾ ਸਿੰਘ ਰਾਗੀ ਬਹੁਤ ਚਿਰ ਆਸਾ ਦੀ ਵਾਰ ਦੀ ਚੌਂਕੀ ਕਰਦਾ ਰਿਹਾ। ਉਸ ਦੇ ਘਰ ਪੁੱਤਰ ਨਾ ਹੋਣ ਕਾਰਨ ਦੋਹਤਰੇ ਨੂੰ ਮੁਤਬੰਨਾ ਬਣਾਕੇ ਆਪਣੀ ਥਾਂ ਕਾਇਮ ਕੀਤਾ। ਜਿਸ ਨੂੰ ਸਾਰੇ ਸਿੱਖਾਂ ਵੱਲੋਂ ਸਿਰੋਪਾ ਮਿਲਣ 'ਤੇ ਮਹਾਰਾਜਾ ਰਣਜੀਤ ਸਿੰਘ ਨੇ ਵੀ ਸਿਰੋਪਾ ਤੇ ਜਗੀਰ ਬਖਸ਼ ਦਿੱਤੀ। ਉਸ ਦੇ ਸ਼ਗਿਰਦ ਭਾਈ ਜੀਤ ਸਿੰਘ ਇਹ ਸੇਵਾ ਨਿਭਾਉਂਦੇ ਰਹੇ। ਰਬਾਬੀ ਭਾਈ ਬੂੜਾ, ਭਾਈ ਅਤਰਾ, ਭਾਈ ਮੋਤੀ, ਭਾਈ ਖੈਰ ਗਿੱਡੂ, ਭਾਈ ਲਾਲ, ਭਾਈ ਦੇਸਾ, ਭਾਈ ਸੁੰਦਰ, ਭਾਈ ਚਾਂਦ, ਭਾਈ ਤਾਬੇ ਦਾ ਜਥਾ ਫਿਰ ਰਾਗੀ ਜਥੇ ਵਿੱਚ ਬਾਬਾ ਕਪੂਰ ਸਿੰਘ (ਸੂਰਮਾ), ਬਾਬਾ ਗੁਰਮੁਖ ਸਿੰਘ ਤੇ ਬਾਬਾ ਹਰਸਾ ਸਿੰਘ, ਭਾਈ ਹੀਰਾ ਸਿੰਘ ਠਰੂਕੇ, ਭਾਈ ਗੁਰਬਚਨ ਸਿੰਘ, ਭਾਈ ਮੱਖਣ ਸਿੰਘ, ਭਾਈ ਸੁੰਦਰ ਸਿੰਘ, ਭਾਈ ਸੰਤ ਸਿੰਘ, ਭਾਈ ਪ੍ਰਤਾਪ ਸਿੰਘ ਲੋਲਾ, ਭਾਈ ਮਾਨ ਸਿੰਘ, ਭਾਈ ਨਰਿੰਦਰ ਸਿੰਘ ਮਧਰਾ, ਭਾਈ ਨਰਿੰਦਰ ਸਿੰਘ ਬਾਂਕਾ, ਭਾਈ ਬਚਿੱਤਰ ਸਿੰਘ, ਭਾਈ ਸੰਤਾ ਸਿੰਘ, ਭਾਈ ਮੇਹਰ ਸਿੰਘ, ਭਾਈ ਮਹਿਤਾਬ ਸਿੰਘ, ਭਾਈ ਉਤਮ ਸਿੰਘ ਸਿੰਧੀ, ਭਾਈ ਹਰੀ ਸਿੰਘ, ਭਾਈ ਵਰਿਆਮ ਸਿੰਘ ਸੂਰਮਾ, ਭਾਈ

ਹਰੀ ਸਿੰਘ, ਸੂਰਮਾ, ਭਾਈ ਕਰਤਾਰ ਸਿੰਘ (ਭੰਗੜ), ਭਾਈ ਅਮਰੀਕ ਸਿੰਘ ਸੂਰਮਾ, ਭਾਈ ਸ਼ੇਰ ਸਿੰਘ (ਭਾਈ ਸੰਤਾ ਸਿੰਘ ਦਾ ਛੋਟਾ ਭਰਾ), ਭਾਈ ਹਰੀ ਸਿੰਘ ਸੂਰਮਾ, ਭਾਈ ਸਰਮੁੱਖ ਸਿੰਘ ਸੂਰਮਾ, ਭਾਈ ਜੀਵਨ ਸਿੰਘ, ਭਾਈ ਸ਼ੇਰ ਸਿੰਘ ਜੀ ਗਿਆਨੀ (ਸੂਰਮਾ), ਭਾਈ ਬਲਬੀਰ ਸਿੰਘ ਤਰਨਤਾਰਨੀਆਂ, ਭਾਈ ਪਿਆਰਾ ਸਿੰਘ ਪਟਿਆਲਾ, ਭਾਈ ਬਖਸ਼ੀਸ਼ ਸਿੰਘ, ਭਾਈ ਗੁਰਮੇਲ ਸਿੰਘ, ਭਾਈ ਚਤਰ ਸਿੰਘ, ਭਾਈ ਗੋਪਾਲ ਸਿੰਘ ਸੂਰਮਾ, ਭਾਈ ਜਸਵੰਤ ਸਿੰਘ (ਰਾਗੀ ਪਿਆਰਾ ਸਿੰਘ ਦਾ ਪੁੱਤਰ) ਭਾਈ ਸੁਰਿੰਦਰ ਸਿੰਘ (ਸੂਰਮਾ) ਭਾਈ ਗੁਰਦੀਪ ਸਿੰਘ, ਭਾਈ ਸੁਰਜੀਤ ਸਿੰਘ, ਭਾਈ ਦਲਬੀਰ ਸਿੰਘ, ਭਾਈ ਬਲਦੇਵ ਸਿੰਘ, ਭਾਈ ਗੁਰਮੀਤ ਸਿੰਘ, ਭਾਈ ਮਹਿੰਦਰ ਸਿੰਘ (ਸੂਰਮਾ) ਭਾਈ ਅਤਰ ਸਿੰਘ, ਭਾਈ ਨਿਰਮਲ ਸਿੰਘ, ਭਾਈ ਗੁਰਮੇਜ ਸਿੰਘ, ਭਾਈ ਸੱਜਣ ਸਿੰਘ, ਭਾਈ ਰਵਿੰਦਰ ਸਿੰਘ, ਭਾਈ ਕਿਰਪਾਲ ਸਿੰਘ, ਭਾਈ ਬਲਬੀਰ ਸਿੰਘ, ਭਾਈ ਨਰਿੰਦਰ ਸਿੰਘ ਬਨਾਰਸ ਵਾਲੇ ਆਦਿ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਕੀਰਤਨ ਕਰਨ ਵਾਲੇ ਰਾਗੀ ਸਿੰਘ ਦੀਆਂ 15 ਚੌਂਕੀਆਂ ਹਨ। ਆਸਾ ਜੀ ਦੀ ਵਾਰ ਵਾਲਾ ਜਥਾ ਇਕ ਚੌਂਕੀ (ਜਿਸ ਦਾ ਸਮਾਂ ਦੋ ਚੌਕੀਆਂ ਬਰਾਬਰ ਹੁੰਦਾ ਹੈ) ਕਰਦਾ ਹੈ। ਬਾਕੀ ਸਤ ਜਥੇ ਦੋ ਦੋ ਚੌਂਕੀਆਂ ਹਰ ਰੋਜ਼ ਕਰਦੇ ਹਨ। ਪੁਰਾਤਨ ਸਮੇਂ ਛੇ ਜਥੇ ਤੇ 11 ਸਮਾਂ ਬਦਲਦਾ ਰਹਿੰਦਾ ਹੈ। ਸਮੇਂ ਦੇ ਬਦਲਣ ਨਾਲ ਰਾਗੀ ਸਿੰਘਾਂ ਦੀ ਡਿਊਟੀਆਂ ਤੇ ਚੌਂਕੀਆਂ ਦੇ ਅਰੰਭ ਤੇ ਸਮਾਪਤੀ ਦਾ ਸਮਾਂ ਬਦਲਦਾ ਰਹਿੰਦਾ ਹੈ। ਸਮੇਂ ਦੇ ਬਦਲਣ ਨਾਲ ਰਾਗੀ ਸਿੰਘਾਂ ਦੀ ਡਿਊਟੀਆਂ ਤੇ ਚੋਂਕੀਆਂ ਦਾ ਸਮਾਂ ਵੀ ਵਧਦਾ, ਘਟਦਾ ਰਹਿੰਦਾ ਹੈ। ਹਰਿਮੰਦਰ ਸਾਹਿਬ ਅੰਦਰ ਸਰਦੀਆਂ ਵਿੱਚ ਘੱਟ ਤੋਂ ਘੱਟ 18 ਘੰਟੇ ਤੇ ਗਰਮੀਆਂ ਵਿੱਚ 21 ਘੰਟੇ ਗੁਰਬਾਣੀ ਦਾ ਅਖੰਡ ਕੀਰਤਨ ਹੁੰਦਾ ਹੈ।

ਡਾ: ਜਸਬੀਰ ਸਿੰਘ ਸਾਬਰ ਅਦੁੱਤੀ ਸੰਗੀਤ ਸੰਮੇਲਨ 1997 ਸਿਮਰਤੀ ਗ੍ਰੰਥ ਵਿੱਚ ਲਿਖਦੇ ਹਨ ਕਿ "ਸ੍ਰੀ ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ ਸੰਗੀਤ ਜਗਤ ਵਿੱਚ ਆਪਣੀ ਵੱਖਰੀ ਸੁਤੰਤਰ ਪਹਿਚਾਣ ਸਥਾਪਤ ਕਰ ਚੁੱਕੀ ਹੈ। ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ ਪ੍ਰਭੂ ਕੀਰਤੀ ਲਈ ਉਪਯੋਗੀ ਸਾਧਨ ਅਥਵਾ ਸੰਚਾਰ ਜੁਗਤ ਹੈ। ਕੀਰਤਨ ਪਰੰਪਰਾ ਦੀ ਇਹ ਵਿਲੱਖਣ ਸੰਚਾਰ ਜੁਗਤ, ਨਿਰਗੁਣ ਉਪਾਸਨਾ ਲਈ ਭਾਸ਼ਾ ਨੂੰ ਰਾਗਮਈ, ਨਾਦਮਈ ਅਤੇ ਲੈਅਮਈ ਰੂਪ ਪ੍ਰਦਾਨ ਕਰਦੀ ਹੈ। ਮਧਕਾਲ ਦੇ ਵਧੇਰੇ ਸੰਤਾਂ ਨੇ ਗੁਰੂ-ਰਸ ਲਈ ਸੰਗੀਤ ਦੀ ਸੰਚਾਰ ਜੁਗਤ ਨੂੰ ਹੀ ਅਪਨਾਇਆ ਪਰ ਉਹ ਇਸ ਧਾਰਮਿਕ ਸੰਚਾਰ-ਜੁਗਤ ਨੂੰ ਸੰਸਥਾਗਤ ਰੂਪ ਨਹੀਂ ਦੇ ਸਕੇ। ਇਸ ਖੇਤਰ ਵਿੱਚ ਪਹਿਲ ਕੀਤੀ ਗੁਰੂ ਨਾਨਕ ਦੇਵ ਜੀ ਨੇ ਗੁਰਮਤਿ ਵਿਲੱਖਣ ਪਰੰਪਰਾ ਸਥਾਪਤ ਕਰਕੇ। ਗੁਰਮਤਿ ਸੰਗੀਤ ਦਾ ਏਹੋ ਨਾਦ ਅੱਜ ਸ੍ਰੀ ਹਰਿਮੰਦਰ ਸਾਹਿਬ ਵਿੱਚ ਬਾਣੀ ਦੀ ਅੰਮ੍ਰਿਤ ਵਰਖਾ ਕਰ ਰਿਹਾ ਹੈ । ਸ੍ਰੀ ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ ਗੁਰੂ ਨਾਨਕ ਦੇਵ ਜੀ ਦੀ "ਗੁਰਮਤਿ ਸੰਗੀਤ" ਪੱਧਤੀ ਦਾ ਹੀ ਅਨੁਸਰਣ ਕਰਦੀ ਹੈ। ਸਿੱਖ ਗੁਰੂ ਸਾਹਿਬਾਨ ਨੇ 'ਗੁਰਮਤਿ ਸੰਗੀਤ' ਨੂੰ "ਸ਼ਬਦ-ਕੀਰਤਨ" ਦੀ ਸੰਗਯਾ ਦੇ ਕੇ ਅਤੇ ਇਸਨੂੰ ਨਵੇਂ ਅਰਥਾਂ ਦੇ ਸੰਦਰਭ ਵਿੱਚ ਰੱਖ ਕੇ ਨਵੇਂ ਮੁਹਾਵਰੇ ਵਿੱਚ ਪੇਸ਼ ਕਰਦਿਆਂ

ਇਸਨੂੰ ਵਿਗਿਆਨਕ ਰੂਪ ਪ੍ਰਦਾਨ ਕੀਤਾ ਹੈ। ਏਹੋ ਕਾਰਨ ਹੈ ਕਿ ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ, ਗੁਰੂ ਨਾਨਕ ਕਾਲ ਤੋਂ ਭਾਈ ਮਰਦਾਨੇ ਦੀ ਰਬਾਬ ਤੋਂ ਨਿਕਲੀ ਮਿੱਠੀ ਸੁਰ ਅਤੇ ਇਲਾਹੀ ਬਾਣੀ ਨਾਲ ਆਰੰਭ ਹੋਏ ਕੀਰਤਨ ਦਾ ਹੀ ਪਸਾਰ ਹੈ। ਭਾਈ ਮਰਦਾਨੇ ਦੇ ਹੀ ਰਬਾਬੀ ਸ਼ਿਸ਼ ਭਾਈ ਬਾਦੂ ਤੇ ਦਾਦੂ, ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿੱਚ ਕੀਰਤਨ ਰਾਹੀਂ ਬਾਣੀ ਸੰਦੇਸ਼ ਸੰਚਾਰਦੇ ਰਹੇ। ਇਨ੍ਹਾਂ ਦੇ ਹੀ ਸਪੁੱਤਰ ਭਾਈ ਸਤਾ ਤੇ ਬਲਵੰਡ ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿੱਚ ਕੀਰਤਨ ਕਰਦੇ ਰਹੇ। ਬੇਸ਼ਕ ਇਕ ਵਾਰ ਇਹ ਦੋਵੇਂ ਥੋੜ੍ਹੇ ਪੈਸੇ ਮਿਲਣ ਕਾਰਨ ਗੁਰੂ ਜੀ ਨਾਲ ਰੁਸ ਗਏ ਸਨ ਪਰ ਮੁਆਫ਼ੀ ਮਿਲਣ 'ਤੇ ਇਹ ਫੇਰ ਗੁਰ-ਦਰਬਾਰ ਵਿੱਚ ਆ ਗਏ ਅਤੇ ਗੁਰ-ਉਸਤਤਿ ਹਿਤ "ਰਾਮਕਲੀ ਦੀ ਵਾਰ" ਉਚਾਰਨ ਕੀਤੀ। ਹਰਿਮੰਦਰ ਸਾਹਿਬ ਦੀ ਹਜ਼ੂਰੀ ਵਿੱਚ ਕੀਰਤਨ ਕਰਨ ਵਾਲਾ ਪਹਿਲਾ ਰਬਾਬੀ ਜਥਾ, ਭਾਈ ਸਤਾ ਅਤੇ ਬਲਵੰਡ ਦਾ ਹੀ ਸੀ। ਏਥੋਂ ਦੇ ਕੀਰਤਨ ਸੰਚਾਰ ਰੂਪ, ਸੰਚਾਰ ਸੁਭਾਅ, ਸੰਚਾਰ ਪ੍ਰਭਾਵ ਅਤੇ ਸੰਚਾਰ ਮੰਤਵ, ਬ੍ਰਹਮ ਕੇਂਦਰਤ ਹੈ। ਇਹ ਆਤਮਾ ਨੂੰ ਪ੍ਰਮਾਤਮਾ ਨਾਲ ਜੋੜਨ ਦਾ ਸਾਧਨ ਹੈ। ਇਹ ਕੀਰਤਨ ਦਾ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ 'ਧੁਰ ਕੀ ਬਾਣੀ' ਦੇ ਗੂਹਜ ਅਰਥ ਭਾਵ ਪ੍ਰਗਟਾਉਣਾ ਹੀ ਹੈ।

ਸ੍ਰੀ ਹਰਿਮੰਦਰ ਸਾਹਿਬ ਦਾ ਗਾਵਣਹਾਰਾ (ਰਾਗੀ) ਨਾ ਸ਼ਬਦ ਭੇਟ ਦੀ ਅਰਦਾਸ ਕਰ ਸਕਦਾ ਹੈ ਨਾ ਵਿਆਖਿਆ ਅਤੇ ਨਾ ਹੀ ਸਟੇਜਾਂ ਵਾਂਗ ਕੋਈ ਸੂਚਨਾ ਹੀ ਦੇ ਸਕਦਾ ਹੈ। ਏਥੇ ਗੁਰਬਾਣੀ ਕੀਰਤਨ, ਅਰਦਾਸ ਅਤੇ ਮਹਾਂਵਾਕ ਤੋਂ ਛੁੱਟ ਕਿਸੇ ਪ੍ਰਕਾਰ ਦਾ ਬਚਨ-ਬਿਲਾਸ ਨਹੀਂ ਕੀਤਾ ਜਾ ਸਕਦਾ। ਏਥੋ ਤਕ ਕਿ ਅਰਦਾਸ ਉਪਰੰਤ "ਆਗਿਆ ਭਈ ਅਕਾਲ ਕੀ...." ਵਾਲਾ ਦੋਹਰਾ ਅਤੇ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦਾ ਜੈਕਾਰਾ ਛੱਡਣ ਦੀ ਵੀ ਪਰੰਪਰਾ ਨਹੀਂ।

ਸ੍ਰੀ ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ ਨੂੰ ਹਲਤ ਸੁਖ (Temporal Happiness), ਪਲਤ ਸੁਖ (Spiritual Ecstasy) ਅਤੇ ਅਧਿਆਤਮਕ ਅਨੰਦ ਪ੍ਰਦਾਨ ਕਰਨ ਵਾਲੀ ਹੈ ਭਾਵ ਸਤ, ਚਿਤ, ਅਨੰਦ ਦੀ ਪ੍ਰਤੀਕ ਹੈ। ਇਹ ਕੀਰਤਨ ਪਰੰਪਰਾ ਸੰਗੀਤ ਦੇ ਤਕਨੀਕੀ ਪੱਖ ਨਾਲੋਂ ਸ਼ਬਦ ਦੇ ਭਾਵ-ਅਰਥ ਅਤੇ ਦਾਰਸ਼ਨਿਕ ਮੰਤਰ ਦੇ ਪ੍ਰਗਟਾਉ ਨੂੰ ਪ੍ਰਬਲਤਾ ਦੇਣ ਵਾਲੀ ਹੈ। ਇਸ ਕੀਰਤਨ ਪਰੰਪਰਾ ਅਧੀਨ ਰਾਗ ਚੋਣ, ਵਿਸ਼ੇ ਦੇ ਪ੍ਰਗਟਾਉ ਅਨੁਕੂਲ ਕੀਤੀ ਜਾਂਦੀ ਹੈ। ਭਾਵੇਂ ਅਜੋਕੇ ਵਧੇਰੇ ਕੀਰਤਨੀਏ ਇਸ ਦੀ ਪਾਲਣਾ ਸੁਚੇਤ ਰੂਪ ਵਿੱਚ ਨਹੀਂ ਕਰ ਰਹੇ। ਇਸ ਕੀਰਤਨ ਪਰੰਪਰਾ ਅਧੀਨ ਕੀਰਤਨਕਾਰ ਨੂੰ ਇਕੋ ਸਮੇਂ ਦਰਸ਼ਨਕਾਰ, ਸੰਗੀਤਕਾਰ ਅਤੇ ਇਤਿਹਾਸਕਾਰ ਹੋਣਾ ਲੋੜੀਦਾ ਹੈ ਤਾਂ ਜੋ ਉਹ ਸ਼ਬਦ ਦਾ ਭਾਵ-ਸੰਵਾਰ ਉਸੇ ਪਰਿਪੇਖ ਵਿੱਚ ਕਰ ਸਕੇ ਜਿਸ ਵਿੱਚ ਉਸ ਦੀ ਪ੍ਰਾਸੰਗਿਕਤਾ ਉਜਾਗਰ ਹੋਵੇ। ਇਸ ਮੰਤਵ-ਕਾਰਜ ਸਿਧੀ ਲਈ, ਕੀਰਤਨਕਾਰ ਵਿੱਚ ਨਿਮਰਤਾ ਅਤੇ ਦਇਆ ਵਰਗੇ ਸ਼ੁਭ ਗੁਣ ਹੋਣੇ ਚਾਹੀਦੇ ਹਨ। ਇਸ ਪੱਖੋਂ ਭਾਈ ਮੁਨਸ਼ਾ ਸਿੰਘ ਦੀ ਮਿਸਾਲ ਸਨਮੁਖ ਰੱਖਣੀ ਚਾਹੀਦੀ ਹੈ। ਪਰ ਅਜੋਕੇ

ਕੀਰਤਨਕਾਰ ਇਨ੍ਹਾਂ ਸਭ ਗੁਣਾਂ ਦੀ ਘਟ ਹੀ ਪਾਲਣਾ ਕਰ ਰਹੇ ਹਨ। ਸ੍ਰੀ ਹਰਿਮੰਦਰ ਸਾਹਿਬ ਦੀ ਇਹ ਵਿਲੱਖਣ ਕੀਰਤਨ ਪਰੰਪਰਾ, ਪ੍ਰਭੂ ਨਾਲੋਂ ਵਿਛੜੀਆ ਰੂਹਾਂ ਨੂੰ ਮੇਲਣ ਤੇ ਟੁਟੀਆਂ ਸੁਰਤਾਂ ਨੂੰ ਜੋੜਨ ਅਤੇ ਮਾਨਵ ਮਨ ਨੂੰ ਸੰਸਾਰਿਕ-ਮੰਡਲ ਨਾਲੋਂ ਤੋੜ ਅਧਿਆਤਮਕ ਮੰਡਲ ਨਾਲ ਜੋੜਨ ਦਾ ਉਤਮ ਸਾਧਨ ਹੈ। ਇਸ ਪਰੰਪਰਾ ਨੇ ਨਾ ਕੇਵਲ ਭਾਰਤੀ ਸੰਗੀਤ ਦੀਆਂ ਮੁੱਢਲੀਆਂ ਤੇ ਸੰਸਕ੍ਰਿਤਕ ਪਰੰਪਰਾਵਾਂ ਨੂੰ ਹੀ ਜ਼ਿੰਦਾ ਰਖਿਆ ਸਗੋਂ ਇਸ ਦੀਆਂ ਗਾਇਨ ਤੇ ਵਾਦਕ-ਸ਼ੈਲੀਆਂ ਵਿੱਚ ਸੁਚਾਰੂ ਤਰਸੀਮਾਂ ਕਰਦਿਆਂ ਇਸ ਦੇ ਭਾਵ-ਸੰਚਾਰ ਨੂੰ ਬ੍ਰਹਮ ਕੇਂਦਰਿਤ ਬਣਾ ਕੇ 'ਗੁਰਮਤਿ ਸੰਗੀਤ' ਦੀ ਇਕ ਨਿਵੇਕਲੀ ਤੇ ਮੌਲਿਕ ਧਰਤੀ ਦੀ ਸਿਰਜਨਾ ਕੀਤੀ ਹੈ"।

ਪਰ ਬਹੁਤ ਹੀ ਦੁੱਖ ਨਾਲ ਲਿਖਣਾ ਪੈ ਰਿਹਾ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਦੀ ਵਿੱਲਖਣ ਕੀਰਤਨ ਪਰੰਪਰਾ ਦਿਨ ਬ-ਦਿਨ ਤਿੜਕ ਰਹੀ ਹੈ। ਰਾਗੀ ਮਾਇਆ ਮੁਖੀ ਹੋ ਰਹੇ ਹਨ। ਇਸ ਬੁਨਿਆਦੀ ਅਮੀਰ ਪਰੰਪਰਾ ਨੂੰ ਵਿਕਸਤ ਤੇ ਸੁਰਜੀਤ ਰੱਖਣਾ ਸਮੇਂ ਦੀ ਲੋੜ ਹੈ। ਇਹ ਤਦ ਹੀ ਸੰਭਵ ਹੋਵੇਗਾ ਜੇ ਰਾਗੀਆਂ ਦਾ ਸਤਿਕਾਰ ਹੋਵੇਗਾ। ਰਾਗੀਆਂ ਨੂੰ ਉਚ ਆਚਰਨ ਵਾਲੇ ਤੇ ਸੰਤੋਖੀ ਹੋਣਾ ਪਵੇਗਾ ਤਾਂ ਹੀ ਸ੍ਰੀ ਹਰਿਮੰਦਰ ਸਾਹਿਬ ਦੀ ਕੀਰਤਨ ਪਰੰਪਰਾ ਅਨਹਦ ਨਾਦ ਦੀਆਂ ਧੁਨਾਂ ਗੁੰਜਾਏਗੀ।

ਸਿੱਖ ਧਰਮ ਵਿੱਚ ਸ਼ਬਦ ਕੀਰਤਨ ਦੀ ਵਡੇਰੀ ਤੇ ਵਿਸ਼ਾਲ ਪਰੰਪਰਾ ਦਾ ਸਦੀਆਂ ਤੋਂ ਗੁਰੂ ਘਰ ਵਿੱਚ ਕੀਰਤਨ ਦਾ ਅਖੁਟ ਪ੍ਰਵਾਹ ਚਲ ਰਿਹਾ ਹੈ। ਜਿਸ ਦਾ ਆਰੰਭ ਗੁਰੂ ਨਾਨਕ ਦੇਵ ਜੀ ਦੁਆਰਾ ਭਾਈ ਮਰਦਾਨਾ ਦੇ ਰਬਾਬ ਦੀ ਇਲਾਹੀ ਝਨਕਾਰ ਵਿੱਚ ਹੋਇਆ। ਗੁਰੂ ਗ੍ਰੰਥ ਸਾਹਿਬ ਦੇ ਗੁਰੂ ਸਰੂਪ ਤੋਂ ਪ੍ਰਤੱਖ ਹੈ ਕਿ ਸਮੂਹ ਗੁਰੂ ਸਾਹਿਬਾਨ ਨੇ ਰਾਗਬਧ ਬਾਣੀ ਦਾ ਉਚਾਰਣ ਕੀਤਾ। ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਮੁੱਚੀ ਬਾਣੀ ਨੂੰ ਮੁੱਖ 31 ਰਾਗਾਂ ਅਧੀਨ ਅੰਕਿਤ ਕੀਤਾ ਗਿਆ ਹੈ। ਗੁਰੂ ਘਰ ਵਿੱਚ ਪ੍ਰਚਲਿਤ ਰਾਗਾਂ, ਗਾਇਨ ਸ਼ੈਲੀਆਂ ਤੇ ਸਾਜ਼ਾਂ ਦਾ ਇਕ ਵੱਡਾ ਪਸਾਰਾ ਹੈ ਜਿਸ ਨੇ ਸਿੱਖ ਧਰਮ ਦੀ ਇਸ ਸੰਗੀਤ ਪਰੰਪਰਾ ਨੂੰ ਮੌਲਿਕ ਰੂਪ ਵਿੱਚ ਉਜਾਗਰ ਕੀਤਾ ਹੈ। ਸਦੀਆਂ ਤੋਂ ਪ੍ਰਚਲਿਤ ਗੁਰਮਤਿ ਸੰਗੀਤ ਦੀ ਇਸ ਪਰੰਪਰਾ ਨੂੰ ਵਿਕਾਸ-ਕ੍ਰਮ ਵਿੱਚ ਵੇਖੀਏ ਤਾਂ ਵਰਤਮਾਨ ਸਮੇਂ ਅਨੇਕ ਰਾਗ ਪ੍ਰਕਾਰ, ਤੰਤੀ ਸਾਜ਼ ਅਲੋਪ ਹੋ ਚੁੱਕੇ ਹਨ, ਫਿਰ ਵੀ ਗੁਰੂ ਬਖਸ਼ਿਸ਼ ਦੁਆਰਾ ਵਰੋਸਾਏ ਕੁਝ ਕੀਰਤਨਕਾਰ ਤੇ ਸੰਗੀਤਕਾਰ ਆਪਣੇ ਵਿਰਸੇ ਦੀ ਪਛਾਣ ਲਈ ਨਿਰੰਤਰ ਰੂਪ ਵਿੱਚ ਕਾਰਜਸ਼ੀਲ ਹਨ। ਅਜਿਹਾ ਹੀ ਇਕ ਮਹਾਨ ਕਾਰਜ਼ ਡਾ: ਗੁਰਨਾਮ ਸਿੰਘ ਨੇ ਆਪਣੇ ਨਿੱਜੀ ਉਦਮਾਂ ਦੁਆਰਾ ਸੰਪੂਰਨ ਕੀਤਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਦਰਜ 31 ਮੁੱਖ ਰਾਗਾਂ ਵਿੱਚ ਅਤੇ 31 ਰਾਗ ਪ੍ਰਕਾਰਾਂ ਦਾ ਭਾਈ ਬਲਬੀਰ ਸਿੰਘ ਵਰਗੇ ਕੁਝ ਕੀਰਤਨੀਕਾਰਾਂ ਨੇ 31 ਰਾਗਾਂ ਅਤੇ ਕੁਝ ਸੰਗੀਤ ਸੰਮੇਲਨਾ ਵਿੱਚ ਰਾਗ ਪ੍ਰਕਾਰਾਂ ਦਾ ਗਾਇਨ ਕੀਤਾ ਪਰ ਗੁਰੂ ਗ੍ਰੰਥ ਸਾਹਿਬ ਵਿੱਚ ਦਰਸਾਏ ਗਏ ਰਾਗ, ਰਾਗ ਪ੍ਰਕਾਰ, ਰਹਾਉ, ਅੰਕ ਆਦਿ 'ਤੇ ਅਧਾਰਤ ਤੰਤੀ ਸਾਜ਼ਾਂ ਦੀ ਗੁਰ ਸ਼ਬਦ ਕੀਰਤਨ ਮਰਿਆਦਾ ਅਨੁਸਾਰ ਪ੍ਰਮਾਣਿਕ ਤੇ ਟਕਸਾਲੀ ਗਾਇਨ ਸੰਭਵ ਨਹੀਂ ਸੀ ਹੋ ਸਕਿਆ। ਨਾ ਹੀ ਕਿਸੇ ਵਿਅਕਤੀ ਨੇ ਵਿਸ਼ਵ

ਸੰਗੀਤ ਵਿੱਚ ਇਨ੍ਹਾਂ ਰਾਗਾਂ ਤੇ ਰਾਗ ਪ੍ਰਕਾਰਾਂ ਦੇ ਮਿਆਰੀ ਸਰੂਪ ਨੂੰ ਗੁਰਮਤਿ ਸੰਗੀਤ ਦੇ ਮੌਲਿਕ ਰੰਗ ਵਿੱਚ ਸੀਮਾਬੱਧ ਕਰਨ ਦੀ ਕੋਸ਼ਿਸ਼ ਕੀਤੀ। ਉਪਰੋਕਤ ਮਨੋਰਥ ਦੀ ਪੂਰਤੀ ਲਈ ਡਾ: ਗੁਰਨਾਮ ਸਿੰਘ ਨੇ ਗੁਰੂ ਸਾਹਿਬ ਦੇ 31 ਮੁੱਖ ਰਾਗਾਂ ਤੇ 31 ਰਾਗ ਪ੍ਰਕਾਰਾਂ (ਭਾਵ ਕੁਲ 62 ਰਾਗਾਂ) ਵਿੱਚ ਸ਼ਬਦਾਂ ਦੀਆਂ ਰਚਨਾਵਾਂ ਤਿਆਰ ਕੀਤੀਆਂ ਅਤੇ ਕਈ ਵਰਿਆਂ ਦੀ ਮਿਹਨਤ ਤੋਂ ਬਾਅਦ ਆਪਣੇ ਨਿੱਜੀ ਖਰਚੇ 'ਤੇ ਨਿੱਜੀ ਸਾਧਨਾਂ ਦੁਆਰਾ ਸਟੂਡੀਓ ਰਿਕਾਰਡਿੰਗ ਕਰਵਾਈ। ਪਾਪੂਲਰ ਕਿਸਮ ਦਾ ਕੀਰਤਨ ਰਿਕਾਰਡ ਕਰ ਰਹੀਆਂ ਕਰਮਸ਼ੀਅਲ ਰਿਕਾਰਡਿੰਗ ਕੰਪਨੀਆਂ ਨੂੰ ਇਹ ਰਿਕਾਰਡਿੰਗ ਪਰੋਡਕਸ਼ਨ ਹਿੱਤ ਦੇਣਾ, ਆਪਣੇ ਆਪ ਵਿੱਚ ਇਕ ਵੱਡੀ ਚੁਣੌਤੀ ਸੀ। ਵਰ੍ਹਿਆਂ ਬੱਧੀਸਹਿਜ, ਸਮਰਪਣ, ਸ਼ਰਧਾ ਤੇ ਸ਼ਬਦ ਪ੍ਰਧਾਨ ਰੂਪ ਵਿੱਚ ਗਾਉਣ ਦੀ ਸਫਲ ਕੋਸ਼ਿਸ਼ ਕੀਤੀ ਹੈ। ਵਿਸ਼ਵ ਪੱਧਰ ਉਤੇ ਵੱਖ-ਵੱਖ ਕੀਰਤਨਕਾਰਾਂ ਦੇ ਗਾਇਨ ਅੰਦਾਜ਼ ਨੂੰ ਸਮੁੱਚੇ ਰੂਪ ਵਿੱਚ ਪੇਸ਼ ਕਰਨ ਲਈ ਸੰਗੀਤ ਰਚਨਾਵਾਂ ਤਿਆਰ ਕੀਤੀਆਂ ਗਈਆਂ ਹਨ ਤਾਂ ਜੋ ਵਿਸ਼ਵ ਸੰਗੀਤ ਅਤੇ ਗੁਰਮਤਿ ਸੰਗੀਤ ਦੇ ਮੌਲਿਕ ਰੰਗ ਵੱਖ ਹੋ ਸਕਣ।

ਵਿਸ਼ਵ ਪੱਧਰ ਉਤੇ ਗੁਰਮਤਿ ਸੰਗੀਤ ਦੇ ਸਿਖਾਂਦਰੂ ਵਿਦਿਆਰਥੀਆਂ ਲਈ ਇਹ ਕਾਰਜ ਅਤਿ ਲਾਹੇਵੰਦ ਹੈ। ਗੁਰਮਤਿ ਸੰਗੀਤ ਉਤੇ ਖੋਜ ਕਰ ਰਹੇ ਵਿਅਕਤੀਆਂ ਲਈ ਗੁਰੂ ਗ੍ਰੰਥ ਸਾਹਿਬ ਦੇ ਦੁਰਲਭ ਤੇ ਕਠਿਨ ਰਾਗਾਂ ਦਾ ਗਾਇਨ ਪ੍ਰਾਪਤ ਹੋਣਾ ਵਿਸ਼ੇਸ਼ ਤੌਰ 'ਤੇ ਲਾਭਕਾਰੀ ਸਿੱਧ ਹੋਵੇਗਾ। ਇਹ ਕਾਰਜ ਕੀਰਤਨਕਾਰਾਂ ਲਈ ਇਕ ਵੱਡੀ ਚੁਣੌਤੀ ਹੈ। ਜੋ ਕੀਰਤਨੀਏ ਰਾਗ ਨੂੰ ਔਖੇ ਕਲਾਸੀਕਲ ਰੂਪ ਵਿੱਚ ਉਧਾਰਨ ਹਿਤ ਪੇਸ਼ ਕੀਤਾ ਗਿਆ ਹੈ। ਕੁਝ ਸੰਗੀਤ ਵਿਦਵਾਨ ਇਹ ਭਰਮ ਦਰਸਾ ਰਹੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪੂਰਨ ਰਾਗ ਗਾਏ ਨਹੀਂ ਜਾ ਸਕਦੇ ਪਰ ਕੁਝ ਰਾਗੀ ਸਿੰਘਾ 'ਨੇ ਕੀਰਤਨ ਰਾਗਾਂ ਦਾ ਗਾਇਨ ਸਹਿਜੇ ਹੀ ਕੀਤਾ ਹੈ। ਅਜਿਹਾ ਮਹੱਤਵਪੂਰਨ ਯਤਨ ਜਵੱਦੀ ਟਕਸਾਲ ਵੱਲੋਂ ਵੀ ਸੰਤ ਬਾਬਾ ਸੁੱਚਾ ਸਿੰਘ ਦੀ ਅਗਵਾਈ ਹੇਠ ਵੱਖ-ਵੱਖ ਰਾਗੀਆਂ ਦੁਆਰਾ ਕੀਤਾ ਗਿਆ।

ਗੁਰਮਤਿ ਸੰਗੀਤ ਦੇ ਗਿਆਤਾ ਪ੍ਰੋ: ਕਰਤਾਰ ਸਿੰਘ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚਲਾਈ ਜਾ ਰਹੀ ਕੀਰਤਨ ਸੰਗੀਤ ਅਕੈਡਮੀ ਅਨੰਦਪੁਰ ਸਾਹਿਬ ਦੇ ਪ੍ਰਿੰ: ਡਾਇਰੈਕਟਰ ਹਨ ਅੱਜ ਤੰਤੀ ਸਾਜ਼ਾਂ ਨਾਲ ਹੀ ਕੀਰਤਨ ਦੀ ਸੇਵਾ ਕਰਦੇ ਤੇ ਸਿਖਲਾਈ ਦੇ ਰਹੇ ਹਨ। ਗੁਰਮਤਿ ਸੰਗੀਤ ਦੇ (ਰਬਾਬੀ) ਭਾਈ ਮਰਦਾਨਾ, ਰਾਗੀ ਭਾਈ ਹੀਰਾ ਸਿੰਘ, ਭਾਈ ਸਮੁੰਦ ਸਿੰਘ, ਭਾਈ ਸ਼ਾਮ ਸਿੰਘ, ਭਾਈ ਸੰਤਾ ਸਿੰਘ, ਭਾਈ ਗੋਪਾਲ ਸਿੰਘ, ਭਾਈ ਦਿਲਬਾਗ ਸਿੰਘ, ਭਾਈ ਗੁਲਬਾਗ ਸਿੰਘ, ਭਾਈ ਬਲਬੀਰ ਸਿੰਘ, ਭਾਈ ਗੁਰਮੇਜ ਸਿੰਘ, ਭਾਈ ਗੁਰਮੇਲ ਸਿੰਘ, ਭਾਈ ਅਮਰੀਕ ਸਿੰਘ ਜ਼ਖਮੀ, ਭਾਈ ਨਿਰਮਲ ਸਿੰਘ ਖਾਲਸਾ ਆਦਿ ਦੇ ਨਾਵਾਂ ਤੋਂ ਕੌਣ ਜਾਣੂੰ ਨਹੀਂ ਹੈ।

ਸਾਨੂੰ ਪੂਰਨ ਰੂਪ ਵਿੱਚ ਸੁਚੇਤ ਹੋਣਾ ਪਵੇਗਾ। ਸਾਨੂੰ ਗੁਰਮਤਿ ਸੰਗੀਤ ਦੇ ਪਰੰਪਰਾਗਤ ਸਰੂਪ ਨੂੰ ਸਿਧਾਂਤਕ ਤੇ ਕ੍ਰਿਆਤਮਿਕ ਰੂਪ ਵਿੱਚ ਆਪਣੇ ਚੇਤਨ ਅਵਚੇਤਨ

ਵਿੱਚ ਉਜਾਗਰ ਕਰਨ ਦੀ ਲੋੜ ਹੈ। ਗੁਰਮਤਿ ਸੰਗੀਤ ਦੀ ਪਹਿਚਾਣ ਸਬੰਧੀ ਵਰਤਮਾਨ ਸਮੇਂ ਸਿਧਾਂਤਕ ਤੇ ਕ੍ਰਿਆਤਮਿਕ ਰੂਪ ਵਿੱਚ ਹੋਣ ਵਾਲੀਆਂ ਉਪਲਬਧੀਆਂ ਅਤੇ ਇਹਨਾਂ ਤੋਂ ਉਪਜਣ ਵਾਲੇ ਗੁਣਾਤਮਕ ਸਿੱਟੇ ਕੇਵਲ ਸਾਡੇ ਅੱਜ ਦੀ ਪ੍ਰਾਪਤੀ ਨਹੀਂ ਸਗੋਂ ਇਸ ਪਰੰਪਰਾ ਦੇ ਵਰਤਮਾਨ ਸਥਾਪਿਤ ਸਰੂਪ ਦੇ ਨਿਰਮਾਣ ਵਿੱਚ ਪੰਜ ਸਦੀਆਂ, ਦਸ ਗੁਰੂ ਸਾਹਿਬਾਨ, ਮਧਕਾਲੀਨ ਅਧਿਆਤਮਕ ਚੇਤਨਾ ਦੇ ਪ੍ਰਤੀਨਿਧ ਸੰਤ, ਭਗਤ, ਮਹਾਨ ਕੀਰਤਨੀਏ ਅਤੇ ਸਿੱਖ ਸੰਗਤਾਂ ਦਾ ਵਿਸ਼ੇਸ਼ ਯੋਗਦਾਨ ਹੈ। ਸਾਨੂੰ ਗੁਰਮਤਿ ਸੰਗੀਤ ਦੇ ਪ੍ਰਸਤੁਤੀ ਵਿਧਾਨ ਉਤੇ ਸੁਚੇਤ ਰੂਪ ਵਿੱਚ ਪਹਿਰਾ ਦੇਣਾ ਪਵੇਗਾ ਤਾਂ ਹੀ ਅਸੀਂ ਪਿਓ ਦਾਦੇ ਦੇ ਇਸ ਅਖੁੱਟ ਖਜ਼ਾਨੇ ਤੇ ਮਹਾਨ ਅਦੁੱਤੀ ਵਿਰਸੇ ਦੇ ਸਹੀ ਮੁੱਲਾਂ ਦੀ ਪਛਾਣ ਕਰਦਿਆਂ ਮਾਣ-ਮੱਤੇ ਮਹਿਸੂਸ ਕਰ ਸਕਾਂਗੇ।



---

*ਹਵਾਲੇ*

*੧. 'ਮਹਾਨ ਕੋਸ਼' ਕਰਤਾ ਭਾਈ ਕਾਨ੍ਹ ਸਿੰਘ ਨਾਭਾ ।*

*੨. ਡਾ: ਜਸਬੀਰ ਸਿੰਘ, ਅਦੁੱਤੀ ਸੰਗੀਤ ਸੰਮੇਲਨ ੧੯੯੭ ਸਿਮਰਤੀ ਗ੍ਰੰਥ ਪੰਨਾ ੭੪-੭੫*

*੩. ਸਿੰਘ ਸਾਹਿਬ ਗਿ: ਕ੍ਰਿਪਾਲ ਸਿੰਘ ਦੀ ਪੁਸਤਕ 'ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ,' ਪੰਨਾ ੨੨੯*

*੪. ਗੁਰਦੁਆਰਾ ਗਜਟ ਸਤੰਬਰ ੧੯੯੯*

*੫. ਪ੍ਰਿੰ : ਨਰਿੰਦਰ ਸਿੰਘ ਸੋਚ ਲੇਖ ਬਾਣੀ ਤੇ ਸੰਗੀਤ, ਗੁਰਮਤਿ ਪ੍ਰਕਾਸ਼ ੧੯੯੧, ਪੰਨਾ ੯*

# ਗੁਣ ਗੋਵਿੰਦ ਗਾਵਹੁ ਸਭ ਹਰਿਜਨ ਰਾਗ ਰਤਨ ਰਸਨਾ ਆਲਾਪ

*ਡਾ. ਜਸਵਿੰਦਰ ਕੌਰ ਮਾਹਲ*☆

'ਰਾਗ' ਸ਼ਬਦ ਨੂੰ ਬਾਣੀ ਬਿਉਰਾ ਵਿੱਚ ਇਸ ਤਰ੍ਹਾਂ ਸਪੱਸ਼ਟ ਕੀਤਾ ਹੈ:

*ਧੁਨਿ ਵਿਸ਼ੇਸ਼ ਸੂਰ ਵਰਣ ਸੋ ਹੋਇ ਬਿਭੂਖਤ ਦੇਹ ॥*
*ਜਨ ਮਨ ਕੋ ਮੋਹਤ ਕਰੈ ਵਹੈ ਰਾਸ ਰਸ ਗ੍ਰੇਹ ॥*

ਭਾਵ ਵੀਣ ਜਾਂ ਗਲ਼ੇ ਤੋਂ ਸੱਤ ਸੁਰਾਂ ਸਮੇਤ ਅਤੇ ਸਥਾਈ ਸੱਤਾਂ ਸੁਰਾਂ ਦੇ ਚਾਰੇ ਵਰਨ ਅਲੰਕਾਰ ਜਿਸ ਵਿੱਚ ਸ਼ਾਮਲ ਹੋਣ ਅਤੇ ਸੁਣਨ ਵਾਲਿਆਂ ਦਾ ਮਨ ਮੋਹੇ, ਉਸ ਨੂੰ ਰਾਗ ਕਹਿੰਦੇ ਹਨ। ਸਵਰ ਅਤੇ ਲੈਅ ਦੀ ਵਿਸ਼ੇਸ਼ ਅਤੇ ਨਿਯਮਬੱਧ ਢੰਗ ਨਾਲ ਗਾਈ ਜਾਣ ਵਾਲੀ ਰਚਨਾ ਦਾ ਨਾਂ ਹੀ ਰਾਗ ਹੈ। ਰਾਗ ਸ਼ਬਦ ਦਾ ਪ੍ਰਯੋਗ ਸਭ ਤੋਂ ਪਹਿਲਾਂ ਮਤੰਗ ਰਿਸ਼ੀ ਨੇ ਆਪਣੇ ਗ੍ਰੰਥ 'ਬ੍ਰਿਹਾਦੇਸੀ' ਵਿੱਚ ਕੀਤਾ ਮੰਨਿਆ ਜਾਂਦਾ ਹੈ।

ਸ਼ਬਦ 'ਰਾਗ' ਦੀ ਉਤਪਤੀ 'ਰੰਗ' ਧਾਤੂ ਤੋਂ ਹੋਈ ਮੰਨੀ ਜਾਂਦੀ ਹੈ। ਜਿਸ ਦਾ ਅਰਥ ਰੰਗੇ ਜਾਣਾ, ਲਾਧ ਹੋ ਜਾਣਾ, ਜਾਂ ਭਾਵਾਂ ਦੇ ਆਵੇਸ਼ ਵਿੱਚ ਮਗਨ ਹੋ ਜਾਣਾ। ਗੁਰਮਤਿ ਵਿੱਚ ਰਾਗ ਭਾਵ ਸੁਰ-ਤਾਲ ਤੋਂ ਲੈਅ ਰਾਹੀਂ ਪ੍ਰਮਾਤਮਾ ਦਾ ਗੁਣ ਗਾਇਨ ਕਰਨ ਨੂੰ ਕੀਰਤਨ ਦਾ ਨਾਮ ਦਿੱਤਾ ਹੈ ਜਿਵੇਂ :

*ਕੀਰਤਨ ਨਾਮ ਸਿਮਰਤ ਰਹਉ ॥*

ਗੁਰਮਤਿ ਵਿੱਚ ਰਾਗ ਅਤੇ ਕੀਰਤਨ ਬਾਰੇ ਵੱਖਰੇ-ਵੱਖਰੇ ਸ਼ਬਦ ਜਾਂ ਵਿਚਾਰ ਨਹੀਂ ਸਗੋਂ ਦੋਵੇਂ ਇਕ ਸਮਾਨ ਹੀ ਸਵੀਕਾਰੇ ਗਏ ਹਨ :

*ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ ॥*

ਅੰਗ ੮੨੧

ਸੰਸਾਰ ਦੇ ਧਾਰਮਿਕ ਗ੍ਰੰਥਾਂ ਨੂੰ ਧਿਆਨ ਗੋਚਰਾ ਕਰੀਏ ਤਾਂ ਸਭ ਤੋਂ ਪੁਰਾਤਨ ਗ੍ਰੰਥ ਚਾਰ ਵੇਦਾਂ ਵਿਚੋਂ ਰਿਗਵੇਦ ਹੈ ਪ੍ਰੰਤੂ ਇਨ੍ਹਾਂ ਵੇਦਾਂ ਵਿੱਚ ਕਿਸੇ ਦੀ ਵੀ ਰਚਨਾ ਰਾਗਾਂ ਵਿੱਚ ਨਹੀਂ ਹੋਈ। ਬੋਧੀ ਗ੍ਰੰਥ 'ਤ੍ਰਿਪਿਟਕ' ਵੀ ਰਾਗਬੱਧ ਨਹੀਂ ਹੈ। ਰਾਮਾਇਣ ਗ੍ਰੰਥ ਦੀ ਕਥਾ ਭਾਵੇਂ ਗਾ ਕੇ ਕਰਦੇ ਹਨ ਪ੍ਰੰਤੂ ਸ਼ਬਦਾਂ ਤੇ ਰਾਗਾਂ ਦਾ ਮੇਲ ਕਿਤੇ ਵੀ ਨਜ਼ਰੀਂ ਨਹੀਂ ਪੈਂਦਾ। ਸਾਮੀ ਧਰਮ ਗ੍ਰੰਥ ਜਿਵੇਂ ਕੁਰਾਨ, ਤੌਰੇਤ, ਜੰਬੂਰ, ਇੰਜੀਲ, ਅਵੇਸ਼ਤਾ ਆਦਿਕ ਵੀ ਰਾਗ-ਬੱਧ ਨਹੀਂ। ਪ੍ਰੰਤੂ ਫੇਰ ਵੀ ਇਨ੍ਹਾਂ ਦੇ ਅਧਿਐਨ ਤੋਂ ਇਹ ਪਤਾ ਲੱਗਦਾ ਹੈ ਕਿ ਉਸ ਸਮੇਂ ਤੋਂ ਹੀ ਅਧਿਆਤਮਕ ਮਾਰਗ ਉਤੇ ਚੱਲਣ ਦੇ ਸਾਧਨਾਂ ਵਿੱਚ ਰਾਗ ਨੂੰ ਮਹੱਤਵਪੂਰਨ ਸਥਾਨ ਪ੍ਰਾਪਤ ਸੀ। ਜਿਵੇਂ ਕਿ, ਭਾਵੇਂ ਇਸਲਾਮ ਵਿੱਚ ਰਾਗ ਦੀ ਮਨਾਹੀ ਸੀ ਪਰ ਬਾਬਾ ਫ਼ਰੀਦ

*ਪ੍ਰਿੰਸੀਪਲ, ਭਾਈ ਵੀਰ ਸਿੰਘ ਗੁਰਮਤਿ ਵਿਦਿਆਲਾ, ਅੰਮ੍ਰਿਤਸਰ।*

ਜੀ ਜੋ ਕਿ ਸੂਫ਼ੀ ਸੰਤ ਹੋਏ ਹਨ, ਨੇ ਆਪਣੇ ਰੱਬੀ ਕਲਾਮਾਂ ਨੂੰ ਰਾਗਮਈ ਗਾਇਆ ਤੇ ਕਲਮਬੱਧ ਵੀ ਕੀਤਾ। ਭਾਵ ਰਾਗਾਂ ਬਾਰੇ ਖਿਆਲ ਕਾਫ਼ੀ ਪੁਰਾਤਨ ਸਮੇਂ ਤੋਂ ਹੀ ਮਨੁੱਖੀ ਮਨ ਅੰਦਰ ਰੱਬ ਦੀ ਬਖਸ਼ਿਸ਼ ਰਹੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਅਜਿਹਾ ਧਾਰਮਿਕ ਗ੍ਰੰਥ ਹੈ ਜਿਸ ਵਿੱਚ ਗੁਰੂ ਸਾਹਿਬਾਨ, ਭਗਤਾਂ, ਭੱਟਾਂ, ਗੁਰਸਿੱਖਾਂ ਦੇ ਮੁੱਖ ਤੋਂ ਉਚਾਰਣ ਕੀਤੀ ਗਈ ਇਲਾਹੀ ਬਾਣੀ ਦਾ ਸੰਗ੍ਰਹਿ ਰਾਗ ਆਤਮਿਕ ਵਿਧੀ ਸਾਹਿਤ ਹੈ। ਭਾਵ ਇਸ ਗ੍ਰੰਥ ਵਿੱਚ ਸਪੱਸ਼ਟ ਹੈ ਕਿ ਪ੍ਰਭੂ ਦੇ ਗੁਣਾਂ ਨੂੰ ਸੁਰ, ਤਾਲ ਤੇ ਲੈਅ ਰਾਹੀ ਹੀ ਗਾਇਨ ਕਰਨਾ ਹੈ। ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਨਾਲ ਰਬਾਬ ਰਾਹੀਂ ਕੀਰਤਨ ਕੀਤਾ ਅਤੇ ਆਸਾ, ਮਾਝ, ਸੂਹੀ ਤੇ ਤੁਖਾਰੀ ਨਵੇਂ ਰਾਗਾਂ ਦੀ ਰਚਨਾ ਕੀਤੀ। ਸ੍ਰੀ ਗੁਰੂ ਅੰਗਦ ਦੇਵ ਜੀ ਰਾਗ ਪ੍ਰੇਮੀ ਸਨ। ਆਪ ਨੇ ਵੀ 9 ਰਾਗਾਂ ਵਿੱਚ ਬਾਣੀ ਰਚੀ। ਤੀਜੇ ਪਾਤਸ਼ਾਹ ਨੇ 19 ਰਾਗਾਂ ਵਿੱਚ ਬਾਣੀ ਰਚੀ ਤੇ ਖੁਦ ਵੀ ਕੀਰਤਨ ਕੀਤਾ। ਚੌਥੇ ਪਾਤਸ਼ਾਹ ਨੇ 29 ਰਾਗਾਂ ਵਿੱਚ ਪੰਜਵੇਂ ਪਾਤਸ਼ਾਹ ਨੇ 30 ਰਾਗਾਂ ਵਿੱਚ ਬਾਣੀ ਰਚੀ। ਇਸੇ ਕਾਲ ਵਿੱਚ ਹੀ 'ਸਾਰੰਦਾ' ਸਾਜ਼ ਪ੍ਰਚੱਲਿਤ ਹੋਇਆ। ਛੇਵੀਂ ਪਾਤਸ਼ਾਹੀ ਨੇ ਵਾਰਾਂ ਤੇ ਨੌਂ ਧੁਨੀਆਂ ਚਲਾਈਆਂ। ਸੱਤਵੀਂ, ਅੱਠਵੀਂ, ਪਾਤਸ਼ਾਹੀ ਦੇ ਸਮੇਂ ਦਰਬਾਰ ਵਿੱਚ ਜਿਥੇ ਰਬਾਬੀ ਤੇ ਗੁਰਸਿੱਖ ਕੀਰਤਨੀਏ ਕੀਰਤਨ ਕਰਦੇ ਸਨ ਉਥੇ ਗੁਰੂ ਸਾਹਿਬ ਵੀ ਸੰਗੀਤ ਪ੍ਰੇਮੀ ਸਨ। ਦਸਵੀਂ ਪਾਤਸ਼ਾਹੀ ਦੀ ਬਾਣੀ ਦੇ ਛੰਦਾਂ ਵਿੱਚ ਰਾਗਾਂ ਤੇ ਤਾਲਾਂ ਬਾਰੇ ਵੀ ਜ਼ਿਕਰ ਮਿਲਦਾ ਹੈ। ਆਪ ਨੇ 52 ਕਵੀ ਆਪਣੇ ਦਰਬਾਰ ਵਿੱਚ ਰੱਖੇ ਹੋਏ ਸਨ। ਗੁਰੂ ਜੀ ਆਪ ਵੀ ਸੰਗੀਤ ਵਿਦਿਆ ਵਿੱਚ ਮਾਹਿਰ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 31 ਰਾਗ ਤੇ 31 ਰਾਗ ਪ੍ਰਕਾਰਾਂ ਦਾ ਵਰਣਨ ਮਿਲਦਾ ਹੈ। ਰਾਗ ਸੰਗੀਤ ਦੀ ਆਤਮਾ ਹੁੰਦੇ ਹਨ। ਧੁਨੀ ਇਕ ਅਹਿਮ ਰਚਨਾ ਹੈ ਜਿਸਨੂੰ ਸੁਰ ਅਤੇ ਵਰਣ ਨਾਲ ਗਾਇਆ ਜਾਵੇ, ਮਨ ਅਨੰਦਿਤ ਕਰ ਦੇਵੇ ਉਸਨੂੰ ਰਾਗ ਕਿਹਾ ਜਾਂਦਾ ਹੈ, ਸੁਰਾਂ ਦੇ ਉਸ ਸਮੂੰਹ ਨੂੰ ਥਾਟ ਕਿਹਾ ਜਾਂਦਾ ਹੈ। ਜੋ ਰਾਗ ਉਤਪੰਨ ਕਰਨ ਦੀ ਸ਼ਕਤੀ ਰਖਦਾ ਹੋਵੇ। ਥਾਟ ਤੋਂ ਭਾਵ ਰਚਨਾ ਹੈ :

*ਪੂਰਾ ਥਾਟੁ ਬਣਾਇਆ ਪੂਰੇ ਵੇਖਹੁ ਏਕ ਸਮਾਨਾ ॥*

ਸੰਗੀਤ ਦੇ ਰਾਗਾਂ ਵਿੱਚ ਮੁੱਖ ਸੱਤ ਧੁਨੀਆਂ ਦੀ ਵਰਤੋਂ ਹੁੰਦੀ ਹੈ। ਸਾ, ਰੇ, ਗ, ਮ, ਪ, ਧ, ਨੀ, ਸ॥ ਇਹਨਾਂ ਨੂੰ ਸ਼ੜਜ, ਰਿਸ਼ਭ, ਗੰਧਾਰ, ਮਧਿਅਮ, ਪੰਚਮ, ਧੈਵਤ ਅਤੇ ਨੀਸ਼ਾਦ ਨਾਲ ਹੀ ਜਾਣਿਆ ਜਾਂਦਾ ਹੈ। ਗੁਰ ਫ਼ੁਰਮਾਣ ਹੈ:

**"ਸਾਤ ਸੁਰਾ ਲੈ ਚਾਲੈ ॥"** (ਅੰਗ ੬੯੫)

ਸੁਰਾਂ ਦੇ ਚੜ੍ਹਾਅ ਨੂੰ ਅਰੋਹ ਅਤੇ ਉਤਰਾਅ ਨੂੰ ਅਵਰੋਹ ਕਿਹਾ ਜਾਂਦਾ ਹੈ। ਰਾਗਾਂ ਦੀਆਂ ਪ੍ਰਮੁੱਖ ਤਿੰਨ ਜਾਤਾਂ ਸੰਪੂਰਨ, ਸਾਂਡਵ ਅਤੇ ਔਡਵ ਹਨ। ਪ੍ਰਧਾਨ ਸੁਰਾਂ ਨੂੰ ਵਾਦੀ ਅਤੇ ਹੋਰਨਾਂ ਸੁਰਾਂ ਨਾਲੋਂ ਮਹੱਤਵਪੂਰਨ ਸੁਰਾਂ ਨੂੰ ਸੰਵਾਦੀ ਸੁਰਾਂ ਕਿਹਾ ਜਾਂਦਾ ਹੈ। ਕਿਸੇ ਵੀ ਰਾਗ ਦਾ ਇਕ ਛੋਟਾ ਜਿਹਾ ਸੁਰ ਜਿਸ ਤੋਂ ਰਾਗ ਵਧੇਰੇ ਸਪੱਸ਼ਟ ਹੁੰਦਾ ਹੋਵੇ ਉਸਨੂੰ ਮੁੱਖ ਅੰਗ ਕਹਿੰਦੇ ਹਨ। ਰਾਗ ਦਾ ਸਰੂਪ ਸਕਾਰ ਕਰਨ ਲਈ, ਜਿਨ੍ਹਾਂ ਸੁਰਾਂ ਉਤੇ ਠਹਿਰਾਵ

ਆਵੇ ਉਹਨਾਂ ਨੂੰ ਨਿਆਸ ਦੇ ਸੁਰ ਕਹਿੰਦੇ ਹਨ। ਸੱਤਾਂ ਸੁਰਾਂ ਨੂੰ ਦੋ ਭਾਗਾਂ ਵਿੱਚ ਵੰਡਿਆ ਜਾਂਦਾ ਹੈ। ਪਹਿਲੇ ਭਾਗ ਸ-ਰੇ-ਗ-ਮ ਨੂੰ ਪੂਰਵਾਂਗ ਅਤੇ ਮ-ਪ-ਧ-ਨ-ਸਂ ਨੂੰ ਉਤਰਾਂਗ ਕਹਿੰਦੇ ਹਨ।

ਹਰੇਕ ਰਾਗ ਨੂੰ ਗਾਉਣ ਦਾ ਇਕ ਸਮਾਂ ਨਿਸ਼ਚਿਤ ਹੁੰਦਾ ਹੈ। ਜੇਕਰ ਉਸ ਸਮੇਂ ਰਾਗ ਨੂੰ ਗਾਇਣ ਕੀਤਾ ਜਾਵੇ ਤਾਂ ਉਸਦਾ ਪ੍ਰਭਾਵ ਬੜਾ ਸੁੰਦਰ ਅਤੇ ਪ੍ਰਭਾਵਸ਼ਾਲੀ ਲੱਗਦਾ ਹੈ। ਜੋ ਨਾਦ ਬਿਨਾਂ ਕਿਸੇ ਰਗੜ ਦੇ ਪੈਦਾ ਹੋਵੇ ਉਸਨੂੰ ਅਨਾਹਦ ਕਹਿੰਦੇ ਹਨ। ਇਹ ਸਿਰਫ਼ ਗਿਆਨ ਨਾਲ ਹੀ ਜਾਣਿਆ ਜਾਂਦਾ ਹੈ। ਜੋ ਨਾਦ ਦੋ ਚੀਜ਼ਾਂ ਦੀ ਰਗੜ ਨਾਲ ਪੈਦਾ ਹੁੰਦਾ ਹੈ ਉਸਨੂੰ ਆਹਤ ਨਾਦ ਕਹਿੰਦੇ ਹਨ। ਕਿਸੇ ਵੀ ਇਕ ਸਵਰ ਨੂੰ ਗਾਉਣ ਜਾਂ ਵਾਰ ਵਾਰ ਵਜਾਉਣ ਨੂੰ ਸਥਾਈ ਵਰਣ ਕਹਿੰਦੇ ਹਨ। ਜਿਵੇਂ-ਸ ਸ ਸ, ਰੇ ਰੇ ਰੇ, ਗ ਗ ਗ ਆਦਿ।

ਸਵਰਾਂ ਦੇ ਵੱਖ ਵੱਖ ਮੇਲਾਂ ਨਾਲ ਸਥਾਈ, ਅਰੋਹ, ਅਵਰੋਹ ਅਤੇ ਸੰਚਾਰੀ ਵਰਣ ਦੇ ਅਨੇਕਾਂ ਅਲੰਕਾਰ ਬਣਾਏ ਜਾ ਸਕਦੇ ਹਨ। ਸੰਚਾਰੀ ਵਰਣ, ਸਥਾਈ, ਅਰੋਹ ਅਤੇ ਅਵਰੋਹ ਵਰਣਾਂ ਦੇ ਮਿਲਾਣ ਨਾਲ ਬਣਦਾ ਹੈ। ਜਿਵੇਂ-ਸ, ਰੇ, ਗ, ਸ ਸ, ਧ ਧ, ਮ ਗ ਆਦਿ।

ਅਲੰਕਾਰ ਰਾਗ ਦੀ ਸੁੰਦਰਤਾ ਵਧਾਉਣ ਦੇ ਨਾਲ ਨਾਲ ਰਾਗ ਵਿਸਥਾਰ ਸਵਰ ਗਿਆਨ ਵਧਾਉਂਦੇ ਹਨ ਅਤੇ ਤਾਨਾਂ ਦੀ ਤਿਆਰੀ ਵਿੱਚ ਲਾਹੇਵੰਦ ਸਿੱਧ ਹੁੰਦੇ ਹਨ। ਜਿਨ੍ਹਾਂ ਰਾਹੀਂ ਰਾਗ ਸਜਾਏ ਜਾਣ ਉਹ ਤਾਨ, ਪਲਟੇ, ਆਲਾਪ, ਅਲੰਕਾਰ ਕਹਾਉਂਦੇ ਹਨ। ਅਲੰਕਾਰ ਸੰਗੀਤ ਦੇ ਖੇਤਰ ਵਿੱਚ ਬਹੁਤ ਹੀ ਮਹੱਤਵਪੂਰਨ ਸਥਾਨ ਰੱਖਦੇ ਹਨ ਕਿਉਂਕਿ ਇਹਨਾਂ ਦੇ ਅਭਿਆਸ ਨਾਲ ਵਿਅਕਤੀ ਸੰਗੀਤਕ ਖੇਤਰ ਵਿੱਚ ਗਿਆਨਵਾਨ ਹੋ ਜਾਂਦਾ ਹੈ।

ਗੁਰੂ ਸਾਹਿਬਾਨ ਨੇ ਪ੍ਰਚੱਲਿਤ ਭਾਰਤੀ ਰਾਗਾਂ ਨੂੰ ਅਪਣਾਇਆ ਅਤੇ ਰਾਗਾਂ ਦੇ ਨਾਲ ਨਾਲ ਘਰਾਂ ਦੀ ਵੀ ਜਾਣਕਾਰੀ ਦਿੱਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਰਾਗਾਂ ਵਿੱਚ ਰਾਗਾਂ ਦੀਆਂ ਤਿੰਨੋਂ ਪ੍ਰਕਾਰ ਦੀਆਂ ਵੰਨਗੀਆਂ ਮਿਲਦੀਆਂ ਹਨ ਜਿਵੇਂ ਸ਼ੁੱਧ ਰਾਗ ਭਾਵ ਜਿਸ ਵਿੱਚ ਕਿਸੇ ਹੋਰ ਰਾਗਾਂ ਦੀ ਝਲਕ ਨਹੀਂ ਹੁੰਦੀ, ਛਾਇਆ ਰਾਗ ਤੋਂ ਭਾਵ ਦੋ ਰਾਗਾਂ ਦੇ ਮੇਲ ਨਾਲ ਬਣਦਾ ਹੈ। ਸੰਕੀਰਨ ਰਾਗ ਭਾਵ ਜਿਸ ਰਾਗ ਵਿੱਚ ਦੋ ਜਾਂ ਦੋ ਤੋਂ ਜ਼ਿਆਦਾ ਰਾਗਾਂ ਦਾ ਮੇਲ ਹੋਵੇ-

ਜਿਵੇਂ: ਸਿਰੀਰਾਗ, ਬੈਰਾੜੀ, ਕਾਨੜਾ, ਭੈਰਵ, ਕਲਿਆਣ ਆਦਿ ਸ਼ੁਧ ਰਾਗ ਹਨ। ਮਾਰੂ, ਗਉੜੀ ਦੀਪਕੀ, ਗੌਂਡ, ਬਿਲਾਵਲ, ਮਾਰੂ ਕਾਫੀ, ਲਲਿਤ, ਬਸੰਤ ਹਿੰਡੋਲ ਆਦਿ ਸੰਕੀਰਣ ਰਾਗ ਹਨ।

ਰਾਗਾਂ ਵਿੱਚ ਗੁਰਬਾਣੀ ਦੇ ਗਾਇਣ ਨੂੰ ਕੀਰਤਨ ਕਿਹਾ ਜਾਂਦਾ ਹੈ ਭਾਵ ਪ੍ਰਭੂ ਦੀ ਕੀਰਤ ਕਰਨਾ ਹੀ ਕੀਰਤਨ ਹੈ :

*ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾ ॥*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਧਰਮ ਗ੍ਰੰਥਾਂ ਵਿਚੋਂ ਅਜਿਹਾ ਨਿਵੇਕਲਾ ਤੇ ਸਤਿਕਾਰਤ ਗ੍ਰੰਥ ਹੈ ਜਿਸ ਵਿੱਚ ਸ਼ਬਦ ਅਤੇ ਸੰਗੀਤ ਦਾ ਸੁਚੱਜਾ ਸੁਮੇਲ ਹੈ। ਸ਼ਬਦ ਗੁਰੂ ਵਿਚਲੀ ਬਾਣੀ ਦੀ ਤਰਤੀਬ ਨੂੰ ਤਿੰਨ ਭਾਗਾਂ ਵਿੱਚ ਵਾਚਿਆ ਜਾ ਸਕਦਾ ਹੈ।

ਅੰਗ 1 ਤੋਂ 3 ਤਕ ਨਿਤਨੇਮ ਦੀਆਂ ਬਾਣੀਆਂ, ਜਿਨਾਂ ਵਿੱਚ 'ਜਪੁ' ਰਾਗ ਰਹਿਤ ਬਾਣੀ ਅਤੇ 'ਸੋ ਦਰ' ਤੇ 'ਸੋਹਿਲਾ' ਰਾਗਾਂ ਵਿੱਚ ਹੈ। ਅੰਗ 14 ਤੋਂ 1353 ਤੱਕ ਸੰਪੂਰਨ ਬਾਣੀ ਰਾਗ-ਬਧ ਹੈ। ਅੰਗ 1353 ਤੋਂ 1430 ਤੱਕ ਬਾਣੀਆਂ ਇਸ ਪ੍ਰਕਾਰ ਹਨ:

| | | |
|---|---|---|
| 1. | ਸਲੋਕ ਸਹਸਕ੍ਰਿਤੀ ਮਹਲਾ ਪਹਿਲਾ | 1353 |
| 2. | ਸਲੋਕ ਸਹਸਕ੍ਰਿਤੀ ਮਹਲਾ ਪੰਜਵਾਂ | 1353 |
| 3. | ਗਾਥਾ ਮਹਲਾ 5 | 1360 |
| 4. | ਫੁਨਹੇ ਮਹਲਾ 5 | 1361 |
| 5. | ਚਉਬੋਲੇ ਮਹਲਾ 5 | 1363 |
| 6. | ਸਲੋਕ ਭਗਤ ਕਬੀਰ ਜੀਉ ਕੇ | 1364 |
| 7. | ਸਲੋਕ ਸੇਖ ਫਰੀਦ ਕੇ | 1377 |
| 8. | ਸਵਈਏ ਸ੍ਰੀ ਮੁਖਵਾਕ ਮਹਲਾ 5 | 1385 |
| 9. | ਸਵਈਏ ਭੱਟਾਂ ਕੇ | 1389 |
| 10. | ਸਲੋਕ ਵਾਰਾਂ ਤੇ ਵਧੀਕ | 1410 |
| 11. | ਸਲੋਕ ਮਹਲਾ 9 | 1426 |
| 12. | ਮੁੰਦਾਵਣੀ ਮਹਲਾ 5 | 1429 |
| 13. | ਰਾਗ ਮਾਲਾ | 1429 |

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਰਾਗ ਤਰਤੀਬ ਤੇ ਗਾਇਨ ਸਮਾਂ ਇਸ ਪ੍ਰਕਾਰ ਹੈ।

| | | | |
|---|---|---|---|
| 1. | ਰਾਗੁ ਸਿਰੀਰਾਗੁ | 14-93 | ਪਿਛਲਾ ਪਹਿਰ |
| 2. | ਰਾਗੁ ਮਾਝ | 94-150 | ਰਾਤ ਦਾ ਪਹਿਲਾ ਪਹਿਰ |
| 3. | ਰਾਗੁ ਗਉੜੀ | 151-346 | |
| 4. | ਰਾਗ ਆਸਾ | 347-488 | ਅੰਮ੍ਰਿਤ ਵੇਲੇ |
| 5. | ਰਾਗ ਗੂਜਰੀ | 409-526 | ਦੁਪਹਿਰ ਵੇਲੇ |
| 6. | ਰਾਗ ਦੇਵਗੰਧਾਰੀ | 527-536 | ਦੂਜਾ ਪਹਿਰ |
| 7. | ਰਾਗ ਬਿਹਾਗੜਾ | 537-556 | ਅੱਧੀ ਰਾਤ |
| 8. | ਰਾਗ ਵਡਹੰਸ | 557-594 | ਦੁਪਹਿਰ ਵੇਲੇ/ਅੱਧੀ ਰਾਤ |
| 9. | ਰਾਗ ਸੋਰਠਿ | 595-659 | ਦੂਜਾ ਪਹਿਰ |
| 10. | ਰਾਗ ਧਨਾਸਰੀ | 660-695 | ਦਿਨ ਦਾ ਤੀਜਾ ਪਹਿਰ |
| 11. | ਰਾਗ ਜੈਤਸਰੀ | 690-710 | ਚੌਥਾ ਪਹਿਰ |
| 12. | ਰਾਗ ਗਾਉੜੀ | 711-710 | ਦਿਨ ਦਾ ਦੂਜਾ ਪਹਿਰ |
| 13. | ਰਾਗ ਬੈਰਾੜੀ | 719-720 | ਦਿਨ ਦਾ ਚੌਥਾ ਪਹਿਰ |

| | | |
|---|---|---|
| 14. ਰਾਗ ਤਿਲੰਗ | 721-727 | ਦਿਨ ਦਾ ਤੀਸਰਾ ਪਹਿਰ |
| 15. ਰਾਗ ਸੂਹੀ | 728-794 | ਦਿਨ ਦਾ ਦੂਸਰਾ ਪਹਿਰ |
| 16. ਰਾਗ ਬਿਲਾਵਲੁ | 795-858 | ਦਿਨ ਦਾ ਦੂਸਰਾ ਪਹਿਰ |
| 17. ਰਾਗ ਗੋਂਡ | 859-875 | ਦਿਨ ਦਾ ਦੂਸਰਾ ਪਹਿਰ |
| 18. ਰਾਗ ਰਾਮਕਲੀ | 876-974 | ਸੂਰਜ ਚੜ੍ਹਨ ਤੋਂ ਲੈ ਕੇ ਪਹਿਲੇ ਪਹਿਰ ਤੱਕ |
| 19. ਰਾਗ ਨਟ ਨਾਰਾਇਣ | 975-983 | ਰਾਤ ਦਾ ਦੂਸਰਾ ਪਹਿਰ |
| 20. ਰਾਗ ਮਾਲੀ ਗਉੜਾ | 984-988 | ਦਿਨ ਢਲਣ ਸਮੇਂ |
| 21. ਰਾਗ ਮਾਰੂ | 989-1106 | ਦਿਨ ਦਾ ਤੀਸਰਾ ਪਹਿਰ |
| 22. ਰਾਗ ਤੁਖਾਰੀ | 1107-1117 | ਦਿਨ ਦਾ ਚੌਥਾ ਪਹਿਰ |
| 23. ਰਾਗ ਕੇਦਾਰਾ | 1118-1124 | ਰਾਤ ਦਾ ਪਹਿਲਾ ਤੇ ਦੂਜਾ ਪਹਿਰ |
| 24. ਰਾਗ ਭੈਰਉ | 1125-1167 | ਪ੍ਰਾਤਾ ਕਾਲ |
| 25. ਰਾਗ ਬਸੰਤ | 1168-1196 | ਦਿਨ ਦਾ ਦੂਸਰਾ ਪਹਿਰ ਤੇ ਬਸੰਤ ਰੁੱਤ ਵਿੱਚ ਹਰ ਵੇਲੇ |
| 26. ਰਾਗ ਸਾਰੰਗ | 1197-1253 | ਦਿਨ ਦਾ ਤੀਸਰਾ ਪਹਿਰ |
| 27. ਰਾਮ ਮਲਾਰ | 1254-1293 | ਰਾਤ ਦਾ ਤੀਜਾ ਪਹਿਰ ਵਰਖਾ ਰੁੱਤ ਵਿਚ ਹਰ ਵੇਲੇ |
| 28. ਰਾਗ ਕਾਨੜਾ | 1294-1318 | ਰਾਤ ਦਾ ਦੂਸਰਾ ਪਹਿਰ |
| 29. ਰਾਗ ਕਲਿਆਣ | 1319-1320 | ਰਾਤ ਦਾ ਪਹਿਲਾ ਪਹਿਰ |
| 30. ਰਾਗ ਪ੍ਰਭਾਤੀ | 1327-1351 | ਸਵੇਰ ਦਾ ਪਹਿਲਾ ਪਹਿਰ |
| 31. ਰਾਗ ਜੈਜਾਵੰਤੀ | 1352-1353 | ਰਾਤ ਦਾ ਦੂਜਾ ਪਹਿਰ |

ਜੇਕਰ ਅਸੀਂ ਪੁਰਾਤਨ ਕੀਰਤਨ ਮਰਯਾਦਾ ਵੱਲ ਧਿਆਨ ਮਾਰੀਏ ਤਾਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਗੁਰਬਾਣੀ ਨੂੰ ਸੰਗੀਤ ਰਾਹੀਂ ਗਾਉਣ ਦੀ ਹਦਾਇਤ ਕੀਤੀ ਹੈ। ਜਿਵੇਂ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿੱਚ "ਗਾਵੀਐ ਸੁਣੀਐ ਮਨ ਰਖੀਐ ਭਾਉ" ਨੂੰ ਪ੍ਰਥਮ ਅਸਥਾਨ ਦਿੱਤਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ ਅਨੰਦ ਸਾਹਿਬ ਵਿੱਚ ਸਪੱਸ਼ਟ ਕੀਤਾ ਹੈ "ਆਵਹੁ ਸਿਖ ਸਤਿਗੁਰ ਕੇ ਪਿਆਰਿਹੁ ਗਾਵਹੁ ਸਚੀ ਬਾਣੀ।" ਇਸੇ ਤਰ੍ਹਾਂ ਸ੍ਰੀ ਗੁਰੂ ਰਾਮਦਾਸ ਜੀ ਨੇ "ਰੈਣਿ ਦਿਨਸ ਪ੍ਰਭਾਤਿ ਤੂਹੈ ਹੀ ਗਾਵਣਾ" ਦਾ ਆਦੇਸ਼ ਦਿੱਤਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਨੂੰ ਹੋਰ ਸਪੱਸ਼ਟ ਕਰਦਿਆਂ ਕਿਹਾ 'ਗੁਣ ਗੋਬਿੰਦ ਗਾਵਹੁ ਸਭ ਹਰਿ ਜਨ ਰਾਗ ਰਤਨ ਰਸਨਾ ਆਲਾਪ॥' ਸ੍ਰੀ ਗੁਰੂ ਤੇਗ ਬਹਾਦਰ ਜੀ ਨੇ "ਗੁਣ ਗੋਬਿੰਦ ਕੀਰਤਨ ਜਨ ਗਾਵੈ" ਉਚਾਰਨ ਕੀਤਾ ਹੈ। ਗੁਰਬਾਣੀ ਵਿੱਚ ਵੀ ਰਾਗਾਂ ਦੇ ਸਰੂਪ ਅਤੇ ਪਰਿਭਾਸ਼ਾਵਾਂ ਸੰਬੰਧੀ ਸੰਕੇਤ ਇਹ ਹੈ :

*੧. ਰਾਗਾ ਵਿੱਚ ਸ੍ਰੀਰਾਗੁ ਜੇ ਸਚਿ ਧਰੇ ਪਿਆਰੁ ॥* (ਪੰਨਾ ੮੩)
*੨. ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ ॥* (ਪੰਨਾ ੮੪੯)
*੩. ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰ* (ਪੰਨਾ ੯੫੦)
*੪. ਸੋਰਠਿ ਸੋ ਰਸ ਪੀਜੀਐ ਕਬਹੂ ਨ ਫੀਕਾ ਹੋਇ ॥* (ਪੰਨਾ ੧੪੨੪)
*੫. ਬਨਸਪਤਿ ਮਉਲੀ ਚੜਿਆ ਬਸੰਤੁ ॥* (ਪੰਨਾ ੧੧੭੬)
*੬. ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ ॥* (ਪੰਨਾ ੧੨੮੩)
*੭. ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ ॥* (ਪੰਨਾ ੧੦੮੭)

ਉੱਪਰ ਲਿਖੇ ਰਾਗਾਂ ਬਾਰੇ ਵਿਵਰਣ ਤੋਂ ਸਪੱਸ਼ਟ ਹੈ ਕਿ ਗੁਰਮਤਿ ਸੰਗੀਤ ਵਿਸ਼ਵ ਭਰ ਦੇ ਸੰਗੀਤਕ ਇਤਿਹਾਸ ਤੋਂ ਬਿਲਕੁਲ ਵਿਲੱਖਣ ਹੈ। ਜਦੋਂ ਕੀਰਤਨੀਏ ਗੁਰਬਾਣੀ ਨੂੰ ਰਾਗ ਦੇ ਮੇਲ ਨਾਲ ਗਾਇਨ ਕਰਦੇ ਹਨ ਤਾਂ ਇਸ ਦਾ ਸੰਗਤ ਉਤੇ ਇਕ ਅਲੌਕਿਕ ਪ੍ਰਭਾਵ ਪੈਦਾ ਹੈ। ਅਜੋਕੇ ਕੀਰਤਨੀਏ ਆਪੋ-ਆਪਣੇ ਢੰਗ ਤਰੀਕਿਆਂ ਦੁਆਰਾ ਕੀਰਤਨ ਗਾਇਨ ਵਿੱਚ ਰੁੱਝੇ ਦਿਖਾਈ ਦੇ ਰਹੇ ਹਨ, ਭਾਵੇਂ ਕੁਝ ਸੰਸਥਾਵਾਂ ਪੁਰਾਤਨ ਕੀਰਤਨ ਮਰਯਾਦਾ ਭਾਵ ਤੰਤੀ ਸਾਜ਼ਾ ਦੁਆਰਾ ਕੀਰਤਨ ਗਾਇਨ ਕਰਨ ਨੂੰ ਮੁੜ ਸੁਰਜੀਤ ਕਰਲ ਲਈ ਯਤਨਸ਼ੀਲ ਹਨ। ਕੀਰਤਨ ਕਰਨ ਦਾ ਢੰਗ ਤਰੀਕਾ ਉਹੀ ਠੀਕ ਹੈ ਜੋ ਸੁਰ-ਤਾਲ ਦੇ ਅਨੁਸਾਰ ਹੋਵੇ ਨਹੀਂ ਤਾਂ ਗੁਰਮਤਿ ਸੰਗੀਤ ਅਤੇ ਕੀਰਤਨ ਦਾ ਭਵਿੱਖ ਕਾਇਮ ਨਹੀਂ ਰਹਿ ਸਕੇਗਾ। ਅਜੋਕੇ ਸਮੇਂ ਵਿੱਚ ਗੁਰਮਤਿ ਸੰਗੀਤ ਨਾਲ ਸੰਬੰਧਤ ਹਰ ਕੀਰਤਨੀਏ ਦਾ ਇਹ ਮੁੱਢਲਾ ਫਰਜ਼ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਵਿੱਚ ਦਰਜ ਰਾਗਾਂ ਦੇ ਮਹੱਤਵ ਨੂੰ ਪੁਰਾਤਨ ਸਾਜ਼ਾਂ ਦੁਆਰਾ ਪ੍ਰਮਾਣਕ ਮੰਨਦਿਆਂ ਹੋਇਆਂ ਰਾਗ-ਬੱਧ ਕੀਰਤਨ ਰਾਹੀਂ ਪ੍ਰਮਾਤਮਾ ਦੇ ਗੁਣ ਗਾਇਨ ਕਰਕੇ ਆਪਣਾ ਜੀਵਨ ਸਫਲ ਕਰਨ ਅਤੇ ਸੰਗਤ ਨੂੰ ਸੇਧ ਦੇਣ:

*ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ ॥*
*ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ ॥* (ਅੰਗ ੧੪੨੩)



# ਅਵਨਧ ਸਾਜ਼ਾਂ ਦਾ ਸਿਰਤਾਜ - "ਤਬਲਾ"

*—ਪ੍ਰੋ.ਫੈਸਰ ਹਰਭਜਨ ਸਿੰਘ ਧਾਰੀਵਾਲ •*

ਸਾਰੇ ਪ੍ਰਕਾਰ ਦੀਆਂ ਕੋਮਲ ਕਲਾਵਾਂ ਵਿਚੋਂ ਸੰਗੀਤ ਕਲਾ ਨੂੰ ਸਰਵ ਸ੍ਰੇਸ਼ਠ ਕਲਾ ਮੰਨਿਆ ਗਿਆ ਹੈ। ਸੰਗੀਤ- ਤਿੰਨ ਕਲਾਵਾਂ: - ਗਾਇਨ, ਵਾਦਨ ਅਤੇ ਨਾਚ ਦਾ ਸੰਗਮ ਹੈ। ਇਨਾਂ ਵਿਚੋਂ ਗਾਇਨ ਕਲਾ ਨੂੰ ਪ੍ਰਮੁਖ ਮੰਨਿਆ ਜਾਂਦਾ ਹੈ। ਇਨ੍ਹਾਂ ਤਿੰਨੇ ਕਲਾਵਾਂ ਦਾ ਆਪਸ ਵਿੱਚ ਸਿਧੇ ਜਾ ਅਸਿੱਧੇ ਤੌਰ 'ਤੇ ਅਟੁਟ ਸਬੰਧ ਹੈ। ਵਾਦਨ ਕਲਾ ਅਧੀਨ ਆਉਂਦੇ ਸਾਜ਼ਾਂ ਦਾ ਵਰਗੀਕਰਨ ਕਰਦਿਆਂ ਇਨ੍ਹਾਂ ਸਾਜਾਂ ਨੂੰ ਚਾਰ ਹਿਸਿਆਂ ਵਿੱਚ ਵੰਡਿਆ ਗਿਆ ਹੈ। ਤੰਤੀ ਸਾਜ਼, ਘਨ ਸਾਜ਼, ਸੁਸਿਰ ਸਾਜ਼ ਅਤੇ ਅਵਨਧ ਸਾਜ਼ ਆਦਿ।

1. **ਤੰਤੀ ਸਾਜ਼** : ਤੰਤੀ ਸਾਜ਼ ਤੋਂ ਭਾਵ ਤਾਰਾਂ ਵਾਲੇ ਸਾਜ਼ ਜਿਵੇਂ ਸਿਤਾਰ, ਦਿਲਰੁਬਾ ਤਾਊਸ, ਸਾਰੰਗੀ, ਰਬਾਬ ਅਤੇ ਸਰੋਂਦ ਆਦਿ।
2. **ਘਨ ਸਾਜ਼** : ਇਸ ਪ੍ਰਕਾਰ ਦੇ ਸਾਜ਼, ਆਪਸ ਵਿੱਚ ਟੱਕਰਾ ਕੇ ਵਜਾਉਣ ਵਾਲੇ ਹੁੰਦੇ ਹਨ। ਜਿਵੇਂ :- ਚਿਮਟਾ, ਛੈਣੇਂ, ਖੜਤਾਲਾਂ, ਕੈਸੀਆਂ, ਮੰਜੀਰੇਂ ਆਦਿ।
3. **ਸੁਸਿਰ ਸਾਜ਼** : ਇਹ ਸਾਜ਼ ਹਵਾ ਜਾਂ ਮੂੰਹ ਨਾਲ ਫੂਕ ਮਾਰ ਕੇ ਵਜਾਏ ਜਾਂਦੇ ਹਨ ਜਿਵੇਂ:- ਬੰਸਰੀ, ਹਾਰਮੋਨੀਅਮ, ਸ਼ਹਿਨਾਈ ਅਤੇ ਬੀਨ ਆਦਿ।
4. **ਅਵਨਧ ਸਾਜ਼** : ਅਵਨਧ ਸਾਜ਼ ਉਹ ਹਨ ਜੋ ਚਮੜੇ ਜਾਂ ਖਲ ਨਾਲ ਮੜ੍ਹੇ ਹੁੰਦੇ ਹਨ ਅਤੇ ਚੋਟ ਲਾ ਕੇ ਵਜਾਏ ਜਾਂਦੇ ਹਨ ਜਿਵੇ:- ਢੋਲ, ਢੋਲਕੀ, ਨਗਾਰਾ, ਡ਼ਫ, ਢੱਡ, ਪਖਾਵਜ ਅਤੇ ਤਬਲਾ ਸਾਜ਼ ਆਦਿ।

ਸਮੁੱਚੇ ਸੰਗੀਤ ਵਿੱਚ ਉਪਰੋਕਤ ਚਾਰੇ ਪ੍ਰਕਾਰ ਦੇ ਸਾਜ਼ਾਂ ਦਾ ਸੋਲੋ ਅਤੇ ਸੰਗਤ ਕਰਕੇ ਆਪੋ ਆਪਣਾ ਮਹੱਤਵਪੂਰਨ ਸਥਾਨ ਹੈ ਪਰ ਇਨ੍ਹਾਂ ਚਾਰੇ ਪ੍ਰਕਾਰ ਦੇ ਸਾਜ਼ਾਂ ਦੀ ਸ਼੍ਰੇਣੀ ਵਿਚੋਂ ਅਵਨਧ ਸਾਜ਼ਾਂ ਦਾ ਵਿਸ਼ੇਸ਼ ਸਥਾਨ ਹੈ ਕਿਉਂਕਿ ਇਹ ਸਾਜ਼ ਗਾਇਨ ਵਾਦਨ ਅਤੇ ਨਾਚ ਨੂੰ ਲੈਅ ਅਤੇ ਤਾਲ ਪ੍ਰਦਾਨ ਕਰਦੇ ਹਨ ਭਾਵ ਅਵਨਧ ਸਾਜ਼ ਸਾਰੇ ਪ੍ਰਕਾਰ ਦੇ ਸੰਗੀਤ ਦਾ ਹੌਂਦ ਤੇ ਸਥਾਨ ਬਣਾ ਚੁੱਕਾ ਅੱਜ ਸੰਸਾਰ ਪੱਧਰ 'ਤੇ ਪ੍ਰਸਿੱਧੀ ਪ੍ਰਾਪਤ ਕਰ ਗਿਆ ਹੈ।

ਸਾਰੇ ਪ੍ਰਕਾਰ ਦੇ ਤਾਲ ਸਾਜ਼ਾਂ ਵਿਚੋਂ ਅੱਜ 'ਤਬਲਾ' ਸਾਜ ਸੋਲੋ ਵਾਦਨ ਅਤੇ ਸੰਗਤ ਦੇ ਰੂਪ ਵਿੱਚ ਪ੍ਰਯੋਗ ਹੋਣ ਕਰਕੇ ਸਭ ਤੋਂ ਮਹੱਤਵਪੂਰਨ ਹੋ ਨਿਬੜਿਆ ਹੈ। ਪਖਾਵਜ। ਮ੍ਰਿਦੰਗ ਸਾਜ਼ ਹਿੰਦੋਸਤਾਨ ਦਾ ਪ੍ਰਾਚੀਨ ਤਾਲ ਸਾਜ਼ ਹੈ। ਜੋ ਧ੍ਰਵਪਦ-ਧਮਾਰ ਦੀ ਗਾਇਨ ਸ਼ੈਲੀ ਨਾਲ ਵਜਾਇਆ ਜਾਂਦਾ ਸੀ। ਤਬਲਾ ਸਾਜ਼ ਖਿਆਲ ਸ਼ੈਲੀ ਦੀ ਗਾਇਕੀ ਦੇ ਲਈ ਵਜਾਉਣ ਲਈ ਹੋਂਦ ਵਿੱਚ ਆਇਆ। ਤਬਲੇ 'ਤੇ ਖੁਲ੍ਹੇ ਤੇ ਜੋਰਦਾਰ ਬੰਦ ਤੇ ਮੁਲਾਇਮ ਸਾਰੇ ਪ੍ਰਕਾਰ

*• ਭਾਈ ਵੀਰ ਸਿੰਘ ਗੁਰਮਤਿ ਵਿਦਿਆਲਾ ਅੰਮ੍ਰਿਤਸਰ, ਕੀਰਤਨ ਵਿਲਾਸ, ੪੩੦ ਬੇਦੀ ਕਲੋਨੀ ਧਾਰੀਵਾਲ (ਗੁਰਦਾਸਪੁਰ)*

ਦੇ ਬੋਲ ਸੁੰਦਰਤਾ ਨਾਲ ਵਜਾਏ ਜਾ ਸਕਦੇ ਹਨ। ਤਬਲੇ ਤੇ ਪਖਾਵਜ ਦੀ ਥਾਪ ਤੋਂ ਇਲਾਵਾ ਖੱਬੇ ਤਬਲੇ (ਡੁੱਗੀ) ਰਾਹੀਂ ਗਮਕ ਤੇ ਘਸੀਟ ਜੋ ਢੋਲਕੀ 'ਤੇ ਵਜਾਈ ਜਾਂਦੀ ਹੈ ਅਸਾਨੀ ਨਾਲ ਇਸ ਪ੍ਰਕਾਰ ਦੇ ਬੋਲ ਵਜਾਏ ਜਾ ਸਕਦੇ ਹਨ। ਗਾਇਨ ਵਾਦਨ ਦੀ ਸੰਗਤ, ਅਤੇ ਸੋਲੋ ਵਾਦਨ ਕਰਕੇ ਤਬਲਾ ਵੱਧ ਤੋਂ ਵੱਧ ਫਾਇਦੇਮੰਦ ਸਾਬਤ ਹੋਇਆ ਹੈ।

ਤਬਲਾ ਇਕ ਅਜਿਹਾ ਸਾਜ਼ ਹੈ ਜੋ ਹਰੇਕ ਪ੍ਰਕਾਰ ਦੀ ਸੰਗਤ ਲਈ ਫਾਇਦੇਮੰਦ ਹੈ ਭਾਵੇਂ ਉਹ ਗਾਇਨ, ਵਾਦਨ ਜਾ ਨਾਂਚ ਕਿਉਂ ਨਾ ਹੋਵੇ ਅਤੇ ਗਾਇਨ ਦੀਆਂ ਸਾਰੇ ਪ੍ਰਕਾਰ ਦੀਆਂ ਸ਼ੈਲੀਆਂ ਧ੍ਰਵਪਦ-ਧਮਾਰ, ਖਿਆਲ, ਠੁਮਰੀ, ਦਾਦਰਾ, ਗੀਤ, ਭਜਨ ਤੇ ਸ਼ਬਦ ਕੀਰਤਨ ਆਦਿ ਲਈ। ਗਾਇਕ ਜਾਂ ਵਾਦਕ ਦੇ ਉੱਚੇ ਨੀਵੇਂ ਸਵਰ ਦੇ ਮੁਤਾਬਿਕ ਇਹ ਅਸਾਨੀ ਨਾਲ ਮਿਲਾਇਆ ਜਾ ਸਕਦਾ ਹੈ। ਸੱਜੇ ਖੱਬੇ ਹੱਥ ਦੀਆਂ ਉਂਗਲਾਂ ਦਾ ਵਧੇਰੇ ਪ੍ਰਯੋਗ ਹੋਣ ਕਰਕੇ ਇਸ ਦੇ ਬੋਲ ਤੇਜ਼ ਗਤੀ ਵਿੱਚ ਵਜਾਏ ਜਾ ਸਕਦੇ ਹਨ। ਸਰੋਦ ਤੇ ਸਿਤਾਰ ਦੇ ਝਾਲੇ ਅਤੇ ਤਰਾਨੇ ਦੀ ਸੰਗੀਤ ਲਈ ਤੇਜ਼ ਗਤੀ ਨਾਲ ਤਬਲੇ 'ਤੇ ਉਂਗਲਾਂ ਦਾ ਪ੍ਰਯੋਗ ਹੋਣ ਕਰਕੇ ਇਹ ਸਾਜ਼ ਬਾਕੀ ਅਵਨਧ ਸਾਜ਼ਾਂ ਨਾਲੋਂ ਆਪਣਾ ਇੱਕ ਅਲੱਗ ਸਥਾਨ ਬਣਾ ਗਿਆ ਹੈ। ਡੁੱਗੀ ਵਿਚੋਂ ਖੱਬੇ ਹੱਥ ਦੀ ਹਥੇਲੀ ਘਸੀਟ, ਗਮਕ ਤੋਂ ਇਲਾਵਾ ਦਾਬ ਗਾਂਠ ਕਰਕੇ ਬੋਲਾਂ ਦੀ ਸੁੰਦਰਤਾ, ਕੋਮਲਤਾ, ਮਿਠਾਸ, ਆਕਰਸ਼ਕ ਬੋਲਾਂ ਦਾ ਨਿਕਾਸ ਕੇਵਲ ਡੁੱਗੀ ਵਿਚੋਂ ਹੀ ਹੋ ਸਕਦਾ ਹੈ।

ਸ਼ਾਸਤਰੀ ਸੰਗੀਤ ਤੋਂ ਇਲਾਵਾ 'ਤਬਲਾ' ਅਰਧ-ਸ਼ਸ਼ਤਰੀ ਸੰਗੀਤ ਲਈ ਲਾਹੇਵੰਦ ਹੈ। ਨਜ਼ਾਕਤ ਨਾਲ ਗਾਈ ਜਾਣ ਵਾਲੀ ਗਜ਼ਲ ਅਤੇ ਜੋਸ਼ ਨਾਲ ਗਾਈ ਜਾਣ ਕਵਾਲੀ ਤਾਂ ਤਬਲਾ ਸਾਜ਼ ਨਾਲ ਹੀ ਫੱਬਦੀ ਹੈ। ਸੁਗਮ ਸੰਗੀਤ ਅਤੇ ਲੋਕ ਸੰਗੀਤ ਦਾ ਅੱਜ ਅਤਿਅੰਤ ਪ੍ਰਭਾਵ ਹੈ। ਦਾਦਰਾ, ਕਹਿਰਵਾ, ਦੀਪ ਚੰਦੀ ਤੇ ਰੂਪਕ ਤਾਲ ਆਦਿ ਤਾਲਾਂ ਦੇ ਠੇਕੇ ਤੋਂ ਇਲਾਵਾ ਲੱਗੀਆਂ, ਲੜੀਆਂ ਤੇ ਪ੍ਰਭਾਵਸ਼ਾਲੀ ਛੋਟੀਆਂ ਤਿਹਾਈਆਂ ਤਬਲੇ ਦੁਆਰਾ ਹੀ ਜਚਾ-ਫਬਾਅ ਕੇ ਵਜਾਇਆ ਜਾ ਸਕਦਾ ਹੈ।

ਸੰਗੀਤ ਮਹਿਫਲਾਂ ਦਾ ਸਿਰਤਾਜ ਤਬਲਾ ਅੱਜ ਵੀ ਅਤਿਅੰਤ ਮਹੱਤਵਪੂਰਨ ਸਮਝਿਆ ਜਾਂਦਾ ਹੈ। ਗਾਇਨ ਦੇ ਸਾਰੇ ਪ੍ਰਕਾਰਾਂ ਵਿੱਚ ਤੰਤੀ ਸਾਜ਼ਾਂ ਅਤੇ ਨਾਚ ਦੀ ਸੰਗਤ ਲਈ ਤਬਲਾ ਇਕ ਜ਼ਰੂਰੀ ਸਾਜ਼ ਬਣ ਚੁੱਕਾ ਹੈ। ਇਸ ਦਾ ਕਾਰਨ ਇਹ ਹੈ ਕਿ ਇਸ ਸਾਜ਼ ਵਿੱਚ ਹੋਰ ਅਵਨਧ ਸਾਜ਼ਾਂ ਜਿਵੇਂ ਡਫ਼ਲੀ, ਪਖਾਵਜ਼ ਤੇ ਢੋਲਕੀ ਆਦਿ ਦੇ ਤੁੱਛ ਮਾਤ੍ਰਾ ਗੁਣ ਵੀ ਮੌਜੂਦ ਹਨ। ਸ੍ਰੀ ਭਗਵਤ ਸ਼ਰਮਾ ਨੇ ਤਾਲ ਪ੍ਰਕਾਸ ਵਿੱਚ ਤਬਲੇ ਦੇ ਗੁਣਾਂ ਦਾ ਜ਼ਿਕਰ ਕਰਦਿਆ ਕਿਹਾ ਹੈ ਕਿ, "ਉਂਗਲੀਆਂ ਨਾਲ ਵਜਾਏ ਜਾਣ ਦੇ ਕਾਰਨ ਇਸ ਵਿੱਚ ਦਰੁੱਤ ਲੈਅ ਦਾ ਵਾਦਨ ਜਿੰਨੇ ਚੰਗੇ ਢੰਗ ਨਾਲ ਹੁੰਦਾ ਹੈ ਉਨ੍ਹਾ ਹੋਰ ਕਿਸੇ ਤਾਲ ਸਾਜ਼ ਵਿੱਚ ਕਠਿਨ ਹੈ। ਮਿਸਤ੍ਰੀ ਅਬਾਨ ਨੇ ਪਖਾਵਜ਼ ਤੇ ਤਬਲੇ ਦੇ ਘਰਾਣੇ ਤੇ ਪਰੰਪਰਾਵਾਂ ਵਿੱਚ ਜ਼ਿਕਰ ਕੀਤਾ ਹੈ ਕਿ, ਗਾਇਨ ਦੀ ਸੰਗਤ ਹੋਵੇ ਭਾਵੇਂ ਤੰਤੀ ਸਾਜ਼ਾਂ ਦੀ ਤਬਲੇ ਦੀ ਅਵਾਜ਼ ਨਿਰਾਲੀ ਸਵਰ ਲਹਿਰੀਆਂ ਦੇ ਦਰਸ਼ਨ ਕਰਾਉਂਦੀ ਹੈ। ਅਵਾਜ਼ ਦੇ ਇਸ ਨਿਰਾਲੇਪਨ ਵਿੱਚ ਆਜ਼ਾਦੀ ਹੈ।

The Tabla is the most widely used percussion instrument in the world although the pakhawaj/mirdang is the most ancient of all percussion instrument it has been more or less superreded by the tabla. The tabla constitutes a vital part of Indian music, essentially in the north and no concert, either vocal or instrument or kathak dance can take place without of a pair of tabla.

ਗਾਇਕ, ਵਾਦਕ ਅਤੇ ਨਾਚ ਨਾਲ ਭਾਵੇਂ ਤਬਲਾ ਵਾਦਕ ਸਹਾਇਕ ਭੂਮਿਕਾ ਨਿਭਾਉਂਦਾ ਹੈ, ਪ੍ਰੰਤੂ ਤਬਲਾ ਵਾਦਕ ਦਾ ਮਹੱਤਵ ਮੁਖ ਕਲਾਕਾਰ ਤੋਂ ਘੱਟ ਨਹੀਂ ਹੁੰਦਾ ਸਗੋਂ ਬਰਾਬਰ ਦਾ ਹੁੰਦਾ ਹੈ ਕਿਉਂਕਿ ਤਬਲੇ ਦੀ ਸੰਗਤ ਨਾਲ ਫੱਬਣ ਵਾਲੀਆਂ ਸੰਗੀਤਕ ਗਾਇਨ ਵਾਦਨ ਤੇ ਨਾਚ ਸ਼ੈਲੀਆਂ ਤਬਲੇ ਦੀ ਸੰਗਤ ਤੋਂ ਬਿਨ੍ਹਾਂ ਇਵੇਂ ਲਗਦੀਆਂ ਹਨ ਜਿਵੇਂ ਸਬਜੀ 'ਚ ਸਾਰੇ ਮਸਾਲੇ ਪਾਏ ਹੋਣ ਪਰ ਨਮਕ ਤੋਂ ਬਗੈਰ ਸਬਜੀ ਫਿਕੀ ਭਾਵ ਸਵਾਦ ਰਹਿਤ ਹੀ ਲਗਦੀ ਹੈ।

ਤਬਲਾ ਸਾਜ਼ ਕੇਵਲ ਸਾਥ ਸੰਗੀਤ ਹੀ ਨਹੀਂ ਕਰਦਾ ਸਗੋਂ ਆਪਣੇ ਸੋਲੋ ਵਾਦਨ ਕਰਕੇ ਵੀ ਅਤਿਅੰਤ ਮਹੱਤਵਪੂਰਨ ਹੋ ਗਿਆ ਹੈ। ਸੋਲੋ ਤਬਲਾ ਵਾਦਨ ਦੌਰਾਨ ਕਲਾਕਾਰ ਵਲੋਂ ਪੇਸ਼ ਕੀਤੀ ਜਾਣ ਵਾਲੀ ਤਾਲ ਦੀਆਂ ਮਾਤ੍ਰਾਵਾਂ ਦੇ ਅਤੇ ਤਾਲ ਦੇ ਚਲਨ ਦੇ ਮੁਤਾਬਿਕ ਹਾਰਮੋਨੀਅਮ ਜਾਂ ਕਿਸੇ ਤੰਤੀ ਸਾਜ਼ ਦੇ ਰਾਹੀਂ ਨਗਮੇ/ਲਹਿਰੇ ਰਾਹੀ ਤਾਲ ਨੂੰ ਅਧਾਰ ਪ੍ਰਦਾਨ ਕੀਤਾ ਜਾਂਦਾ ਹੈ। ਤਬਲਾ ਵਾਦਕ ਆਪਣੇ ਘਰਾਣੇ ਦੀ ਵਿਸ਼ੇਸ਼ ਪਹਿਚਾਣ ਫਰਸ਼ਬੰਦੀ ਰਾਹੀ ਕਰਾਉਂਦਿਆਂ ਤਾਲ ਦਾ ਵਿਸਥਾਰ ਕਰਨ ਲਈ ਮੁੱਢ ਬੰਨ੍ਹਦਾ ਹੈ। ਉਪਰੰਤ ਵਿਸ਼ੇਸ਼ ਕਾਇਦਿਆਂ ਦਾ ਪਲਟਿਆਂ ਸਹਿਤ ਵਿਸਥਾਰ ਨਿਯਮਾਂ ਅਨੁਸਾਰ ਕਰਦਾ ਹੈ। ਕਾਇਦੇ ਦੇ ਵਿਸਥਾਰ ਵਿੱਚ ਰਦੀਫ਼ ਦਾ ਖ਼ਾਸ ਧਿਆਨ ਰਖਿਆ ਜਾਂਦਾ ਹੈ। ਫਿਰ ਰੇਲੇ ਦੌਰਾਨ ਮੁਖੜੇ, ਟੁਕੜੇ, ਉਠਾਨਾਂ ਪਰਵਾਂ, ਛੰਦ ਫਰਦਾਂ ਅਤੇ ਚੱਕਰਦਾਰ ਪਹਵਾਂ, ਗੱਤਾਂ ਫਰਮਾਇਸ਼ੀ ਚਕਦਾਰੇ ਪਰਵਾਂ ਆਦਿ ਅਤੇ ਪ੍ਰਭਾਵਸ਼ਾਲੀ ਚੱਕਦਾਰ ਤਿਹਾਈ ਨਾਲ ਵਾਦਨ ਦੀ ਸਮਾਪਤੀ ਕੀਤੀ ਜਾਂਦੀ ਹੈ।

ਪੰਡਤ ਵੀ. ਡੀ ਪੁਲਸਕਰ ਅਤੇ ਪੰਡਤ ਵੀ.ਐਨ ਭਾਤਖੰਡੇ ਦੀ ਜੀਵਨ ਘਾਲਣਾ ਸਦਕਾ ਅੱਜ ਸੰਗੀਤ ਦਾ ਵਿਸ਼ਾ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀ ਵਿੱਚ ਅਧਿਐਨ ਕਰਾਇਆ ਜਾਂਦਾ ਹੈ। ਇਥੇ ਹੀ ਬੱਸ ਹੀ ਸਗੋਂ ਪੀ. ਐਚ. ਡੀ ਦੀ ਡਿਗਰੀ ਲਈ ਵੀ ਇਹ ਤਬਲਾ ਸਾਜ਼ ਅੱਜ ਮਾਨਤਾ ਪ੍ਰਾਪਤ ਕਰ ਗਿਆ ਹੈ। ਸਕੂਲ ਕਾਲਜ ਤੇ ਯੂਨੀਵਰਸਿਟੀ ਪੱਧਰ ਤੇ ਤਬਲਾ ਵਾਦਨ ਦੇ ਮੁਕਾਬਲੇ ਕਰਵਾਏ ਜਾਂਦੇ ਹਨ। ਪ੍ਰਾਚੀਨ ਕਲਾ ਕੇਂਦਰ ਚੰਡੀਗੜ੍ਹ, ਪ੍ਰਯਾਗ ਸੰਗੀਤ ਸੰਮਤੀ ਇਲਾਹਾਬਾਦ ਅਤੇ ਅਖਿਲ ਭਾਰਤੀਆ ਗੰਧਰਵ ਮਹਾਂਵਿਦਿਆਲਾ ਮੁੰਬਈ ਵੱਲੋਂ ਵੀ ਤਬਲੇ ਦੇ ਵਿਸ਼ੇ ਸਬੰਧੀ ਸੰਗੀਤ ਵਿਸ਼ਾਰਦ ਸੰਗੀਤ ਭਾਸਕਰ, ਤੇ ਸੰਗੀਤ ਪ੍ਰਵੀਨ ਆਦਿ ਦੇ ਡਿਪਲੋਮੇ ਵੀ ਕਰਾਏ ਜਾਂਦੇ ਹਨ। ਤਬਲੇ ਦੇ ਪ੍ਰਚਾਰ ਪ੍ਰਸਾਰ ਲਈ ਰੇਡੀਓ ਟੀ. ਵੀ. ਅਤੇ ਸ਼ਾਸਤਰੀ ਸੰਗੀਤ ਦੀਆਂ ਗੋਸ਼ਟੀਆਂ ਨੇ ਵੱਧ ਚੜ੍ਹ ਕੇ ਹਿੱਸਾ ਪਾਇਆ ਹੈ।

ਜਲਤ ਰੰਗ ਦੇ ਅਧਾਰ 'ਤੇ ਬਣਿਆ ਅੱਜ ਤਬਲਾ ਤਰੰਗ ਵਾਦਨ ਵੀ ਸ਼ਾਸਤਰੀ ਸੰਗੀਤ ਦੇ ਆਰਕੈਸਟਰੇ ਤੋਂ ਇਲਾਵਾ ਫਿਲਮੀ ਸੰਗੀਤ ਵਿੱਚ ਵੀ ਆਪਣਾ ਸਥਾਨ ਬਣਾ ਗਿਆ ਹੈ। ਰਾਗ ਦੀ ਬੰਦਿਸ਼ ਅਨੁਸਾਰ ਸਜੇ ਤਬਲਿਆਂ ਨੂੰ ਜੋ 12 ਤੋਂ 16 ਤੱਕ ਵੱਖ ਵੱਖ ਸਵਰ ਤੇ ਮਿਲਾਏ ਜਾਂਦੇ ਹਨ। ਅਰਧ ਚੱਕਰ ਵਿੱਚ ਰੱਖ ਕੇ ਕਲਾਕਾਰ ਵਲੋਂ ਰਾਗ, ਰਾਗਨੀਆਂ ਤੋਂ ਇਲਾਵਾ ਸੁਗਮ ਸੰਗੀਤ ਹੋਵੇ ਭਾਵੇਂ ਲੋਕ ਸੰਗੀਤ 'ਤਬਲਾ' ਸਾਜ਼ ਨੂੰ ਇੱਕ ਜ਼ਰੂਰੀ ਅੰਗ ਮੰਨਿਆ ਗਿਆ ਹੈ।

'ਤਾਲ ਕਚਹਿਰੀ' ਵਿੱਚ ਵੱਖਰੇ-ਵੱਖਰੇ ਤਾਲ-ਸਾਜ਼ਾਂ ਜਿਵੇਂ ਤਬਲਾ, ਪਖਾਵਜ, ਮ੍ਰਿਦੰਗ (ਦੱਖਣੀ) ਘੜਾ, ਡਰੰਮਸੈਟ, ਢੋਲ ਆਦਿ ਤੋਂ ਇਕ ਹੀ ਤਾਲ ਨੂੰ ਇਸ ਤਰ੍ਹਾਂ ਵਜਾਇਆ ਜਾਏ ਕਿ ਵਾਰੀ-ਵਾਰੀ ਹਰੇਕ ਕਲਾਕਾਰ ਆਪੋ ਆਪਣੀਆਂ ਬੰਦਿਸ਼ਾਂ ਵਜਾਉਣ। ਤਾਲ ਕਚਹਿਰੀ ਵਿੱਚ ਵੀ 'ਤਬਲਾ' ਸਾਜ਼ ਨੂੰ ਸ੍ਰੇਸ਼ਠ ਸਥਾਨ ਪ੍ਰਾਪਤ ਹੋਇਆ ਹੈ।

ਉਸਤਾਦ ਅੱਲਾ ਰੱਖਾ ਖਾਂ ਸਾਹਿਬ ਅਤੇ ਉਨਾਂ ਦੇ ਸਪੁਤਰ ਜ਼ਾਕਿਰ ਹੁਸੈਨ ਅਤੇ ਫਜ਼ਲ ਕੁਰੈਸ਼ੀ ਨੇ ਡਿਊਟ ਤਬਲਾ ਵਾਦਨ ਭਾਵ ਜੁਗਲਬੰਦੀ ਦੀ ਵੱਖਰੀ ਸੈਲੀ ਨੂੰ ਸੰਸਾਰ ਪੱਧਰ ਤੇ ਪ੍ਰਸਿੱਧੀ ਦੁਆਈ ਹੈ। ਜਿਸ ਕਰਕੇ ਕਲਾਕਾਰਾਂ ਅਤੇ ਸਰੋਤਿਆਂ ਦੀ ਤਬਲੇ ਪ੍ਰਤੀ ਰੋਚਕਤਾ ਤੇ ਉਤਸੁਕਤਾ ਵਧੀ ਹੈ। ਅੱਜ ਅਮਰੀਕਾ, ਇੰਗਲੈਂਡ, ਕਨੇਡਾ, ਯੂਰਪੀਨ ਦੇਸ਼, ਏਸ਼ੀਅਨ ਆਦਿ ਦੇਸ਼ਾਂ ਦੇ ਲੋਕ ਇਸ ਤਬਲਾ ਸਾਜ਼ ਨੂੰ ਸਿੱਖਣ ਲਈ ਜੁੱਟੇ ਹਨ। ਜੈਜ ਸੰਗੀਤ ਵਿੱਚ ਵੀ ਇਹ ਸਾਜ਼ ਆਪਣੀ ਵਿਸ਼ੇਸ਼ਤਾ ਕਰਕੇ ਪ੍ਰਵਾਨਿਆ ਗਿਆ ਹੈ।

ਸ਼ਬਦ-ਕੀਰਤਨ ਜੋ ਸਿੱਖ ਧਰਮ ਦਾ ਅਨਿਖੜਵਾਂ ਤੇ ਅਤਿਅੰਤ ਮਹੱਤਵਪੂਰਨ ਅੰਗ ਹੈ ਜਿਸ ਦੇ ਜਰੀਏ ਪ੍ਰਮਾਤਮਾ ਨਾਲ ਇੱਕ-ਮਿੱਕ ਹੋ ਜਾਈਦਾ ਹੈ ਉਧਾਰ ਹੁੰਦਾ ਹੈ ਜੀਵ ਆਤਮਾ ਦਾ। ਸੰਤ ਬਾਬਾ ਸੁੱਚਾ ਸਿੰਘ ਜੀ ਜਵੱਦੀ ਟਕਸਾਲ ਲੁਧਿਆਣਾ ਅਤੇ ਡਾ. ਗੁਰਨਾਮ ਸਿੰਘ ਜੀ ਦੇ ਅਟੁੱਟ ਯਤਨਾਂ ਤੇ ਮਿਹਨਤ ਸਦਕਾ ਸ਼ਬਦ ਕੀਰਤਨ ਦੀ ਤੰਤੀ ਸਾਜ਼ਾਂ ਤੇ ਰਵਾਇਤੀ ਢੰਗ ਨਾਲ ਗਾਇਨ ਕਰਨ ਦੀ ਪਰੰਪਰਾ ਨੂੰ ਅਜੋਕੇ ਸਮੇਂ ਵਿੱਚ ਵੱਡਮੁੱਲਾ ਯੋਗਦਾਨ ਪਾਇਆ ਹੈ। ਡਾ. ਗੁਰਨਾਮ ਸਿੰਘ ਜੀ ਦੇ ਯਤਨਾਂ ਸਦਕਾ ਅੱਜ ਗੁਰਮਤਿ ਸੰਗੀਤ ਦਾ ਵਿਸ਼ਾ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀਆਂ ਵਿੱਚ ਵੀ ਬਾਕੀ ਵਿਸ਼ਿਆਂ ਵਾਂਗ ਹੀ ਅਧਿਐਨ ਕਰਾਇਆ ਜਾਂਦਾ ਹੈ। ਗੁਰਮਤਿ ਸੰਗੀਤ ਦੀ ਪਪੰਰਾਗਤ ਸ਼ੈਲੀ ਜਿਵੇਂ ਪਹਿਲਾ ਸ਼ਾਨ ਡੰਡਉਤ, ਧ੍ਰੁਵਪਦ ਸ਼ੈਲੀ ਦੀਆਂ ਬੰਦਿਸ਼ਾਂ ਫਿਰ ਖ਼ਿਆਲ ਸ਼ੈਲੀ ਦੀਆਂ ਬੰਦਿਸ਼ਾਂ ਅਖੀਰ 'ਤੇ ਹਲਕੀਆਂ ਫੁਲਕੀਆਂ ਰੀਤਾਂ ਅਤੇ ਅੰਤ ਵਿੱਚ ਪਉੜੀ ਰਾਹੀਂ ਕੀਰਤਨ ਦੀ ਸਮਾਪਤੀ ਆਦਿ ਦੀ ਸੰਗਤ ਲਈ ਤਬਲਾ ਸਾਜ਼ ਅਤਿਅੰਤ ਮਹੱਤਵਪੂਰਨ ਹੋ ਗਿਆ ਹੈ। ਭਾਵੇਂ ਸ਼ਬਦ-ਕੀਰਤਨ ਦੀ ਧਰੁਪਦ ਅੰਗ ਦੀ ਸ਼ੈਲੀ 'ਪਖਾਵਜ' ਸਾਜ਼ ਨਾਲ ਹੀ ਸੰਭਵ ਸੀ ਫਿਰ ਵੀ ਤਬਲਾ (ਜੋੜੀ) ਸੀ। ਆਧੁਨਿਕ ਯੁੱਗ ਵਿੱਚ ਸ਼ਬਦ ਕੀਰਤਨ ਦੀ ਸੰਗਤ ਤਬਲਾ ਸਾਜ਼ ਦੁਆਰਾ ਪ੍ਰਚਲਤ ਹੋ ਚੁੱਕੀ ਹੈ ਜੋ ਲਾਜ਼ਮੀ ਬਣ ਗਈ ਹੈ।

ਅੱਜ ਤਬਲਾ ਸਾਜ਼ ਨੂੰ ਸੰਸਾਰ ਪੱਧਰ ਦੀ ਬੁਲੰਦੀ ਤੇ ਹਰ ਮਨ ਪਿਆਰਾ ਕਰਨ ਦਾ ਸਿਹਰਾ ਪੰਜਾਬ ਘਰਾਣੇ ਦੇ ਸਵ: ਉਸਤਾਦ ਅੱਲਾ ਰੱਖਾ ਖਾਂ ਸਾਹਿਬ (ਅੱਬਾ ਜੀ) ਅਤੇ ਉਨ੍ਹਾਂ ਦੇ ਸਪੁੱਤਰ ਉਸਤਾਦ ਜ਼ਾਕਿਰ ਹੁਸੈਨ ਨੂੰ ਜਾਂਦਾ ਹੈ ਜਿਨ੍ਹਾਂ ਦੀ ਅਣਥਕ ਘਾਲਣਾ ਸਦਕਾ ਇਹ ਸਾਜ਼

ਪ੍ਰਚਾਰਿਆ ਤੇ ਸੰਭਾਲਿਆ ਗਿਆ ਹੈ। ਅਨੇਕਾਂ ਸ਼ਾਗਿਰਦਾਂ ਨੂੰ ਤਾਲੀਮ ਦੇ ਕੇ ਅਗਾਂਹ ਤੋਰਿਆ ਹੈ। ਜਿਥੇ ਉਸਤਾਦ ਅੱਲਾ ਰੱਖਾ ਖਾਂ ਸਾਹਿਬ (ਅੱਬਾ ਜੀ) ਨੇ ਆਪਣੇ ਸਪੁੱਤਰ ਉਸਤਾਦ ਜ਼ਾਕਿਰ ਹੁਸੈਨ ਨੂੰ ਤਾਲੀਮ ਦੇ ਕੇ ਲਾ-ਜਵਾਬ ਤਿਆਰੀ ਰਾਹੀਂ ਸੰਸਾਰ ਪੱਧਰ 'ਤੇ ਤਬਲੇ ਦੀ ਧਾਂਕ ਜਮਾਈ ਹੈ, ਉਥੇ ਮੀਆਂ ਕਾਦਿਰ ਦੇ ਸ਼ਾਗਿਰਦ ਸੰਗੀਤ ਅਚਾਰੀਆ ਉਸਤਾਦ ਲਛਮਣ ਸਿੰਘ ਸੀਨ (ਜਲੰਧਰ) ਨੇ ਪੰਜਾਬ ਵਿੱਚ ਰਹਿ ਕੇ ਪੰਜਾਬ ਘਰਾਣੇ ਦੀ ਪ੍ਰੰਪਰਾ ਨੂੰ ਅੱਗੇ ਤੋਰਦਿਆਂ ਬੜੀ ਇਮਾਨਦਾਰੀ, ਲਗਨ ਤੇ ਮਿਹਨਤ ਨਾਲ ਸਮਰਪਿਤ ਹੋ ਕੇ ਸ੍ਰੀ ਪਵਨ ਕੁਮਾਰ ਜੀ, (ਸਵਰਗਵਾਸੀ) ਸ੍ਰੀ ਕਾਲੇ ਰਾਮ ਜੀ, ਕਿਨੰਰ ਸੀਨ (ਅਮਰੀਕਾ), ਮੰਨੂ ਸੀਨ, ਸ੍ਰੀ ਤਾਲਵਿਨ ਸਿੰਘ (ਇੰਗਲੈਂਡ), ਡਾ. ਕੰਵਲਜੀਤ ਸਿੰਘ, ਪ੍ਰੋਫ਼ੈਸਰ ਹਰਭਜਨ ਸਿੰਘ ਧਾਰੀਵਾਲ ਅਤੇ ਧੁਨੰਤਰ ਤਬਲਾ ਵਾਦਕ ਸ੍ਰੀ ਪਵਨ ਕੁਮਾਰ ਜੀ ਦੇ ਸਪੁਤਰ ਸ੍ਰੀ ਅਵਿਰਭਵ ਵਰਮਾ ਚੰਡੀਗੜ੍ਹ ਆਦਿ ਉਚਕੋਟੀ ਦੇ ਕਲਾਕਾਰ ਸੰਗੀਤ ਜਗਤ ਦੀ ਝੋਲੀ ਪਾਏ ਹਨ।

ਮੀਆਂ ਕਾਦਿਰ ਬਖਸ਼ (ਸਵਾ ਲੱਖ ਉਖਲੀ ਵਾਲੇ) ਦੇ ਸ਼ਾਗਿਰਦ ਮੀਆਂ ਸ਼ਾਕਤ ਹੁਸੈਨ ਖਾਂ ਸਾਹਿਬ (ਪਾਕਿਸਤਾਨ ਅਤੇ ਮੀਆਂ ਸ਼ਾਕਤ ਹੁਸੈਨ ਖਾਂ ਸਾਹਿਬ ਦੇ ਸਿਰ ਕਢਵੇਂ ਸਾਗਿਰਦ ਉਸਤਾਦ ਅਬਦੂਲ ਸਿਤਾਰ ਖਾਂ (ਤਾਰੀ) ਨੇ ਵੀ ਆਪਣੀ ਵਿਸ਼ੇਸ਼ ਤਿਆਰੀ ਤੇ ਪ੍ਰਭਾਵਸ਼ਾਲੀ ਤਬਲਾ ਵਾਦਨ ਦੁਆਰਾ ਸੰਸਾਰ ਪੱਧਰ 'ਤੇ ਪ੍ਰਸਿੱਧੀ ਪ੍ਰਾਪਤ ਕੀਤੀ ਹੈ। ਇਸ ਤੋਂ ਇਲਾਵਾ ਤਬਲੇ ਦੇ ਬਨਾਰਸ ਘਰਾਣੇ ਦੇ ਉਸਤਾਦ ਪੰਡਤ ਕ੍ਰਿਸ਼ਨ ਮਹਾਰਾਜ, ਸਾਮਤਾ ਪ੍ਰਸਾਦਿ, ਅਜਰਾੜਾ ਘਰਾਣੇ ਦੇ ਉਸਤਾਦ ਕਰਾਮਤ ਉਲਾ ਖਾਂ ਅਤੇ ਹਬੀਬੁਦੀਨ ਖਾਂ ਸਾਹਿਬ, ਦਿੱਲੀ ਘਰਾਣੇ ਦੇ ਉਸਤਾਦ ਸ਼ਫ਼ਾਕ ਅਹਿਮਦ ਅਤੇ ਲਖਨਊ ਤੇ ਫਰੂਖਾਬਾਦ ਘਰਾਣੇ ਦੇ ਉਸਤਾਦ ਸਹਿਬਾਨਾਂ ਨੇ ਵੀ ਤਬਲਾ ਸਾਜ਼ ਦੇ ਪ੍ਰਚਾਰ ਹਿਤ ਬਹੁਤ ਵੱਡਾ ਯੋਗਦਾਨ ਪਾਇਆ ਹੈ।

ਆਖਿਰ ਵਿੱਚ ਅਸੀਂ ਕਹਿ ਸਕਦੇ ਹਾਂ ਤਬਲਾ ਸਾਜ਼ ਨੂੰ ਬੁਲਦੀਆਂ ਤੇ ਪਹੁੰਚਾਉਣ ਦਾ ਸਾਰੇ ਘਰਾਣਿਆਂ ਦੇ ਉਸਤਾਦ ਸਾਹਿਬਾਨਾਂ ਤੇ ਸ਼ਾਗਿਰਦਾਂ ਦੀ ਅਣਥੱਕ ਘਾਲਣਾ ਸਦਕਾ ਹਰਮਨ ਪਿਅਰਾ ਹੋ ਨਿਬੜਿਆ ਹੈ। ਭਾਵੇਂ ਸ਼ਾਸਤਰੀ ਸੰਗੀਤ ਗੋਸ਼ਟੀਆਂ ਹੋਣ, ਗਜ਼ਲ ਜਾਂ ਕਵਾਲੀ ਜਾਂ ਟੱਪਾ, ਲੋਕ ਸੰਗੀਤ ਸਭ ਲਈ ਗੁਰਬਾਣੀ ਸੰਗੀਤ ਦੀ ਸ਼ੈਲੀਆਂ ਹੋਣ ਅੱਜ ਇਨ੍ਹਾਂ ਸਭ ਲਈ ਤਬਲਾ ਸਾਜ਼ ਅਤਿ ਲਾਜ਼ਮੀ ਸਾਜ਼ ਬਣ ਗਿਆ ਹੈ। ਇਸ ਦਾ ਭਵਿੱਖ ਉਜਵਲ ਹੈ। ਹਰੇਕ ਦੇਸ਼ ਦੇ ਲੋਕ ਇਸ ਸਾਜ਼ ਨੂੰ ਸਿੱਖਣ ਲਈ ਉਤਸਕ ਹਨ।



# ਪਹਿਲਾ ਰਬਾਬੀ ਸਿਖ : ਭਾਈ ਮਰਦਾਨਾ

*ਡਾ. ਬਲਬੀਰ ਸਿੰਘ ਸੈਣੀ**

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਪਨ ਦੇ ਸਾਥੀ ਭਾਈ ਮਰਦਾਨਾ ਜੀ ਦਾ ਜਨਮ ਸੰਨ 1459 ਈ: ਵਿੱਚ ਰਾਇ ਭੋਇ ਦੀ ਤਲਵੰਡੀ ਜਿਲ੍ਹਾ ਸ਼ੇਖੂਪੁਰਾ (ਪਾਕਿਸਤਾਨ) ਵਿਖੇ ਮਾਤਾ ਲੱਖੋ ਦੀ ਕੁਖੋਂ ਭਾਈ ਬੱਦਰੇ ਦੇ ਗ੍ਰਹਿ ਵਿਖੇ ਹੋਇਆ। ਆਪ ਜੀ ਦੇ ਮਾਤਾ-ਪਿਤਾ ਨੇ ਆਪ ਦਾ ਨਾਂ ਦਾਨਾ ਰੱਖਿਆ। ਭਾਈ ਮਰਦਾਨਾ ਬਹੁਤ ਹੀ ਵਧੀਆ ਸ਼ਖ਼ਸੀਅਤ ਦੇ ਮਾਲਕ ਅਤੇ ਸੁਨੱਖੇ ਡੀਲ-ਡੋਲ ਵਾਲੇ ਸਨ। ਇਸਦਾ ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਦੇ ਪੰਨਾ 1084 ਤੋਂ ਮਿਲਦਾ ਹੈ : "ਸੋਈ ਮਰਦ ਮਰਦ ਮਰਦਾਨਾ"। ਭਾਈ ਮਰਦਾਨੇ ਤੋਂ ਦਸ ਸਾਲ ਬਾਅਦ ਰਾਏ ਭੋਇ ਦੀ ਤਲਵੰਡੀ ਵਿਖੇ 1469 ਈ: ਵਿੱਚ ਅਕਾਲ ਪੁਰਖੀ ਜੋਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਅਵਤਾਰ ਧਾਰਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦਾਈ ਦੌਲਤਾਂ ਦੂਰੋਂ ਨੇੜਿਓਂ ਭਾਈ ਮਰਦਾਨਾ ਜੀ ਦੇ ਪਿਤਾ ਦੀ ਰਿਸ਼ਤੇਦਾਰ ਸੀ। ਉਸ ਨਾਲ ਕਦੇ-ਕਦਾਈਂ ਭਾਈ ਮਰਦਾਨਾ ਵੀ ਗੁਰੂ ਜੀ ਨਾਲ ਖੇਡਣ ਆ ਜਾਂਦੇ। ਸਮਾਂ ਪਾ ਕੇ ਦੋਹਾਂ ਦਾ ਪਿਆਰ ਵੱਧਦਾ ਪਿਆਰ। ਭਾਈ ਮਰਦਾਨਾ ਰਬਾਬੀਆਂ ਦੇ ਪਰਿਵਾਰ ਵਿਚੋਂ ਹੋਣ ਕਰਕੇ ਰਾਗ ਵਿਦਿਆ ਵਿੱਚ ਪੂਰੀ ਤਰ੍ਹਾਂ ਨਿਪੁੰਨ ਸਨ। ਜਗਤ ਪ੍ਰਸਿੱਧ ਤਾਨਸੇਨ ਦੇ ਗੁਰੂ ਹਰਦਾਸ ਜੀ ਭਾਈ ਮਰਦਾਨਾ ਜੀ ਦੇ ਸ਼ਗਿਰਦ ਸਨ।

ਗੁਰੂ ਨਾਨਕ ਦੇਵ ਜੀ ਦੀਆਂ ਚਾਰੇ ਉਦਾਸੀਆਂ, ਭਰਮਣ (ਉੱਤਰ, ਦੱਖਣ, ਪੂਰਬ, ਪੱਛਮ) ਸਮੇਂ ਭਾਈ ਮਰਦਾਨਾ ਆਪਣਾ ਘਰ ਬਾਹਰ ਛੱਡ ਕੇ ਗੁਰੂ ਸਾਹਿਬ ਦੇ ਅੰਗ-ਸੰਗ ਰਹੇ। ਜਦੋਂ ਵੀ ਗੁਰੂ ਨਾਨਕ ਦੇਵ ਜੀ ਆਪਣੇ ਅਧਿਆਤਮਕ ਅਨੁਭਵ ਅਨੁਸਾਰ ਆਪਣੇ ਮੁਖ ਤੋਂ ਬਾਣੀ ਉਚਾਰਦੇ ਤਾਂ ਮਰਦਾਨੇ ਨੂੰ ਕਹਿੰਦੇ, "ਮਰਦਾਨਿਆ ਰਬਾਬ ਛੇੜ ਬਾਣੀ ਆਈ ਆ" ਜਾਂ ਕਦੇ ਉਚਾਰਦੇ, 'ਮਰਦਾਨਿਆਂ ਰਬਾਬ ਛੇੜ, ਕਾਈ ਸਿਫਤ ਖੁਦਾਇ ਦੇ ਦੀਦਾਰ ਦੀ ਕਰੀਏ।" ਗੁਰੂ ਸਾਹਿਬ ਦੇ ਭਾਈ ਮਰਦਾਨੇ ਦਾ ਸੰਬੰਧਤ ਸੁਰਤ ਅਤੇ ਸ਼ਬਦ ਦਾ ਮਿਲਾਪ ਸੀ। ਭਾਈ ਮਰਦਾਨੇ ਨੇ ਆਪਣੇ ਆਖਰੀ ਦਮ ਤੱਕ ਗੁਰੂ ਸਾਹਿਬ ਕੇ ਸਾਥ ਦਾ ਆਨੰਦ ਮਾਣਿਆ। ਭਾਈ ਮਰਦਾਨਾ ਜਿਸਦੀ ਅੰਤਰ ਆਤਮਾ ਉਸਦੇ ਸਾਜ਼ ਦੀਆਂ ਸੁਰਾਂ ਦੁਆਰਾ ਗੁਰੂ ਸਾਹਿਬ ਨੇ ਬ੍ਰਹਮ ਦਾ ਰੂਪ ਦਿਖਾਇਆ। ਭਾਈ ਮਰਦਾਨੇ ਦੀ ਰਬਾਬੀ ਕਲਾ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾ ਵਿੱਚ ਵੀ ਕੀਤਾ ਹੈ :

*ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ।*

ਤਥਾ

*ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ॥*

---

* *ਸੁਪਰਡੈਂਟ ਸੈਂਟਰ ਖ਼ਾਲਸਾ ਯਤੀਮਖਾਨਾ*

ਭਾਈ ਮਰਦਾਨਾਂ ਗੁਰੂ ਨਾਨਕ ਦੇਵ ਜੀ ਦੀ ਸੰਗਤ ਅਤੇ ਉਹਨਾਂ ਦੇ ਕਿਤੇ ਉਪਦੇਸ਼ਾਂ ਦੀ ਪਾਲਣਾ ਸਦਕਾ ਉਚ ਅਵਸਥਾ ਦੇ ਧਾਰਨੀ ਬਣੇ। ਜਿਸਦਾ ਪ੍ਰਮਾਣ ਭਾਈ ਮਨੀ ਸਿੰਘ ਦੁਆਰਾ ਲਿਖੀ ਜਨਮਸਾਖੀ ਤੋਂ ਮਿਲਦਾ ਹੈ।

ਇਕ ਸਮੇਂ ਮਰਦਾਨਾ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਪਿਆਰ, ਲਾਡ-ਲਡਾਉਂਦੇ ਬਚਨਾਂ ਰਾਹੀ ਕਹਿ ਹੀ ਦਿੱਤਾ, "ਬਾਬਾ ! ਤੇਰਾ ਮੇਰਾ ਬਹੁਤਾ ਅੰਤਰ ਨਾਹੀਂ, ਤੂੰ ਖੁਦਾਇ ਦਾ ਡੂਮ, ਤਉ ਤੇਰਾ ਡੂਮ, ਤੈਂ ਖੁਦਾਇ ਪਾਇਆ ਹਉ ਤੁਧ ਤੋਂ ਪਾਇਆ, ਤੈਂ ਖੁਦਾਇ ਦੇਖਿਆ ਹੈ, ਹਉ ਤੁਧ ਵਿਚੋਂ ਖੁਦਾਇ ਦੇ ਦਰਸ਼ਨ ਦੀਦਾਰ ਕੀਤੇ ਹਨ। ਬਾਬਾ ਤੇਰਾ ਕਿਹਾ ਖੁਦਾਇ ਕਰਦਾ ਹੈ। ਮੇਰੀ ਬੇਨਤੀ ਹੈ, ਮੈਨੂੰ ਆਪਣੇ ਨਾਲੋਂ ਵਿਛੋੜਨਾ ਨਾਹੀਂ, ਨਾ ਐਥੇ ਨਾ ਉਥੇ।" ਗੁਰੂ ਨਾਨਕ ਦੇਵ ਜੀ ਨੇ ਉਸੇ ਸਮੇਂ ਪਿਆਰ ਭਰੇ ਬਚਨਾਂ ਨਾਲ ਬਖਸ਼ਿਸ਼ਾਂ ਕਰ ਫੁਰਮਾਇਆ, "ਮਰਦਾਨਿਆ ! ਤੁਧ ਉਪਰ ਮੇਰੀ ਖੁਸ਼ੀ ਆਈ, ਜਿਥੇ ਤੇਰਾ ਵਾਸਾ ਉਥੇ ਮੇਰਾ ਵਾਸਾ।"

ਮਰਦਾਨਾ ਜੀ ਨੇ ਪਿਆਰ ਵਿੱਚ ਇਕ ਸਮੇਂ ਗੁਰੂ ਨਾਨਕ ਦੇਵ ਜੀ ਨੂੰ ਕਹਿ ਹੀ ਦਿੱਤਾ, "ਬਾਬਾ ! ਤੇਰੀ ਘਾਲ ਬੜੀ ਕਰੜੀ ਹੈ, ਮੇਰੇ ਵਰਗੇ ਤੋਂ ਪੂਰੀ ਨਹੀਂ ਨਿੱਭਦੀ, ਅਸਾਂ ਨੂੰ ਛੁੱਟੀ ਦੇਹ ਮੈਂ ਘਰ ਜਾਵਾਂ।" ਗੁਰੂ ਨਾਨਕ ਪਾਤਸ਼ਾਹ ਜੀ ਨੇ ਮਰਦਾਨੇ ਦੇ ਬਚਨ ਸੁਣ ਕੇ ਬਖਸ਼ਿਸ਼ਾਂ ਦੇ ਭੰਡਾਰ ਖੋਲ੍ਹ ਦਿੱਤੇ ਤੇ ਬਚਨ ਕੀਤਾ, "ਮਰਦਾਨਿਆ ! ਤੂੰ ਕਿਵੇਂ ਰਹਿ ਵੀ ਅਸਾਂ ਨਾਲ" ਤਦ ਮਰਦਾਨੇ ਕਿਹਾ "ਬਾਬਾ ! ਮੈਂ ਤਾਂ ਹੀ ਤੇਰੇ ਨਾਲ ਰਵਾ ਜੇ ਤੂੰ ਮੈਨੂੰ ਆਪਣੇ ਜੇਹਾ ਧੀਰਜ ਦੇਵੇਂ। ਜਿਵੇਂ ਤੁਹਾਨੂੰ ਭੁੱਖ ਤ੍ਰੇਹ ਨਹੀਂ ਬਿਆਪਦੀ ਅਵਸਥਾ ਵਿੱਚ ਮੈਨੂੰ ਵੀ ਭੁੱਖ ਤ੍ਰੇਹ ਨਾ ਸਤਾਵੇ ਜਿਸ ਅਵਸਥਾ ਵਿੱਚ ਤੁਸੀਂ ਰਹਿੰਦੇ ਹੋ। ਉਸ ਸਤਿਗੁਰੂ, ਮਰਦਾਨੇ ਦਾ ਇਹ ਬਚਨ ਸੁਣ ਕੇ ਬਹੁਤ ਖੁਸ਼ ਹੋਏ ਤੇ ਫੁਰਮਾਇਆ, "ਸ਼ਾਬਾਸ਼ ਮਰਦਾਨਿਆਂ ! ਸ਼ਾਬਾਸ਼ ਤੈਂ ਭਲੀ ਵਸਤੂ ਮੰਗੀ ਹੈ। ਮਰਦਾਨਿਆ ! ਤੁਧ ਉਪਰ ਮੇਰੀ ਖੁਸ਼ੀ ਹੈ, ਜਿੱਥੇ ਤੇਰਾ ਵਾਸਾ ਉਥੇ ਮੇਰਾ। ਨਿਹਾਲ, ਨਿਹਾਲ !" ਕਹਿ ਮਰਦਾਨੇ ਨੂੰ ਨਦਰੋਂ ਨਦਰ ਨਿਹਾਲ ਕਰ ਦਿਤਾ।

ਭਾਈ ਮਰਦਾਨਾ ਜੀ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿੱਚ ਭਾਈ ਮਰਦਾਨਾ ਪਦ ਜੋ ਉਹਨਾਂ ਨੂੰ ਗੁਰੂ ਸਾਹਿਬ ਨੇ ਬਖਸ਼ਿਆ ਸੀ, ਕੀਰਤਨ ਕਰਦੇ ਰਹੇ। ਜਗਤ ਦਾ ਰੱਬੀ ਸੰਦੇਸ਼ਾਂ ਦੁਆਰਾ ਕਲਿਆਣ ਕਰਦੇ ਕਰਦੇ ਜਦੋਂ ਗੁਰੂ ਨਾਨਕ ਦੇਵ ਜੀ ਅਫਗਾਨਿਸਤਾਨ ਪੁੱਜੇ ਤਾਂ ਭਾਈ ਮਰਦਾਨੇ ਦਾ ਅੰਤਮ ਸਮਾਂ ਨੇੜੇ ਜਾਣ ਕੇ ਗੁਰੂ ਸਾਹਿਬ ਨੇ ਪੁੱਛਿਆ, "ਕਿ ਮਰਦਾਨਿਆਂ ਤੂੰ ਸਾਡੇ ਨਾਲ ਰਹਿ ਕੇ ਬੜੇ ਦੁੱਖ ਸਹੇ ਹਨ, ਹੁਣ ਤੇਰਾ ਆਖਰੀ ਸਮਾਂ ਹੈ, ਤੇਰੇ ਕੋਈ ਮਨ ਦੀ ਇੱਛਾ ਹੈ ਤਾਂ ਅਸੀਂ ਉਸਨੂੰ ਪੂਰੀ ਕਰਨਾ ਚਾਵਾਂਗੇ।" ਸਾਰੀਆਂ ਇੱਛਾਵਾਂ ਮੇਰੀ ਸਰੀਰਕ ਪਕੜ ਤੋਂ ਉਪਰ ਹੋ ਗਈਆਂ ਹਨ, ਭਾਵ ਸਮਾਪਤ ਹੋ ਗਈਆ ਹਨ। ਮੈਂ ਬਹੁਤ ਵਡਭਾਗਾਂ ਹਾਂ ਕਿ ਆਪਣੀ ਸਰੀਰਕ ਯਾਤਰਾ ਆਪ ਦੇ ਚਰਨਾਂ ਵਿੱਚ ਸਮਾਪਤ ਕਰ ਰਿਹਾ ਹਾਂ।" ਗੁਰੂ ਸਾਹਿਬ ਨੇ ਫਿਰ ਮਰਦਾਨੇ ਨੂੰ ਪੁੱਛਿਆ "ਕਿ ਰੀਤੀ ਰਿਵਾਜ਼ਾਂ ਅਨੁਸਾਰ ਬ੍ਰਾਹਮਣ ਦੀ ਦੇਹ ਜਲ ਪਰਵਾਹ ਕੀਤੀ ਜਾਂਦੀ ਹੈ, ਖੱਤਰੀ ਦੀ ਦੇਹ ਸਾੜੀ ਜਾਂਦੀ ਹੈ, ਸ਼ੂਦਰ ਦੀ ਦੇਹ ਦਬਾਈ ਜਾਂਦੀ ਹੈ, ਵੈਸ਼ ਦੀ ਹਵਾ ਵਿੱਚ ਸੁੱਟੀ ਜਾਂਦੀ ਹੈ, ਤੂੰ ਦੱਸ ਤੇਰਾ ਅੰਤਮ ਸੰਸਕਾਰ ਕਿਵੇ ਹੋਵੇ ?" ਤਾਂ ਭਾਈ ਮਰਦਾਨਾ ਜੀ ਨੇ ਉਤਰ ਦਿੱਤਾ

"ਕਿ ਆਪ ਦੇ ਸੰਗ ਸਾਥ ਸਦਕਾ ਦੇਹੀ ਦਾ ਖਿਆਲ ਹੀ ਮੁੱਕ ਗਿਆ ਹੈ, ਮੈਂ ਆਪਣੀ ਆਤਮਾ ਨੂੰ ਹੀ ਸਰੀਰ ਦਾ ਸਾਥੀ ਸਮਝਦਾ ਹਾਂ।" ਤਾਂ ਗੁਰੂ ਸਾਹਿਬ ਨੇ ਫਿਰ ਕਿਹਾ "ਕਿ ਮਰਦਾਨਿਆ ਤੇਰੀ ਸਮਾਧ ਬਣਾ ਕੇ ਤੈਨੂੰ ਜਗਤ ਵਿੱਚ ਪ੍ਰਸਿੱਧ ਕਰ ਦਿਆਂ ਤਾਂ ਮਰਦਾਨੇ ਨੇ ਉੱਤਰ ਦਿੱਤਾ ਗੁਰੂ ਜੀ ! ਜਦੋਂ ਮੇਰੀ ਆਤਮਾ ਹੀ ਸਰੀਰ ਰੂਪੀ ਸਮਾਧ ਵਿੱਚ ਬਹਾਰ ਆ ਜਾਵੇਗੀ ਤਾਂ ਫਿਰ ਉਸਨੂੰ ਪੱਥਰ ਦੀ ਸਮਾਧ ਵਿੱਚ ਕਿਉਂ ਬੰਦ ਕਰਦੇ ਹੋ। ਮਰਦਾਨੇ ਦਾ ਉੱਤਰ ਸੁਣ ਕੇ ਗੁਰੂ ਸਾਹਿਬ ਨੇ ਬਚਨ ਕੀਤਾ ਕਿ ਤੂੰ ਬ੍ਰਹਮ ਨੂੰ ਪਛਾਣ ਲਿਆ ਤੇ ਉਸੇ ਦਾ ਰੂਪ ਹੋ ਗਿਆ ਹੈ, ਇਸ ਲਈ ਅਸੀਂ ਤੇਰੀ ਦੇਹੀ ਜਲ ਪ੍ਰਵਾਹ ਹੀ ਕਰਾਂਗੇ ਤਾਂ ਕਿ ਤੇਰੀ ਆਤਮਾ ਜਲ ਦੀ ਧਾਰਾ ਵਾਂਗ, ਇਕ-ਮਿਕ ਹੋ ਕੇ ਪ੍ਰਮਾਤਮਾ ਵਿੱਚ ਲੀਨ ਹੋ ਜਾਵੇ। ਇਸ ਪ੍ਰਕਾਰ ਭਾਈ ਮਰਦਾਨਾ ਨੇ ਆਪਣੇ ਆਖਰੀ ਸਵਾਸ ਗੁਰੂ ਦੀ ਗੋਦ ਵਿੱਚ 13 ਮੱਘਰ ਸੰਮਤ, 1591 ਨੂੰ ਅਫਗਾਨਿਸਤਾਨ ਦੇ ਕੁਰਮ ਦਰਿਆ ਦੇ ਕਿਨਾਰੇ ਕੁਰਮ ਨਗਰ ਵਿੱਚ ਲਏ :

*ਜਿਉ ਜਲ ਮਹਿ ਜਲੁ ਆਇ ਖਟਾਨਾ ॥*
*ਤਿਉ ਜੋਤੀ ਸੰਗਿ ਜੋਤਿ ਸਮਾਨਾ ॥* (ਅੰਗ ੨੭੮)

ਵਾਲੀ ਅਵਸਥਾ ਨੂੰ ਪ੍ਰਾਪਤ ਹੋਏ।

ਭਾਈ ਮਰਦਾਨਾ ਜੀ ਦੇ ਪ੍ਰਵਾਰ ਦੀ ਗੁਰੂ ਘਰ ਨਾਲ ਸੰਗੀਤ ਪੱਖੋਂ ਡੂੰਘੀ ਤੇ ਬੱਝਵੀਂ ਸਾਂਝ ਬਣੀ। ਆਪ ਜੀ ਦੇ ਸਪੁਤਰ ਭਾਈ ਸਜਾਦਾ ਅਤੇ ਭਾਈ ਰਜਾਦਾ ਅਤੇ ਪੋਤਰੇ ਭਾਈ ਸਾਧੂ ਅਤੇ ਬਾਧੂ ਗੁਰੂ ਅੰਗਦ ਦੇਵ ਜੀ ਦੇ ਹਜ਼ੂਰ ਖਡੂਰ ਸਾਹਿਬ ਵਿਖੇ ਆਸਾ ਦੀ ਵਾਰ ਦੀ ਚੌਂਕੀ ਲਾਇਆ ਕਰਦੇ ਸਨ। ਪ੍ਰੰਤੂ ਭਾਈ ਮਰਦਾਨੇ ਦੀ ਵੰਸ਼ ਵਿਚੋਂ ਵੀ ਭਾਈ ਸੱਤਾ ਤੇ ਬਲਵੰਤ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਬਾਰ ਵਿੱਚ ਹਾਜ਼ਰੀਆਂ ਭਰਦੇ ਰਹੇ। ਅਤੇ ਅੱਜ ਵੀ ਇਸੇ ਵੰਸ਼ ਵਿਚੋਂ ਭਾਈ ਲਾਲ ਅਤੇ ਸਾਧ ਜੀ ਪਾਕਿਸਤਾਨ ਵਿੱਚ ਪੁਰਾਤਨ ਢੰਗ ਅਨੁਸਾਰ ਗੁਰਬਾਣੀ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕਰ ਰਹੇ ਹਨ।

ਭਾਈ ਮਰਦਾਨਾ ਜੀ ਦੀ ਦੇਹ ਨੂੰ ਗੁਰੂ ਸਾਹਿਬ ਨੇ ਆਪਣੇ ਹੱਥੀਂ ਸਿਖ ਸੇਵਕਾਂ ਦੀ ਮਦਦ ਨਾਲ ਜਲ ਪ੍ਰਵਾਹ ਕੀਤਾ। ਭਾਈ ਮਰਦਾਨੇ ਦਾ ਜਨਮ-ਮਰਨ ਕੱਟਿਆ ਗਿਆ ਅਤੇ ਉਹ ਪਰਮ ਪਦ ਦੀ ਅਵਸਥਾ ਦਾ ਧਾਰਨੀ ਬਣਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਨਾਲ ਭਾਈ ਮਰਦਾਨੇ ਦਾ ਨਾਮ ਜੁੜਨ ਕਰਕੇ ਉਹ ਸਦਾ ਵਾਸਤੇ ਅਮਰ ਹੋ ਗਏ :

*ਸਲੋਕੁ ਮਰਦਾਨਾ ੧॥*
*ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥*
*ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ॥*
*ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ॥*
*ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ ॥*
*ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ॥*
*ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ॥੧॥* (ਅੰਗ ੫੫੩)

ਮਰਦਾਨਾ ੧ ॥
ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ ॥
ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ ॥
ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥
ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ ॥
ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ ॥੨॥
ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ ॥
ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ ॥੩॥



# ਸਿੱਖ ਧਰਮ ਵਿੱਚ ਕੀਰਤਨ ਪਰੰਪਰਾ

*ਪ੍ਰਿੰ: ਸਵਿੰਦਰ ਸਿੰਘ ਚਾਹਲ*☆

ਸਿੱਖ ਧਰਮ ਦੇ ਮੋਢੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਭਾਰਤ ਵਿੱਚ ਭਗਤੀ ਲਹਿਰ ਆਪਣਾ ਨਿਵੇਕਲਾ ਸਥਾਨ ਸਥਾਪਤ ਕਰ ਚੁੱਕੀ ਸੀ। ਭਗਤੀ ਲਹਿਰ ਨਾਲ ਸੰਬੰਧਤ ਜੈਦੇਵ, ਸੂਰਦਾਸ, ਬਾਬਾ ਫ਼ਰੀਦ, ਕਬੀਰ, ਨਾਮਦੇਵ, ਰਵਿਦਾਸ ਆਦਿ ਭਗਤਾਂ ਨੇ ਆਪਣੀਆਂ ਰਚਨਾਵਾਂ ਨੂੰ ਰਾਗ ਤੇ ਤਾਲ ਅਨੁਸਾਰ ਸੰਗੀਤ-ਬੱਧ ਕਰਕੇ ਗਾਇਨ ਕੀਤਾ। ਜਿਸ ਨਾਲ ਭਾਰਤ ਵਿੱਚ ਇਕ ਨਿਵੇਕਲੀ ਸੰਗੀਤ ਪਰੰਪਰਾ ਦਾ ਆਗਮਨ ਹੋਇਆ। ਇਹ ਸੰਗੀਤ ਪਰੰਪਰਾ ਉਸ ਸਮੇਂ ਸਥਾਪਤ ਸ਼ਾਸਤਰੀ ਸੰਗੀਤ ਪਰੰਪਰਾ ਦੀ ਤਰ੍ਹਾਂ ਜਟਿਲ ਤੇ ਕਠੋਰ ਨਿਯਮਾਵਾਲੀ ਤੋਂ ਮੁਕਤ ਸੀ। ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਦੋਹਾਂ ਪਰੰਪਰਾਵਾਂ ਦਾ ਘੋਖਵਾਂ ਅਧਿਐਨ ਕੀਤਾ। ਗੁਰੂ ਜੀ ਨੇ ਆਪਣੀ ਬਾਣੀ ਨੂੰ ਆਮ ਲੋਕਾਂ ਤੱਕ ਪੁੱਜਦਾ ਕਰਨ ਲਈ ਗੁਰਮਤਿ ਸੰਗੀਤ ਨੂੰ ਮਾਧਿਅਮ ਬਣਾਇਆ। ਪ੍ਰੋ: ਤਾਰਾ ਸਿੰਘ ਅਨੁਸਾਰ, "ਗੁਰਬਾਣੀ ਸੰਗੀਤ ਦਾ ਮੂਲ ਆਧਾਰ ਵੀ ਭਾਰਤੀ ਸੰਗੀਤ ਹੈ। ਪਰ ਇਸਦੀਆਂ ਕੁਝ ਮੌਲਿਕ ਵਿਸ਼ੇਸ਼ਤਾਵਾਂ ਵੀ ਹਨ। ਜਿਸ ਕਾਰਨ ਇਸਨੇ ਭਾਰਤੀ ਸੰਗੀਤ ਵਿੱਚ ਨਿਵੇਕਲਾ ਸਥਾਨ ਪ੍ਰਾਪਤ ਕਰ ਲਿਆ ਹੈ।"[1]

"ਕੀਰਤਨ ਸ਼ਬਦ ਦਾ ਮੂਲ ਧਾਤੂ ਸੰਸਕ੍ਰਿਤ ਦਾ ਸ਼ਬਦ 'ਕੀਰਤੀ' ਹੈ। ਕੀਰਤੀ (ਸੰ: ਕੀਰਤਿ) ਦੇ ਅਰਥ ਹਨ: ਜਸ, ਵਡਿਆਈ, ਨੇਕਨਾਮੀ। ਗੁਰਮਤਿ ਵਿੱਚ ਸੁਰ, ਲਯ ਤੇ ਤਾਲ ਨੂੰ ਇਕਸੁਰ ਕਰਕੇ ਗੁਰੂ ਸਾਹਿਬਾਨ ਦੁਆਰਾ ਨਿਰਧਾਰਿਤ ਰਾਗਾਂ ਵਿੱਚ ਗਾਇਨ ਕਰਨ ਦਾ ਨਾਮ ਕੀਰਤਨ ਹੈ।"[2] ਇਸ ਤਰ੍ਹਾਂ ਕੀਰਤਨ ਉਸ ਗਾਇਨ ਨੂੰ ਕਿਹਾ ਜਾਂਦਾ ਹੈ, ਜਿਸ ਵਿੱਚ ਅਕਾਲ ਪੁਰਖ ਦੀ ਕੀਰਤੀ ਕੀਤੀ ਜਾਵੇ। ਸਿੱਖ ਧਰਮ ਤੇ ਗੁਰਮਤਿ ਵਿੱਚ ਆਤਮਾ ਨੂੰ ਪ੍ਰਮਾਤਮਾ ਨਾਲ ਇਕਸੁਰ ਕਰਨ ਲਈ ਸੰਗੀਤ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਇਸ ਵਿੱਚ ਸਮਿਲਤ ਸਮੁੱਚੀ ਬਾਣੀ ਨੂੰ ਰਾਗਾਂ ਅਨੁਸਾਰ ਅੰਕਿਤ ਕੀਤਾ ਹੈ। ਦੁਨੀਆਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਮੁਕਾਬਲਨ ਕੋਈ ਵੀ ਅਜਿਹਾ ਗ੍ਰੰਥ ਨਹੀਂ ਹੈ ਜੋ ਰਾਗ ਆਧਾਰਿਤ ਤੇ ਰਾਗ-ਬੱਧ ਹੋਵੇ। ਪ੍ਰੋ: ਕਰਤਾਰ ਸਿੰਘ ਅਨੁਸਾਰ, "ਰਾਗ ਵਿਹੂਨ ਕੀਰਤਨ, ਕੀਰਤਨ ਨਹੀਂ ਹੈ। ਜਾਗਦੀ ਜੋਤ ਨੂੰ ਹਾਜ਼ਰ ਨਾਜਰ ਜਾਣ ਨਿੰਮ੍ਰਤ ਹੋ ਕੇ ਸ਼ਬਦ ਦੁਆਰਾ ਰਾਗ ਦਾ ਸਰੂਪ ਅਲਾਪਣ ਨਾਲ ਵਾਤਾਵਰਣ ਬਣ ਜਾਣ ਨਾਲ ਸ਼ਬਦ ਨੂੰ ਮੁੱਖ ਰੱਖ ਕੇ ਗਾਇਨ ਹੋਵੇਗਾ ਤਾਂ ਹੀ ਕੀਰਤਨ ਹੈ।"[3]

---

*☆ ਸ਼ਹੀਦ ਉਧਮ ਸਿੰਘ ਮੈਮੋਰੀਅਲ ਸੈਕੰਡਰੀ ਸਕੂਲ, ਸੈਂਟਰਲ ਖ਼ਾਲਸਾ ਯਤੀਮਖ਼ਾਨਾ, ਪੁਤਲੀਘਰ, ਅੰਮ੍ਰਿਤਸਰ।*

ਸਿੱਖ ਧਰਮ ਵਿੱਚ ਕੀਰਤਨ ਨੂੰ ਬਹੁਤ ਉੱਚਾ ਸਥਾਨ ਪ੍ਰਾਪਤ ਹੈ। ਕੀਰਤਨ ਸਿੱਖ ਧਰਮ ਦੀ ਭਗਤੀ ਦਾ ਵਿਸ਼ੇਸ਼ ਤੇ ਅਨਿਖੜਵਾਂ ਅੰਗ ਹੈ। ਭਗਤੀ ਭਾਵਨਾ ਨੂੰ ਪ੍ਰਗਟ ਕਰਨ ਲਈ ਕੀਰਤਨ ਦਾ ਵਿਸ਼ੇਸ਼ ਮਹੱਤਵ ਸਮਝਿਆ ਜਾਂਦਾ ਹੈ। ਗੁਰਬਾਣੀ ਵਿੱਚ ਕੀਰਤਨ ਨੂੰ ਅਨਮੋਲਕ ਹੀਰਾ ਤੇ ਆਨੰਦ ਦੇ ਗੁਣਾਂ ਦਾ ਸਮੁੰਦਰ ਕਿਹਾ ਗਿਆ ਹੈ:-

*ਕੀਰਤਨੁ ਨਿਰਮੋਲਕ ਹੀਰਾ ॥*

*ਆਨੰਦ ਗੁਣੀ ਗਹੀਰਾ ॥*[4]

ਸਿੱਖ ਧਰਮ ਵਿੱਚ ਕੀਰਤਨ ਪ੍ਰਥਾ ਗੁਰੂ ਨਾਨਕ ਦੇਵ ਜੀ ਤੋਂ ਆਰੰਭ ਹੁੰਦੀ ਹੈ। ਗੁਰੂ ਜੀ ਦੈਵੀ ਬਾਣੀ ਦਾ ਕੀਰਤਨ ਕਰਨ ਵੇਲੇ ਫੁਰਮਾਇਆ ਕਰਦੇ ਸਨ, "ਮਰਦਾਨਿਆ ! ਬਾਣੀ ਆਈ ਏ ਰਬਾਬ ਵਾਜਾਇ।" ਭਾਈ ਗੁਰਦਾਸ ਜੀ ਇਸ ਗੱਲ ਨੂੰ ਇਉਂ ਪਰਪੱਕ ਕਰਦੇ ਹਨ :-

*ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ ।*[5]

ਗੁਰੂ ਜੀ ਦੈਵੀ ਬਾਣੀ ਨੂੰ ਰਾਗ ਤੇ ਤਾਲ-ਬੱਧ ਗਾਇਨ ਕਰਕੇ ਪ੍ਰਮਾਤਮਾ ਦੀ ਕੀਰਤੀ ਗਾਇਨ ਕਰਿਆ ਕਰਦੇ ਸਨ। ਗੁਰੂ ਨਾਨਕ ਸਾਹਿਬ ਤੋਂ ਪਿੱਛੋਂ ਬਾਕੀ ਗੁਰੂਆਂ ਨੇ ਵੀ ਇਸੇ ਪਰੰਪਰਾ ਨੂੰ ਕਾਇਮ ਰੱਖਿਆ। ਗੁਰੂ ਸਾਹਿਬ ਨੇ ਸੰਗੀਤ ਦੇ ਵਿਕਾਸ ਲਈ ਕਰਤਾਰਪੁਰ ਨੂੰ ਕੀਰਤਨ ਕੇਂਦਰ ਵਜੋਂ ਸਥਾਪਤ ਕੀਤਾ। ਜਿਥੇ ਸਵੇਰੇ ਸ਼ਾਮ ਕੀਰਤਨ ਕੀਤਾ ਜਾਂਦਾ ਸੀ।

ਸ਼ਬਦ ਗਾਇਨ ਦੇ ਪ੍ਰਚਾਰ ਤੇ ਪ੍ਰਸਾਰ ਲਈ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿੱਚ ਭਾਈ ਮਰਦਾਨਾ ਦੇ ਸਪੁੱਤਰ ਭਾਈ ਸਜਾਦਾ ਤੇ ਭਾਈ ਰਜਾਦਾ ਤੋਂ ਇਲਾਵਾ ਭਾਈ ਸੱਤਾ ਜੀ ਤੇ ਭਾਈ ਬਲਵੰਡ ਜੀ ਕੀਰਤਨ ਕਰਿਆ ਕਰਦੇ ਸਨ। ਗੁਰਮਤਿ ਸੰਗੀਤ ਦੇ ਪ੍ਰਚਾਰ ਲਈ ਗੁਰੂ ਸਾਹਿਬ ਨੇ ਖਡੂਰ ਸਾਹਿਬ ਵਿਖੇ ਕੀਰਤਨ ਕੇਂਦਰ ਸਥਾਪਤ ਕੀਤਾ।

ਸ੍ਰੀ ਗੁਰੂ ਅਮਰਦਾਸ ਜੀ ਦੇ ਦਰਬਾਰ ਵਿੱਚ ਭਾਈ ਸੱਤਾ ਤੇ ਬਲਵੰਡ ਤੋਂ ਇਲਾਵਾ ਭਾਈ ਪਾਂਧਾ ਤੇ ਬੁਲ੍ਹਾ ਰਬਾਬੀ ਕੀਰਤਨ ਦੀ ਸੇਵਾ ਕਰਿਆ ਕਰਦੇ ਸਨ। ਗੁਰਮਤਿ ਸੰਗੀਤ ਲਈ ਗੁਰੂ ਸਾਹਿਬ ਨੇ ਗੋਇੰਦਵਾਲ ਸਾਹਿਬ ਨੂੰ ਕੀਰਤਨ ਦਾ ਕੇਂਦਰ ਬਣਾਇਆ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਰਤਨ ਨੂੰ ਆਮ ਸਿੱਖਾਂ ਵਿੱਚ ਪ੍ਰਚਾਰਿਆ। ਉਨ੍ਹਾਂ ਦੇ ਸਮੇਂ ਗੁਰਮਤਿ ਸੰਗੀਤ ਦਾ ਸੰਗਤਾਂ ਵਿੱਚ ਕਾਫੀ ਵਿਕਾਸ ਹੋਇਆ। ਗੁਰੂ ਸਾਹਿਬ ਦੇ ਦਰਬਾਰ ਵਿੱਚ ਭਾਈ ਸੱਤਾ ਤੇ ਬਲਵੰਡ, ਭਾਈ ਝਾਝੂ, ਭਾਈ ਮੁਕੰਦ, ਭਾਈ ਕਿਦਾਰਾ ਹਜ਼ੂਰੀ ਕੀਰਤਨੀਏ ਸਨ। ਇਸ ਸਮੇਂ ਦੌਰਾਨ ਹੀ ਕੀਰਤਨ ਨਾਲ ਸਰੰਦਾ ਸਾਜ਼ ਤੇ ਤਬਲਾ ਜੋੜੀ ਦਾ ਪ੍ਰਚਾਰ ਵੀ ਸ਼ੁਰੂ ਹੋ ਗਿਆ ਸੀ। ਗੁਰੂ ਸਾਹਿਬ ਨੇ ਗੁਰਮਤਿ ਸੰਗੀਤ ਦੇ ਪ੍ਰਚਾਰ ਲਈ ਤਰਨ ਤਾਰਨ ਸਾਹਿਬ ਵਿੱਚ ਚੌਥੇ ਕੀਰਤਨ ਕੇਂਦਰ ਦੀ ਸਥਾਪਨਾ ਕੀਤੀ। ਗੁਰੂ ਅਰਜਨ ਸਾਹਿਬ ਦੇ ਵੇਲੇ ਹੀ ਗੁਰਦੁਆਰਿਆਂ ਵਿੱਚ 'ਆਸਾ ਦੀ ਵਾਰ' ਦਾ ਕੀਰਤਨ, ਸੋਦਰੁ ਦੀ ਚੌਂਕੀ ਤੇ ਬਿਲਾਵਲ ਦੀ ਚੌਂਕੀ ਦਾ ਕੀਰਤਨ ਮੁੱਖ ਰੂਪ ਵਿੱਚ ਸ਼ੁਰੂ ਹੋਇਆ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਵੇਲੇ ਮ੍ਰਿਦੰਗ ਸਾਜ਼ ਵੀ ਹੋਂਦ ਵਿੱਚ ਆ ਗਿਆ ਸੀ ਜਿਸਨੂੰ ਗੁਰੂ ਦਰਬਾਰ ਵਿੱਚ ਕੀਰਤਨ ਨਾਲ ਵਜਾਇਆ ਜਾਂਦਾ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿੱਚ ਭਾਰਤੀ ਸੰਗੀਤ ਪਰੰਪਰਾ ਵਿੱਚ ਖਿਆਲ ਨਾਮ ਦੀ ਗਾਇਕੀ ਪ੍ਰਚਲਿਤ ਹੋਈ। ਗੁਰੂ ਸਾਹਿਬ ਜੀ ਨੇ ਵੀ ਇਸੇ ਗਾਇਕੀ (ਖਿਆਲ ਪਾਤਸ਼ਾਹੀ 10ਵੀਂ) ਅੰਤਰਗਤ "ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਦੀ ਰਚਨਾ ਕੀਤੀ ਅਤੇ 'ਖਿਆਲ' ਨੂੰ ਭਗਤੀ ਸੰਗੀਤ ਲੋਕਪ੍ਰਿਯਤਾ ਹਾਸਲ ਕਰਵਾਈ।

ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚ ਕੁਝ ਪੁਰਾਤਨ ਕਥਾਵਾਂ ਦਾ ਜ਼ਿਕਰ ਮਿਲਦਾ ਹੈ ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਭਗਤੀ ਭਾਵਨਾ ਵਾਲੇ ਮਨੁੱਖੀ ਜੀਵ ਹਮੇਸ਼ਾਂ ਸੰਗਤ ਵਿੱਚ ਬੈਠਣ ਅਤੇ ਕੀਰਤਨ ਲਈ ਤਾਂਘਦੇ ਰਹਿੰਦੇ ਸਨ। ਰਾਜਾ ਹਰੀ ਚੰਦ ਤੇ ਉਸਦੀ ਰਾਣੀ ਤਾਰਾ ਮਤੀ ਦੀ ਕਥਾ ਨੂੰ ਭਾਈ ਗੁਰਦਾਸ ਜੀ ਇਉਂ ਦਰਸਾਉਂਦੇ ਹਨ:-

*ਸੁਖ ਰਾਜੇ ਹਰੀਚੰਦ ਘਰਿ ਨਾਰਿ ਸ ਤਾਰਾ ਲੋਚਨ ਰਾਣੀ।*
*ਸਾਧਸੰਗਤ ਮਿਲਿ ਗਾਵਦੇ ਰਾਤੀਂ ਜਾਇ ਸੁਣੈ ਗੁਰਬਾਣੀ।*[6]

ਸਿੱਖ ਧਰਮ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ ਦੀ ਰਚਨਾ ਦਾ ਕੀਰਤਨ ਪ੍ਰਵਾਨਿਤ ਹੈ। ਭਗਤ ਸੈਣ ਵਰਗੇ ਪ੍ਰਮਾਤਮਾ ਦੇ ਪ੍ਰੇਮੀ-ਜਨ ਸਾਰੀ ਰਾਤ ਪ੍ਰਭੂ ਕੀਰਤਨ ਵਿੱਚ ਲੀਨ ਰਹਿੰਦੇ ਸਨ। ਇਸ ਤੋਂ ਪਤਾ ਲੱਗਦਾ ਹੈ ਕਿ ਪ੍ਰਮਾਤਮਾ ਨਾਲ ਅਭੇਦਤਾ ਪੈਦਾ ਕਰਨ ਵਾਲੇ ਲੋਕ ਕੀਰਤਨ ਨੂੰ ਕਿੰਨਾ ਮਹੱਤਵ ਦਿੰਦੇ ਸਨ। ਭਾਈ ਗੁਰਦਾਸ ਜੀ ਆਪਣੀ ਰਚਨਾ ਵਿੱਚ ਇਸਦਾ ਜ਼ਿਕਰ ਇਉਂ ਕਰਦੇ ਹਨ :-

*ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ।*[7]

ਸ੍ਰੀ ਗੁਰੂ ਨਾਨਕ ਸਾਹਿਬ ਨੇ ਆਪਣੇ ਸਮੇਂ ਦੀਆਂ ਅਨੇਕਾਂ ਸਮਾਜਿਕ ਬੁਰਾਈਆਂ ਦਾ ਜ਼ਿਕਰ 'ਆਸਾ ਦੀ ਵਾਰ' ਵਿੱਚ ਕੀਤਾ ਹੈ। ਇਨ੍ਹਾਂ ਵਿਚੋਂ ਪਖੰਡੀ ਤੇ ਫਰੇਬੀ ਵਿਅਕਤੀਆਂ ਦੀ ਬੁਰਾਈ ਵੀ ਉਸ ਸਮੇਂ ਸਿਖਰ 'ਤੇ ਸੀ। ਸਿੱਖ ਧਰਮ ਵਿੱਚ ਸੰਗੀਤ ਦੇ ਸਨਮਾਨਿਤ ਰੁਤਬੇ ਨੂੰ ਵੇਖ ਕੇ ਇਨ੍ਹਾਂ ਲੋਕਾਂ ਨੇ ਸੰਗੀਤ ਦੀ ਵਰਤੋਂ ਗਲਤ ਮਨੋਰਥਾਂ ਲਈ ਕਰਨੀ ਸ਼ੁਰੂ ਕਰ ਦਿੱਤੀ। ਨਤੀਜੇ ਦੇ ਤੌਰ 'ਤੇ ਪੇਸ਼ਾਵਰ ਗਵੱਈਆਂ ਤੇ ਨਾਟਿਆਂ ਦੀਆਂ ਕਈ ਜਮਾਤਾਂ ਬਣ ਗਈਆਂ। ਜੋ ਆਪਣੇ ਧਾਰਮਿਕ ਆਗੂਆਂ ਦਾ ਸਾਂਗ ਰਚਾ ਕੇ ਤਮਾਸ਼ੇ ਕਰਨ ਲੱਗ ਪਈਆਂ। ਉਸ ਸਮੇਂ ਦੀ ਜਨਤਾ ਅਜਿਹੇ ਪਖੰਡੀ ਤੇ ਫਰੇਬੀ ਨਾਟਿਆਂ ਕੋਲੋਂ ਦੈਵੀ ਪ੍ਰਭਾਵ ਲੈਣ ਦੀ ਥਾਂ ਮਨੋਰੰਜਨ ਦਾ ਸਾਧਨ ਸਮਝ ਮਸਕਰੀ ਕਰਕੇ ਘਰਾਂ ਨੂੰ ਪਰਤ ਜਾਂਦੀ ਸੀ। ਇਨ੍ਹਾਂ ਫਰੇਬੀਆਂ ਦੇ ਪਖੰਡ ਸੰਬੰਧੀ ਗੁਰੂ ਨਾਨਕ ਦੇਵ ਜੀ 'ਆਸਾ ਦੀ ਵਾਰ' ਵਿੱਚ ਇਉਂ ਦਰਸਾਉਂਦੇ ਹਨ:-

*ਵਾਇਨਿ ਚੇਲੇ ਨਚਨਿ ਗੁਰ ॥*
*ਪੈਰ ਹਲਾਇਨਿ ਫੇਰਨਿ੍ ਸਿਰ ॥*
*ਉਡਿ ਉਡਿ ਰਾਵਾ ਝਾਟੈ ਪਾਇ ॥*
*ਵੇਖੈ ਲੋਕੁ ਹਸੈ ਘਰਿ ਜਾਇ ॥*

*ਰੋਟੀਆ ਕਾਰਣਿ ਪੂਰਹਿ ਤਾਲ ॥*
*ਆਪੁ ਪਛਾੜਹਿ ਧਰਤੀ ਨਾਲਿ ॥*[8] (ਅੰਗ ੪੬੫)

ਸਿੱਖ ਧਰਮ ਵਿੱਚ ਕੀਰਤਨੀਆਂ ਨੇ ਭਿੰਨ ਭਿੰਨ ਕੀਰਤਨ ਪੱਧਤੀਆਂ ਨੂੰ ਅਪਨਾਇਆ ਹੈ। ਪ੍ਰੋ: ਪਰਮਜੀਤ ਸਿੰਘ ਨੇ ਆਪਣੇ ਨਿਬੰਧ 'ਕਿਨ ਬਿਧਿ ਕੀਰਤ ਗਾਇ ਜੀਓ' ਵਿੱਚ ਅਨੇਕਾਂ ਕੀਰਤਨ-ਪੱਧਤੀਆਂ ਦਾ ਜ਼ਿਕਰ ਕੀਤਾ ਹੈ। ਜਿਨ੍ਹਾਂ ਵਿਚੋਂ ਮੁੱਖ ਕੀਰਤਨ-ਪੱਧਤੀਆਂ ਇਸ ਪ੍ਰਕਾਰ ਹਨ:

**1. ਪਰੰਪਰਾਵਾਦੀ ਕੀਰਤਨ-ਪੱਧਤੀ :**

ਇਸ ਪਰੰਪਰਾਵਾਦੀ ਕੀਰਤਨ-ਪੱਧਤੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਰਾਗਾਂ, ਤਾਲਾਂ-ਪੜਤਾਲਾਂ, ਵਾਰਾਂ ਤੇ ਧੁਨੀਆਂ ਨੂੰ ਮੌਲਕ ਸ਼ੈਲੀ ਵਜੋਂ ਅਪਣਾਇਆ ਹੈ। ਇਹ ਪੱਧਤੀ ਸਾਡਾ ਵਡਮੁੱਲਾ ਤੇ ਅਮੋਲਕ ਖਜ਼ਾਨਾ ਸਮੋਈ ਬੈਠੀ ਹੈ।

**2. ਵਿਆਖਿਆ ਪ੍ਰਧਾਨ ਕੀਰਤਨ-ਪੱਧਤੀ :**

ਇਸ ਪ੍ਰਕਾਰ ਦੇ ਕੀਰਤਨ ਦੌਰਾਨ ਰਾਗੀ ਸਿੰਘ ਕੀਰਤਨ ਥੋੜਾ ਤੇ ਵਿਆਖਿਆ ਜ਼ਿਆਦਾ ਕਰਦੇ ਹਨ। ਪੁਰਾਤਨ ਰਾਗੀਆਂ ਵਿਚੋਂ ਭਾਈ ਹੀਰਾ ਸਿੰਘ ਤੇ ਸੰਤ ਸੁਜਾਨ ਸਿੰਘ ਅਜਿਹਾ ਕੀਰਤਨ ਕਰਿਆ ਕਰਦੇ ਸਨ। ਇਸ ਸ਼ੈਲੀ ਨੂੰ ਭਾਈ ਹਰਬੰਸ ਸਿੰਘ ਜਗਾਧਰੀ, ਭਾਈ ਬਲਵਿੰਦਰ ਸਿੰਘ ਰੰਗੀਲਾ ਤੇ ਭਾਈ ਜਸਬੀਰ ਸਿੰਘ ਜੋਸ਼ੀ ਅਪਨਾ ਰਹੇ ਹਨ।

**3. ਪ੍ਰਮਾਣ-ਪ੍ਰਧਾਨ ਕੀਰਤਨ-ਪੱਧਤੀ :**

ਗੁਰਬਾਣੀ ਵਿਚੋਂ ਪ੍ਰਮਾਣ ਦੇ ਕੇ ਕੀਰਤਨ ਕਰਨ ਦੀ ਪ੍ਰਥਾ ਦੇ ਮੋਢੀ ਰਬਾਬੀ ਭਾਈ ਚਾਂਦ ਜੀ ਸਨ। ਅੱਜ ਕੱਲ੍ਹ ਬਹੁਤ ਸਾਰੇ ਰਾਗੀ ਇਸ ਢੰਗ ਨੂੰ ਅਪਨਾ ਰਹੇ ਹਨ।

**4. ਅਖੰਡ ਕੀਰਤਨ-ਪੱਧਤੀ :**

ਅਜਿਹੇ ਕੀਰਤਨ ਦੀ ਪਿਰਤ ਭਾਈ ਸਾਹਿਬ ਭਾਈ ਰਣਧੀਰ ਸਿੰਘ ਨੇ ਆਰੰਭੀ। ਜਿਸ ਵਿੱਚ ਨਿਰੋਲ ਗੁਰਬਾਣੀ ਦੀਆਂ ਤੁਕਾਂ ਨੂੰ ਬਾਰ-ਬਾਰ ਦੁਹਰਾ ਕੇ ਗੁਰਮੰਤਰ ਦਾ ਅਭਿਆਸ ਕਰਵਾਇਆ ਜਾਂਦਾ ਹੈ।

**5. ਸਾਜ਼-ਪ੍ਰਧਾਨ ਕੀਰਤਨ-ਪੱਧਤੀ :**

ਇਸ ਪ੍ਰਕਾਰ ਦੇ ਕੀਰਤਨ ਵਿੱਚ ਕੀਰਤਨੀਏ ਢੋਲਕੀ, ਛੈਣੇਂ, ਪੜਤਾਲਾਂ, ਚਿਮਟੇ ਤੇ ਹੋਰ ਸਾਜ਼ਾਂ ਨਾਲ ਸਿਧੀਆਂ ਧਾਰਨਾ ਲਗਾ ਕੇ ਕੀਰਤਨ ਕਰਦੇ ਹਨ। ਇਸ ਪਰੰਪਰਾ ਅਧੀਨ ਸੰਤ ਅਤਰ ਸਿੰਘ ਜੀ ਮਸਤੂਆਣੇ ਤੇ ਸੰਤ ਈਸ਼ਰ ਸਿੰਘ ਜੀ ਰਾੜੇ ਵਾਲਿਆਂ ਨੇ ਸੰਗਤਾਂ ਵਿੱਚ ਗੁਰਬਾਣੀ ਕੀਰਤਨ ਦੁਆਰਾ ਗੁਰਮਤਿ ਦਾ ਪ੍ਰਚਾਰ ਕੀਤਾ।

**6. ਸਮੂਹਿਕ ਕੀਰਤਨ-ਪੱਧਤੀ :**

ਇਸ ਕੀਰਤਨ ਵਿੱਚ ਸਮੂਹਿਕ ਰੂਪ ਵਿੱਚ ਸ਼ਬਦ ਕੀਰਤਨ ਕੀਤਾ ਜਾਂਦਾ ਹੈ ਜਿਸ ਵਿੱਚ ਸੁਰ, ਤਾਲ ਤੇ ਲੈਅ ਨੂੰ ਪ੍ਰਗਟਾਇਆ ਤਾਂ ਜਾਂਦਾ ਹੈ ਪਰ ਮਹਾਨਤਾ ਸ਼ਬਦ ਨੂੰ ਦਿੱਤੀ

ਜਾਂਦੀ ਹੈ। ਪ੍ਰਭਾਤ ਫੇਰੀਆਂ, ਨਗਰ ਕੀਰਤਨ, ਸੋਦਰੁ, ਆਰਤੀ ਵੇਲੇ ਅਜਿਹੀ ਸ਼ੈਲੀ ਨੂੰ ਅਪਨਾਇਆ ਜਾਂਦਾ ਹੈ।

**7. ਸ਼ਬਦ-ਰੀਤ ਪ੍ਰਧਾਨ ਕੀਰਤਨ-ਪੱਧਤੀ :**

ਇਸ ਪੱਧਤੀ ਦੁਆਰਾ ਨਵੀਨ ਸਾਜ਼ਾਂ ਦੀ ਵਰਤੋਂ ਕਰਕੇ ਲੈਅ-ਬੱਧ ਰੂਪ ਵਿੱਚ ਕੀਰਤਨ ਕੀਤਾ ਜਾਂਦਾ ਹੈ। ਮੁੱਖ ਰੂਪ ਵਿੱਚ ਮਹੱਤਤਾ ਸ਼ਬਦ ਭਾਵ ਨੂੰ ਦਿੱਤੀ ਜਾਂਦੀ ਹੈ। ਭਾਈ ਸੁਰਜਨ ਸਿੰਘ ਤੇ ਭਾਈ ਗੁਪਾਲ ਸਿੰਘ ਅਜਿਹੇ ਕੀਰਤਨ ਨੂੰ ਤਰਜੀਹ ਦਿੰਦੇ ਸਨ।

ਅਜੋਕੇ ਸਮੇਂ ਵਿੱਚ ਰਾਗ-ਮਰਿਆਦਾ ਵਿੱਚ ਰਹਿ ਕੇ ਸ਼ਬਦ-ਪ੍ਰਧਾਨ ਕੀਰਤਨ ਦੀ ਲੋੜ ਹੈ। ਕੀਰਤਨੀਏ ਸ਼ਬਦ ਗਾਇਨ ਵੇਲੇ ਰਾਗ ਦਾ ਪ੍ਰਯੋਗ ਇਸ ਢੰਗ ਨਾਲ ਕਰਨ ਕਿ ਸ਼ਬਦ-ਭਾਵ ਰਾਗ ਵਿੱਚ ਗੁੰਮ ਨਾ ਹੋ ਜਾਵੇ। ਉੱਚ-ਕੋਟੀ ਦੇ ਰਾਗੀਆਂ ਭਾਈ ਸੁੰਦਰ ਸਿੰਘ ਤੇ ਭਾਈ ਸਮੁੰਦ ਸਿੰਘ ਹੋਰਾਂ ਨੇ ਸ਼ਬਦ ਉੱਤੇ ਰਾਗ ਨੂੰ ਕਦੀ ਭਾਰੂ ਨਹੀਂ ਹੋਣ ਦਿੱਤਾ ਸੀ।

**ਕੀਰਤਨ-ਚੌਂਕੀਆਂ**

ਗੁਰਮਤਿ ਸੰਗੀਤ ਪਰੰਪਰਾ ਵਿੱਚ ਕੀਰਤਨ ਕਰਨ ਲਈ ਜਿਥੇ ਸੰਗੀਤ ਵਿਧਾਨ ਸਿਰਜਿਆ ਗਿਆ ਹੈ ਉਥੇ ਕੀਰਤਨ ਦੇ ਵਿਵਹਾਰਕ ਰੂਪ ਨੂੰ ਵੀ ਦਰਸਾਇਆ ਗਿਆ ਹੈ। ਗੁਰੂ ਸਾਹਿਬਾਨ ਦੇ ਸਮੇਂ ਸੰਗਤੀ ਰੂਪ ਵਿੱਚ ਕੀਰਤਨ ਕਰਨ ਦੇ ਪ੍ਰਮਾਣ ਮਿਲਦੇ ਹਨ। ਉਸ ਸਮੇਂ ਸਿੱਖ ਕੀਰਤਨੀਏ ਇਕੱਠੇ ਚੌਂਕੀ ਦੇ ਰੂਪ ਵਿੱਚ ਬੈਠ ਕੇ ਕੀਰਤਨ ਕਰਦੇ ਸਨ। ਚੌਂਕੀ ਤੋਂ ਭਾਵ ਚਾਰ ਰਾਗੀਆਂ ਦੀ ਕੀਰਤਨ ਮੰਡਲੀ। ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸਥਾਪਤ ਕੀਰਤਨ ਚੌਂਕੀ ਮਰਯਾਦਾ ਨਿਮਨ ਅਨੁਸਾਰ ਹੈ-

1. ਅੰਮ੍ਰਿਤ ਵੇਲੇ 'ਆਸਾ ਦੀ ਵਾਰ' ਦੀ ਚੌਂਕੀ (ਆਸਾ ਦੀ ਵਾਰ ਦਾ ਸੰਪੂਰਨ ਕੀਰਤਨ)
2. ਸਵਾ ਪਹਿਰ ਦਿਨ ਚੜ੍ਹੇ ਦੀ ਚੌਂਕੀ (ਬਿਲਾਵਲ ਚੌਂਕੀ)
3. ਸੋਦਰੁ ਦੀ ਚੌਂਕੀ (ਸ਼ਾਮ ਵੇਲੇ)
4. ਕਲਿਆਨ ਦੀ ਚੌਂਕੀ (ਕਲਿਆਨ ਰਾਗ ਦੇ ਸ਼ਬਦਾਂ ਦਾ ਗਾਇਨ)

ਸ੍ਰੀ ਹਰਿਮੰਦਰ ਸਾਹਿਬ ਵਿੱਚ ਕੁੱਲ 15 ਕੀਰਤਨ ਚੌਂਕੀਆਂ ਲਗਦੀਆਂ ਹਨ। ਉਪਰੋਕਤ ਵਰਣਨ ਚਾਰ ਕੀਰਤਨ ਚੌਂਕੀਆਂ ਤੋਂ ਇਲਾਵਾ 11 ਕੀਰਤਨ ਚੌਂਕੀਆਂ ਵਿੱਚ 'ਆਸਾ ਦੀ ਵਾਰ' ਦੀ ਚੌਂਕੀ ਤੋਂ ਪਹਿਲਾਂ 'ਤਿੰਨੇ ਪਹਿਰ ਦੀ ਚੌਂਕੀ' ਲੱਗਦੀ ਹੈ। 'ਸਵਾ ਪਹਿਰ ਦਿਨ ਚੜ੍ਹ ਦੀ ਚੌਂਕੀ' (ਬਿਲਾਵਲ ਚੌਂਕੀ) ਤੋਂ ਬਾਅਦ ਚਾਰ ਬਿਲਾਵਲ ਦੀਆਂ ਚੌਂਕੀਆਂ ਹੋਰ ਲੱਗਦੀਆਂ ਹਨ। ਇਸ ਤੋਂ ਬਾਅਦ ਤਿੰਨ ਚਰਨ ਕਮਲ ਦੀਆਂ ਚੌਂਕੀਆਂ ਤੇ ਇਕ 'ਸੋਦਰੁ ਦੀ ਚੌਂਕੀ' ਤੋਂ ਪਹਿਲਾਂ 'ਕੀਰਤਨ ਚੌਂਕੀ' ਲੱਗਦੀ ਹੈ। ਇਸ ਤੋਂ ਪਿੱਛੋਂ 'ਆਰਤੀ ਦੀ ਚੌਂਕੀ ਤੇ 'ਕਲਿਆਣ ਦੀ ਚੌਂਕੀ' ਤੋਂ 'ਸਮਾਪਤੀ ਦੀ ਕੀਰਤਨ ਚੌਂਕੀ' ਲੱਗਦੀ ਹੈ।

ਭਾਈ ਸੁਖਵੰਤ ਸਿੰਘ ਨੇ ਆਪਣੀ ਸੰਪਾਦਿਤ ਪੁਸਤਕ 'ਗੁਰੂ ਨਾਨਕ ਸੰਗੀਤ-ਪੱਧਤੀ (ਭਾਗ ਦੂਜਾ) ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੱਖ-ਵੱਖ ਗੁਰੂਆਂ ਵੱਲੋਂ ਕੀਰਤਨ

ਦੇ ਵੱਖ-ਵੱਖ ਸ਼ਬਦ ਜੋੜਾਂ ਦੁਆਰਾ ਕੀਰਤਨ ਦੀ ਮਹੱਤਤਾ, ਸਰਵ-ਉੱਚਤਾ ਤੇ ਪ੍ਰਮਾਣਿਕਤਾ ਨੂੰ ਗਿਣਤੀ ਅਨੁਸਾਰ ਇਵੇਂ ਦਰਸਾਇਆ ਹੈ:-

ਕੀਰਤਨੁ = 98

ਕੀਰਤਨ = 21

ਕੀਰਤਨਿ = 09

ਕਿਰਤਨ = 01

ਕੀਰਤਨੀਆ = 01

ਕੀਰਤਨੋ = 01

ਕੀਰਤਨੰ = 03

ਕੀਰਤਨਹ = 08

ਸ੍ਰੀ ਗੁਰੂ ਅਮਰਦਾਸ ਜੀ ਨੇ ਸਮੂਹ ਸਿੱਖਾਂ ਨੂੰ ਗੁਰਬਾਣੀ ਗਾਉਣ ਦੀ ਪ੍ਰੇਰਨਾ ਇਉਂ ਦਿੱਤੀ ਹੈ:-

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ*
*ਗਾਵਹੁ ਸਚੀ ਬਾਣੀ ॥*
*ਬਾਣੀ ਤ ਗਾਵਹੁ ਗੁਰੂ ਕੇਰੀ*
*ਬਾਣੀਆ ਸਿਰਿ ਬਾਣੀ ॥* (ਅੰਗ ੯੨੦)

ਗੁਰੂ ਸਾਹਿਬ ਨੇ ਜਿਥੇ ਆਪਣੇ ਸਿੱਖਾਂ ਨੂੰ ਬਾਣੀ ਗਾਇਨ ਕਰਨ ਦਾ ਉਪਦੇਸ਼ ਕੀਤਾ ਹੈ ਉਥੇ ਬਾਣੀ ਦੀ ਉੱਚਤਾ ਤੇ ਪ੍ਰਾਥਮਿਕਤਾ ਨੂੰ ਵੀ ਉਜਾਗਰ ਕੀਤਾ ਹੈ। ਗੁਰੂ ਸਾਹਿਬ ਨੇ ਨਿਮਨ ਪੰਕਤੀਆਂ ਦੁਆਰਾ ਸਿੱਖ ਦੇ ਮਨੋਬਲ ਨੂੰ ਬੜ੍ਹਾਵਾ ਦਿੰਦੇ ਹੋਏ ਉਸਨੂੰ ਅਤਿ ਘਿਨਾਉਣੇ ਜਮਕਾਲ ਦੇ ਡਰ ਤੋਂ ਵੀ ਮੁਕਤ ਹੋਣ ਦਾ ਵਿਸ਼ਵਾਸ ਪ੍ਰਪੱਕ ਕੀਤਾ ਹੈ :

*ਜੋ ਜਨੁ ਕਰੈ ਕੀਰਤਨੁ ਗੋਪਾਲ ॥*
*ਤਿਸ ਕਉ ਪੋਹਿ ਨ ਸਕੈ ਜਮਕਾਲੁ ॥*[11] (ਅੰਗ ੮੬੭)

ਸਿੱਖ ਧਰਮ ਵਿੱਚ ਗੁਰਮਤਿ ਦੇ ਧਾਰਨੀ ਰਹਿੰਦੇ ਹੋਏ ਗੁਰੂ ਸਾਹਿਬਾਨ ਨੇ ਕਲਜੁਗ ਸਮੇਂ ਵਿੱਚ ਕੀਰਤਨ ਨੂੰ ਪ੍ਰਧਾਨਤਾ ਪ੍ਰਦਾਨ ਕੀਤੀ ਹੈ। ਇਸੇ ਲਈ ਕੀਰਤਨ ਸੁਣਨ ਦੇ ਨਾਲ ਨਾਲ ਜਾਪ ਕਰਨ ਵਿੱਚ ਵੀ ਇਕਾਗਰਤਾ ਨਾਲ ਬਿਰਤੀ ਜੋੜਨ ਦਾ ਉਪਦੇਸ਼ ਕੀਤਾ :-

*ਕਲਜੁਗ ਮਹਿ ਕੀਰਤਨੁ ਪਰਧਾਨਾ ॥*
*ਗੁਰਮੁਖਿ ਜਪੀਐ ਲਾਇ ਧਿਆਨਾ ॥*[12] (ਅੰਗ ੧੦੭੫)

ਗੁਰੂ ਸਾਹਿਬਾਨ ਨੇ ਕੀਰਤਨ ਨੂੰ ਸਰਵ-ਉੱਚਤਾ ਬਖਸ਼ਦੇ ਹੋਏ ਗੁਰਮੁਖ ਸਿੱਖ ਨੂੰ ਤਾਕੀਦ ਕੀਤੀ ਹੈ ਕਿ ਜੇ ਉਸਨੇ ਜੂਨਾਂ ਦੇ ਆਵਾਗਵਣ ਦੇ ਚੱਕਰ 'ਚੋਂ ਮੁਕਤ ਹੋ ਕੇ ਪ੍ਰਮਾਤਮਾ ਦੇ ਮਿਲਾਪ ਵਿੱਚ ਸਫ਼ਲਤਾ ਪ੍ਰਾਪਤ ਕਰਨੀ ਹੈ ਤਾਂ ਉਸਨੂੰ ਹਰ ਵੇਲੇ ਭਾਵ ਦਿਨ ਰਾਤ ਗੁਰਬਾਣੀ ਦਾ ਕੀਰਤਨ ਕਰਨਾ ਚਾਹੀਦਾ ਹੈ :-

*ਹਰਿ ਦਿਨੁ ਰੈਨਿ ਕੀਰਤਨੁ ਗਾਈਐ ॥*
*ਬਹੁੜਿ ਨ ਜੋਨੀ ਪਾਈਐ ॥*[13] (ਅੰਗ ੬੨੩)

ਗੁਰਮਤਿ ਸੰਗੀਤ ਦੀ ਕਲਾ ਮਨੁੱਖ ਨੂੰ ਅਲੌਕਿਕ ਆਨੰਦ ਪ੍ਰਦਾਨ ਕਰਦੀ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਗਾਇਨ ਕਰਨ ਲਈ ਲੈਅ ਤੇ ਤਾਲ-ਬੱਧ ਹੈ। ਗੁਰੂ ਸਾਹਿਬਾਨ ਨੇ ਹਰੇਕ ਸ਼ਬਦ ਦੇ ਗਾਇਨ ਲਈ ਰਾਗ ਤੇ ਸਮਾਂ ਨਿਰਧਾਰਿਤ ਕੀਤਾ ਹੈ ਅਤੇ ਨਾਲ 'ਘਰੁ' ਦਾ ਸੰਕੇਤ ਦੇ ਕੇ ਸਪਸ਼ਟ ਕੀਤਾ ਹੈ ਕਿ ਇਸ ਸ਼ਬਦ ਨੂੰ ਕਿਹੜੀ ਤਾਲ ਵਿੱਚ ਗਾਇਨ ਕੀਤਾ ਜਾਂਣਾ ਹੈ।

ਕੀਰਤਨ ਅਲੱਗ-ਅਲੱਗ ਸ਼ੈਲੀਆਂ ਵਿੱਚ ਕੀਤਾ ਜਾਂਦਾ ਹੈ। ਜਿਵੇਂ ਸ਼ਾਸ਼ਤਰੀ ਸੰਗੀਤ 'ਤੇ ਆਧਾਰਿਤ ਕੀਰਤਨ ਰਾਹੀਂ ਕਵਾਲੀ, ਗਜ਼ਲ, ਟੱਪਾ, ਠੁਮਰੀ ਆਦਿ ਦਾ ਕੀਰਤਨ ਗਾਇਨ ਕਰਦੇ ਹਨ। ਅੱਜਕਲ੍ਹ ਜ਼ਿਆਦਾਤਰ ਰਾਗੀ ਫਿਲਮੀ ਧੁਨਾਂ 'ਤੇ ਆਧਾਰਿਤ ਕੀਰਤਨ ਕਰਦੇ ਹਨ ਜੋ ਗੁਰਮਤਿ ਮਰਯਾਦਾ ਅਨੁਸਾਰ ਗ਼ਲਤ ਹੈ। ਆਧੁਨਿਕ ਰਾਗੀਆਂ ਨੇ ਕੀਰਤਨ ਦਾ ਵਪਾਰੀਕਰਨ ਕਰ ਦਿੱਤਾ ਹੈ। ਕੀਰਤਨ ਗੁਰੂ ਸਾਹਿਬਾਨ ਵਲੋਂ ਨਿਰਧਾਰਿਤ ਰਾਗਾਂ ਤੇ ਸਮੇਂ ਅਨੁਸਾਰ ਹੀ ਹੋਣਾ ਚਾਹੀਦਾ ਹੈ। ਸਿੱਖ ਸੰਸਥਾਵਾਂ ਵਲੋਂ ਕੀਰਤਨ ਦੇ ਵਿਰਸੇ ਨੂੰ ਠੀਕ ਤਰ੍ਹਾਂ ਸੰਭਾਲਣ ਦੇ ਖਾਸ ਯਤਨ ਹੋਣੇ ਚਾਹੀਦੇ ਹਨ।

ਜਵੱਦੀ ਟਕਸਾਲ ਵਧਾਈ ਦੀ ਪਾਤਰ ਹੈ, ਜਿਸਨੇ 1986 ਤੋਂ ਜਵੱਦੀ ਵਿਖੇ ਸੰਤ ਬਾਬਾ ਸੁੱਚਾ ਸਿੰਘ ਜੀ ਦੀ ਅਗਵਾਈ ਹੇਠ ਗੁਰਮਤਿ ਸੰਗੀਤ ਦੇ ਪ੍ਰਚਾਰ ਹਿਤ ਸੰਸਾਰ ਪੱਧਰ ਦੇ ਵੱਡੇ-ਵੱਡੇ ਸੰਮੇਲਨ ਕਰਵਾ ਕੇ ਪ੍ਰਸਿੱਧ ਸੰਗੀਤਕਾਰਾਂ ਤੇ ਕੀਰਤਨੀਆਂ ਕੋਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਨਿਰਧਾਰਿਤ ਰਾਗਾਂ ਅਨੁਸਾਰ ਕੀਰਤਨ ਕਰਵਾਏ, ਵਰਕਸ਼ਾਪਾਂ ਲਾਈਆਂ ਤੇ ਗੁਰਸਿਖੀ ਜੀਵਨ-ਜਾਚ ਲਈ ਵੱਡੇ-ਵੱਡੇ ਉਪਰਾਲੇ ਕੀਤੇ ਹਨ।

ਇਸੇ ਤਰ੍ਹਾਂ ਪਿਛਲੇ ਕੁਝ ਸਮੇਂ ਤੋਂ ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ ਦੀ ਸਰਪ੍ਰਸਤੀ ਹੇਠ ਸ੍ਰ. ਭਾਗ ਸਿੰਘ ਅਣਖੀ ਆਨਰੇਰੀ ਸਕੱਤਰ ਤੇ ਮੈਂਬਰ ਇੰਚਾਰਜ ਖ਼ਾਲਸਾ ਸੈਂਟਰਲ ਯਤੀਮਖ਼ਾਨਾ ਪੁਤਲੀਘਰ ਅੰਮ੍ਰਿਤਸਰ ਦੀ ਦੇਖ ਰੇਖ ਅਤੇ ਭਾਈ ਵੀਰ ਸਿੰਘ ਗੁਰਮਤਿ ਵਿਦਿਆਲਾ ਯਤੀਮਖ਼ਾਨਾ ਦੀ ਪ੍ਰਿੰਸੀਪਲ ਡਾ. ਜਸਵਿੰਦਰ ਕੌਰ ਮਾਹਲ ਤੋਂ ਇਲਾਵਾ ਸੁਪਰਡੈਂਟ ਡਾ. ਬਲਬੀਰ ਸਿੰਘ ਸੈਣੀ ਦੇ ਸਹਿਯੋਗ ਨਾਲ ਯਤੀਮਖ਼ਾਨੇ ਵਿਖੇ ਹਰ ਸਾਲ ਗੁਰਮਤਿ ਸੰਗੀਤ ਵਰਕਸ਼ਾਪ ਲਗਦੀ ਹੈ। ਜਿਸ ਵਿੱਚ ਨਾਮਵਰ ਜਵੱਦੀ ਟਕਸਾਲ ਤੋਂ ਇਲਾਵਾ ਸਿੱਖ ਮਿਸ਼ਨਰੀ ਕਾਲਜ, ਵੱਖ-ਵੱਖ ਯੂਨੀਵਰਸਿਟੀਆਂ ਤੇ ਕਾਲਜਾਂ ਦੇ ਸੰਗੀਤ ਵਿਦਿਆਰਥੀ, ਗੁਰਮਤਿ ਸੰਗੀਤ-ਪ੍ਰੇਮੀ ਤੇ ਅਧਿਆਪਕ ਵੱਡੀ ਗਿਣਤੀ ਵਿੱਚ ਹਿੱਸਾ ਲੈਂਦੇ ਹਨ। ਸੈਂਟਰਲ ਖਾਲਸਾ ਯਤੀਮਖਾਨਾ ਪੁਤਲੀਘਰ ਅੰਮ੍ਰਿਤਸਰ ਗੁਰਮਤਿ ਕੀਰਤਨ ਨਾਲ ਸੰਬੰਧਤ ਹਰੇਕ ਤਰ੍ਹਾਂ ਦੇ ਤੰਤੀ ਸਾਜ਼ਾਂ (ਪੁਰਾਤਨ ਤੇ ਨਵੀਨ) ਨੂੰ ਭਾਈ ਸਾਹਿਬ ਭਾਈ ਸਮੁੰਦ ਸਿੰਘ ਰਾਗੀ ਰਿਆਜ਼ ਹਾਲ ਅਜਾਇਬ ਘਰ ਵਿੱਚ ਜਿਥੇ ਸੰਭਾਲੀ ਬੈਠਾ ਹੈ, ਉਥੇ ਗੁਰਮਤਿ ਵਿਦਿਆਲੇ ਤੇ ਆਸ਼ਰਮ ਦੇ ਬੱਚਿਆਂ ਨੂੰ ਤੰਤੀ ਸਾਜ਼ਾਂ ਦੀ ਸਿਖਲਾਈ ਵੀ ਦਿੱਤੀ ਜਾਂਦੀ ਹੈ। ਇਸ ਸੰਸਥਾ ਦਾ ਸਿੱਖ ਧਰਮ ਵਿੱਚ ਪ੍ਰਸਿੱਧ ਕੀਰਤਨੀਏ

# ਯਤੀਮਖ਼ਾਨੇ ਅੰਦਰ ਦੇਖਣ ਯੋਗ

- ਇਤਿਹਾਸਕ ਸਸ਼ਤਰਾਂ ਦੀ ਯਾਦ ਦਿਵਾਉਂਦਾ ਅਦਭੁੱਤ ਸਸ਼ਤਰ ਮਿਊਜ਼ੀਅਮ।
- ਬਾਣੀ ਬਿਉਰਾ, ਪੁਰਾਤਨ ਗੁਰੂ ਕਾਲ ਵੇਲੇ ਦੇ ਹੁਕਮਨਾਮੇ, ਰਾਗ ਸੰਗੀਤਕ ਸਫਰ ਦੇ ਅਦਭੁਤ ਤੇ ਇਤਿਹਾਸਕ ਨਕਸ਼ੇ ਨਾਲ ਭਰਪੂਰ, ਮਿਊਜ਼ੀਅਮ।
- ਗੁਰਦੁਆਰਾ ਸਾਹਿਬ।
- ਸਿਮਰਨ ਕੇਂਦਰ।
- 50 ਦੇ ਲਗਭਗ ਪੁਰਾਤਨ ਅਦਭੁਤ ਇਤਿਹਾਸਕ ਬੀੜਾਂ ਦੇ ਹੱਥ ਲਿਖਤ ਖਰੜੇ, ਵੱਖ-ਵੱਖ ਪੋਥੀਆਂ ਤੇ ਇਤਿਹਾਸਕ ਗ੍ਰੰਥਾਂ ਦੇ ਖਰੜਿਆਂ ਦਾ ਮਿਊਜ਼ੀਅਮ।
- ਪੁਰਾਤਨ ਤੰਤੀ ਸਾਜ਼ਾਂ ਤੇ ਲੋਕ ਸਾਜਾਂ ਨਾਲ ਭਰਪੂਰ ਤੰਤੀ ਸਾਜ਼ ਮਿਊਜ਼ੀਅਮ।
- ਮਹਾਨ ਸ਼ਹੀਦ ਊਧਮ ਸਿੰਘ ਦੀ ਯਾਦ ਨੂੰ ਸਮਰਪਿਤ ਲਾਇਬ੍ਰੇਰੀ।
- ਵੱਖ-ਵੱਖ ਖੇਤਰਾਂ ਨਾਲ ਮਹਾਨ ਹਸਤੀਆਂ ਦੀ ਫੋਟੋ ਪ੍ਰਦਰਸ਼ਨੀ।
- ਸ਼ਹੀਦ ਊਧਮ ਸਿੰਘ ਦੀ ਯਾਦ ਨੂੰ ਸਮਰਪਿਤ ਸ਼ਹੀਦ ਊਧਮ ਸਿੰਘ ਹਾਈ ਸਕੂਲ।
- ਨੇਤਰਹੀਣਾਂ ਨੂੰ ਕਰਮਯੋਗੀ ਬਨਾਉਣ ਲਈ ਸੂਰਮਾ ਸਿੰਘ ਆਸ਼ਰਮ।
- ਛੇ ਮੰਜ਼ਲਾ ਬਿਰਧਘਰ।
- ਭਾਈ ਵੀਰ ਸਿੰਘ ਗੈਸਟ ਹਾਉਸ।
- ਸਿੱਖ ਕੌਮ ਦੇ ਉਸਰੱਈਏ, ਪ੍ਰਚਾਰਕ, ਰਾਗੀ, ਢਾਡੀ ਬਨਾਉਣ ਵਾਲਾ ਭਾਈ ਵੀਰ ਸਿੰਘ ਗੁਰਮਤਿ ਵਿਦਿਆਲਾ।
- ਗੁਰੂ ਗੋਬਿੰਦ ਸਿੰਘ ਸੁੰਦਰ ਬਾਲ ਭਵਨ ਜਿਥੇ ਚਾਰ ਸੌ ਦੇ ਕਰੀਬ ਬੱਚੇ ਨਿਵਾਸ ਕਰਦੇ ਹਨ।
- ਨਵੀਨਤਮ ਵਿਧੀ ਅਨੁਸਾਰ ਤਿਆਰ ਲੰਗਰ ਹਾਲ।
- ਸੁੰਦਰ ਪਾਰਕਾਂ ਤੇ ਹਰਿਆਵਲੀ ਵਾਲਾ ਮਨਮੋਹਕ ਵਾਤਾਵਰਣ।



ਤਿਆਰ ਕਰਨ ਵਿੱਚ ਅਹਿਮ ਰੋਲ ਰਿਹਾ ਹੈ ਜਿਨ੍ਹਾਂ ਵਿਚੋਂ ਭਾਈ ਹੀਰਾ ਸਿੰਘ, ਭਾਈ ਸਮੁੰਦ ਸਿੰਘ, ਭਾਈ ਸੁਰਜਨ ਸਿੰਘ, ਭਾਈ ਗੋਪਾਲ ਸਿੰਘ ਆਦਿ ਦੇ ਨਾਮ ਜ਼ਿਕਰਯੋਗ ਹਨ। ਇਸ ਤੋਂ ਇਲਾਵਾ ਭਾਈ ਗੁਰਮੇਜ ਸਿੰਘ, ਭਾਈ ਜੁਗਿੰਦਰ ਸਿੰਘ, ਭਾਈ ਬਲਦੇਵ ਸਿੰਘ, ਭਾਈ ਸ਼ੌਕੀਨ ਸਿੰਘ ਆਦਿ ਵੀ ਇਸੇ ਸੰਸਥਾ ਵਿਚੋਂ ਕੀਰਤਨ ਦੀ ਦਾਤ ਲੈ ਕੇ ਸਿੱਖ ਪੰਥ ਦੀ ਕੀਰਤਨ ਦੁਆਰਾ ਸੇਵਾ ਨਿਭਾ ਰਹੇ ਹਨ। ਕਿੰਨਾ ਚੰਗਾ ਹੋਵੇ ਜੇ ਸ਼੍ਰੋਮਣੀ ਕਮੇਟੀ ਅੰਮ੍ਰਿਤਸਰ ਵੀ ਇਸ ਗੱਲ ਨੂੰ ਪਰਮ ਅਗੇਤ ਦੇਵੇ।



---

*ਹਵਾਲੇ ਤੇ ਟਿੱਪਣੀਆਂ*

*੧. ਅੰਮ੍ਰਿਤ ਕੀਰਤਨ, ਵਿਸ਼ੇਸ਼ ਅੰਕ, ਜਨਵਰੀ-ਫਰਵਰੀ ੧੯੯੦, ਪੰਨਾ ੩*
*੨. ਭਾਈ ਗੁਰਦਾਸ ਵਾਰਾਂ, ਗਿਆਨ ਰਤਨਾਵਲੀ, ਵਾਰ ੧੦/੬*
*੩. ਗੁਰੂ ਨਾਨਕ ਸੰਗੀਤ-ਪੱਧਤੀ (ਭਾਗ ਦੂਜਾ) ਸੰ: ਭਾਈ ਸੁਖਵੰਤ ਸਿੰਘ, ਕੀਰਤਨ ਪਰੰਪਰਾ,*
*੪. ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੮੯੩*
*੫. ਵਾਰਾਂ ਭਾਈ ਗੁਰਦਾਸ ਜੀ, ਵਾਰ ੧੧, ਪਉੜੀ ੧੩, ਪੰਨਾ ੧੨੦*
*੬. ਭਾਈ ਗੁਰਦਾਸ ਵਾਰਾਂ, ਗਿਆਨ ਰਤਨਾਵਲੀ ਵਾਰ ੧੦/੬*
*੭. ਉਹੀ, ਵਾਰ ੧੦ ਪਉੜੀ ੧੬।*
*੮. ਆਸਾ ਦੀ ਵਾਰ, ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੪੬੫*
*੯. ਗੁਰੂ ਨਾਨਕ ਸੰਗੀਤ-ਪੱਧਤੀ (ਭਾਗ ਦੂਜਾ) ਸੰ: ਭਾਈ ਸੁਖਦੇਵ ਸਿੰਘ, ਪੰਨਾ ੪੦੩-੧੨*
*੧੦. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੯੨੦*
*੧੧. ਉਹੀ, ਅੰਗ ੮੬੭*
*੧੨. ਉਹੀ, ਅੰਗ ੧੦੭੫*
*੧੩. ਉਹੀ, ਅੰਗ ੬੨੩*